ੴ ਸਤਿਗੁਰ ਪ੍ਰਸਾਦਿ ॥

# ਸ਼ਮਸ਼ੇਰ ਖਾਲਸਾ ਭਾਗ ਦੂਜਾ
# ਤਤ੍ਵ ਖਾਲਸੇ ਦਾ ਪ੍ਰਸੰਗ

*ਬਾਬਾ ਬੰਦਾ ਸਿੰਘ ਬਹਾਦਰ ਤੋਂ ਬਾਅਦ ਸਿੰਘਾਂ ਉੱਪਰ ਬਿਪਤਾ ਦਾ ਸਮਾਂ*

ਕ੍ਰਿਤ:

## ਗਿਆਨੀ ਗਿਆਨ ਸਿੰਘ ਜੀ

# SHAMSHER KHALSA
## PRAT II
## *THE STORY OF TATT KHALSA*

After Baba Banda Singh Bahadur Oppression Period on the Sikhs

By: Giani Gian Singh ji

## *ਸ੍ਰੀ ਅਕਾਲ ਤਖ਼ਤ ਸਾਹਿਬ ਦੇ*
## *੪੦੦ ਸਾਲਾ ਸਥਾਪਨਾ ਦਿਵਸ ਨੂੰ ਸਮਰਪਿਤ*

***Dedicated to 400th Formation Anniversary of***

## ***Sri Akal Takhat Sahib***

ਸੇਵਾ: ਭਾਈ ਬਲਜਿੰਦਰ ਸਿੰਘ ਜੀ (ਰਾੜਾ ਸਾਹਿਬ)

Made Available by:

Bhai Baljinder Singh ji



*Visit: www.ik13.com* *Email rarasahib@yahoo.com*

# ਤਤਕਰਾ

Click a link to access the required page

ੴ ਸਤਿਗੁਰ ਪ੍ਰਸਾਦਿ ॥

# ਤਵਾਰੀਖ ਗੁਰੂ ਖਾਲਸਾ

## ਹਿੱਸਾ ੨ ਨੰਬਰ ੨

# ਤਤ੍ਵ ਖਾਲਸੇ ਦਾ ਪ੍ਰਸੰਗ

ਹੁਣ ਅਸੀਂ ਉਸ ਤਤ੍ਵ ਖਾਲਸੇ ਦਾ ਬੇਅੰਤ ਵਾਰੀ ਧੰਨਵਾਦ ਕਰਦੇ ਹਾਂ ਤੇ ਉਨ੍ਹਾਂ ਸਿੰਘਾਂ ਦੀਆਂ ਹਿੰਮਤਾਂ ਤੇ ਕਸੌਟੀਆਂ ਦਾ ਜ਼ਿਕਰ ਆਪਣੇ ਭਰਾਵਾਂ ਅੱਗੇ ਕਰਦੇ ਹਾਂ, ਜਿਨ੍ਹਾਂ ਦੀ ਤੇਗ ਦੇ ਪ੍ਰਤਾਪ ਨਾਲ ਹੁਣ ਤੱਕ ਅਸੀਂ ਸਿੰਘਾਂ ਦੇ ਤੇ ਹਿੰਦੂਆਂ ਦੇ ਦਰਸ਼ਨ ਕਰਦੇ ਹਾਂ, ਨਹੀਂ ਤਾਂ ਜਿਕੂੰ ਸੱਠ ਬਰਸ ਦਿੱਲੀ ਕਾਬੁਲ ਦੀ ਜ਼ੁਲਮ ਰੂਪੀ ਜੇਠ ਹਾੜ ਦੀ ਤਪਸ਼ ਵਿੱਚੋਂ ਏਸ ਸਿੰਘੀ ਮਜ਼ਹਬ ਦੇ ਬਾਗ਼ ਨੂੰ ਆਪਣੇ ਲਹੂ ਨਾਲ ਸਿੰਜ ਸਿੰਜ ਕੇ ਸੁੱਕਣ ਨਾ ਦਿੱਤਾ, ਸਗੋਂ ਉਨ੍ਹਾਂ ਬੇਮੁਹਾਰਾ ਹਲਕਾਏ ਊਂਠ ਹਾਥੀਆਂ ਤੋਂ ਬਚਾ ਕਰ ਹਰਾ ਭਰਾ ਰੱਖ ਕੇ ਫਲਿਆ ਫੁਲਿਆ ਕਰ ਦਿਖਾਇਆ ਹੈ। ਹੁਣ ਤਾਂ ਨਾ ਕਿਧਰੋਂ ਤੱਤੀ ਵਾਉ ਦਾ ਝੋਲਾ ਹੈ, ਤੇ ਨਾ ਹੀ ਉਜਾੜ ਹੈ। ਜੇਕਰ ਏਸ ਅਮਨ ਰੂਪੀ ਸਾਵਣ ਦੇ ਮਹੀਨੇ ਵਿੱਚ ਭੀ ਸਾਡੇ ਸਿੰਘ ਭਾਈ ਆਪਣੇ ਪੰਥ ਦੇ ਬਾਗ਼ ਨੂੰ ਮੁਹੱਬਤ ਤੇ ਉਪਦੇਸ਼ ਦਾ ਪਾਣੀ ਦੇ ਕੇ ਨਾ ਫਬਾਉਣਗੇ ਤਾਂ ਸਾਵਣ ਵਿੱਚ ਬੇਕਾਰ ਬੈਠੇ ਰਹਿਣ ਵਾਲੇ ਜੱਟ ਦੀ ਤਰ੍ਹਾਂ ਏਸ ਵਕਤ ਨੂੰ ਪਛੋਤਾਉਣਗੇ। ਤਾਂ ਤੇ ਅਸੀਂ ਆਪਣੇ ਭਰਾਵਾਂ ਨੂੰ ਪਿਛਲੇ ਸਿੰਘਾਂ ਦੀਆਂ ਕਥਾ ਸੁਣਾਉਂਦੇ ਹਾਂ, ਤਾਂ ਕਿ ਆਪਣੇ ਵੱਡਿਆਂ ਦੀਆਂ ਹਿੰਮਤਾਂ ਨੂੰ ਸੁਣ ਕੇ ਆਪਣੇ ਧਰਮ ਨੂੰ ਸੰਭਾਲ ਲੈਣ।

### ੧. ਤੁਰਕਾਂ ਨੇ ਧੋਖਾ ਦੇ ਕੇ ਸਿੰਘਾਂ ਦੇ ਜੱਥੇ ਤੋੜਨੇ

ਜਦ ਪੰਥ ਖਾਲਸੇ ਵਿੱਚ ਫ਼ਰਕ ਪਾ ਕੇ ਤੁਰਕਾਂ ਨੇ ਬਾਬੇ ਬੰਦੇ ਬਹਾਦੁਰ ਪੰਥ ਦੇ ਸੂਰਜ ਦੀ ਕੁੰਦੀ ਕਰ ਕੱਢੀ ਤੇ ਬੰਦਈ ਸਿੰਘਾਂ ਨੂੰ ਸਾਫ਼ ਕਰ ਲਿਆ, ਹੁਣ ਤੱਤ੍ਵ ਖਾਲਸੇ ਨਾਲ ਭੀ ਓਹੋ ਸਲੂਕ ਕਰਨ ਲੱਗ ਪਏ (ਕੇ ਆਪਣਾ ਕੀਤਾ, ਕੁਏ ਪੜੇ ਜੀਤਾ) ਜਿਨ੍ਹਾਂ ਦੇ ਜ਼ੋਰ ਨਾਲ ਬੰਦੇ ਜੈਸੇ ਪਰਬਤਾਂ ਨੂੰ ਸਾਧਿਆ ਸੀ। ਰਿਕਸ਼ਾਂ ਭੇੜਨੀਆਂ ਸ਼ੁਰੂ ਕਰ ਦਿੱਤੀਆਂ। ਜੇਹੜਾ ਪੰਜ ਸੌ ਸਿੰਘ ਨੌਕਰ ਸੀ, ਉਨ੍ਹਾਂ ਨੂੰ ਪਹਿਲੇ ਨੌਕਰੀਆਂ ਵਿੱਚ ਘੁਰਕਣ ਲੱਗ ਪਏ ਤੇ ਜੇਹੜਾ ਜਥਾ ਅੰਮ੍ਰਿਤਸਰ ਵਿੱਚ ਸੀ ਓਨ੍ਹਾਂ ਦਾ ਵਜ਼ੀਫਾ ਅਬਦੁਲ ਸਮੁੰਦ ਖਾਂ ਸੂਬੇ ਨੇ ਬੰਦ ਕਰ ਦਿੱਤਾ ਤੇ ਨੌਕਰ ਸਿੰਘਾਂ ਦੀ ਅੱਧੀ ਤਨਖਾਹ ਕਰ ਕੇ ਅਨੇਕ ਜਗ੍ਹਾਂ ਕਾਬੁਲ ਦੀਆਂ ਸਰਹੱਦਾਂ ਉੱਤੇ ਜਾਣ ਦਾ ਹੁਕਮ ਦੇ ਦਿੱਤਾ। ਅੰਮ੍ਰਿਤਸਰੀਏ ਜੱਥੇ ਨੂੰ ਆਖਿਆ, ਤੁਸੀਂ ਲਾਹੌਰ ਰਹਿ ਕੇ ਨੌਕਰੀ ਦਿਆ ਕਰੋ। ਜਦ ਸਿੰਘਾਂ ਨੇ ਏਹੋ ਜੇਹੇ ਦੁਖਦਾਈ ਹੁਕਮ ਨਾ ਮੰਨੇ, ਫੇਰ ਤਾਂ ਝਟ ਪਟ ਹੁਕਮ ਅਦੂਲੀ ਦਾ ਬਹਾਨਾ ਧਰ ਕੇ ਜੇਹੜੇ ੧੨ ਪਿੰਡ ਅਮਨ ਰੱਖਣ ਦੀ ਸ਼ਰਤ ਪਰ ਮਾਫ਼ੀ ਸਿੰਘਾਂ ਦੇ ਕਬਜ਼ੇ ਦੇ ਰਖੇ ਸੇ, ਓਥੇ ਆਪਣੇ ਠਾਣੇਦਾਰ ਭੇਜ ਦਿੱਤੇ। ਸਿੰਘਾਂ ਨੂੰ ਆਖਿਆ, ਤੁਸੀਂ ਖੇਤੀ ਕਰੋ ਅੱਧਾ ਮਾਮਲਾ ਤੁਹਾਨੂੰ ਮਾਫ਼ ਕੀਤਾ ਜਾਊ। ਬਹੁਤੇ ਸਿੰਘ ਤਾਂ ਖੇਤੀ ਕਰਨ ਜਾ ਲੱਗੇ ਤੇ ਕੁਛ ਧਰਮਸਾਲਾ ਗੁਰਦੁਆਰਿਆਂ ਦੇ ਆਸਰੇ ਹੋ ਬੈਠੇ। ਬਾਕੀ ਚਾਰ ਪੰਜ ਹਜ਼ਾਰ ਜਵਾਨ ਅਣਖ ਵਾਲੇ ਬੀਕਾਨੇਰ, ਜੈਸਲਮੇਰ, ਜੋਧਪੁਰ ਆਦਿਕ ਰਾਜਪੂਤਾਨੇ ਵਿੱਚ ਨੌਕਰ ਜਾ ਰਹੇ। ਹੋਰ ਜੇਹੜੇ ਸਿੰਘ ਲਾਹੌਰ ਸੂਬੇ ਦੇ ਮਾਤਹਿਤ ਸਨ, ਉਨ੍ਹਾਂ ਵਿੱਚੋਂ ਬਹੁਤੇ ਤਾਂ ਆਪਣੇ ਆਪਣੇ ਘਰੀਂ ਜਾ ਬੈਠੇ ਤੇ ਕੁਛ ਜਿੱਥੇ ਜਿੱਥੇ ਭੇਜੇ ਓਥੇ ਚਲੇ ਗਏ।

## ੨. ਸਿੰਘਾਂ ਉੱਤੇ ਜ਼ੋਰ ਜ਼ੁਲਮ ਹੋਣੇ

ਹੁਣ ਜਦ ਸਿੰਘਾਂ ਦੇ ਦੋਵੇਂ ਜੱਥੇ ਤਿੱਤ੍ਰ ਬਿਤ੍ਰ ਹੋ ਗਏ ਤੇ ਸੂਬੇ ਨੇ ਜਾਣ ਲਿਆ ਕਿ ਸਿੰਘਾਂ ਵਿੱਚ ਤਾਕਤ ਨਹੀਂ ਰਹੀ ਤਾਂ ਸੰ. ੧੭੮੧ ਬਿ. ਨੂੰ ਟੌਂਡੀ ਦੇ ਨੇ ਸਾਰੇ ਪੰਜਾਬ ਵਿੱਚ ਏਸ ਤਰ੍ਹਾਂ ਦੀ ਡੌਂਡੀ ਫਿਰਾ ਦਿੱਤੀ ਕਿ ਬੰਦੇ ਵਕਤ ਜਿਸ ਕਿਸੇ ਦਾ ਕੁਛ ਨੁਕਸਾਨ ਸਿੰਘਾਂ ਦੇ ਹੱਥੋਂ ਹੋਇਆ ਹੈ, ਯਾ ਕਿਸੇ ਦੀ ਕੋਈ ਜਾਇਦਾਦ ਕਿਸੇ ਸਿੰਘ ਨੇ ਦਬਾ ਲਈ ਹੈ, ਉਹ ਦਾਵਾ ਕਰੇਗਾ ਤਾਂ ਮੋੜ ਕੇ ਦਿਵਾਈ ਜਾਊ। (ਸ਼ੇਖ ਸਾਅਦੀ ਨੇ ਲਿਖਿਆ ਹੈ ਕਿ ਜਿਸ ਮੁਲਕ ਦੀ ਜਦ ਖੋਟੀ ਕਿਸਮਤ ਹੁੰਦੀ ਹੈ ਤਾਂ ਉਹ ਜ਼ਾਲਮ ਹਾਕਮ ਦੇ ਪੰਜੇ ਵਿੱਚ ਆਉਂਦਾ ਹੈ, ਸੋਈ ਗੱਲ ਏਥੇ ਹੋਈ) ਬਸ ਏਹ ਡੌਂਡੀ ਸੁਣ ਕੇ ਹਿੰਦੂ ਮੁਸਲਮਾਨ ਸਭ ਸਿੰਘਾਂ ਉੱਤੇ ਉਲਟ ਪਏ। ਭਲਾ ਤੁਰਕਾਂ ਨੇ ਤਾਂ ਬਾਦ ਬਿਬਾਦ ਕਰ ਕੇ ਝੂਠੇ ਮੂਠੇ ਦਾਵੇ ਕਰਨੇ ਹੀ ਸੇ, ਪਰ ਭੇਡਾਂ ਕੁੱਦੀਆਂ, ਤਾਂ ਲੇਲੇ ਭੀ ਟੱਪ ਪਏ। ਹਿੰਦੂਆਂ ਦੁਸ਼ਟਾਂ ਨੇ ਭੀ; ਜਿਨ੍ਹਾਂ ਦੇ ਧਰਮ ਰੱਖਣ ਵਾਸਤੇ ਸਿੰਘ ਆਪਣਾ ਲਹੂ ਡੋਲ੍ਹ ਰਹੇ ਸਨ, ਬੇਅੰਤ ਚਿੱਠੀਆਂ ਪਾ ਦਿੱਤੀਆਂ। ਹਾਕਮ ਅੰਨ੍ਹੇ ਨਿਰਦਈ ਬੇਅਦਲੀ ਕਾਜ਼ੀਆਂ ਨੇ ਕਿਸੇ ਸਿੰਘ ਨੂੰ ਬੁਲਾ ਕੇ ਨਾ ਪੁੱਛਿਆ। ਐਵੇਂ ਹੀ ਝਟ ਪਟ ਡਿਗਰੀਆਂ ਕਰ ਕੇ ਸਿੰਘਾਂ ਦੇ ਘਰ ਜ਼ਮੀਨ, ਬੈਲ, ਘੋੜੇ, ਗਊ, ਭੈਂਸ, ਅਸਬਾਬ, ਕੌਡੀਆਂ ਦੇ ਭਾਉ ਨਿਲਾਮ ਕਰ ਸੁੱਟੇ। ਸਿੰਘਾਂ ਦੀ ਕੋਈ ਅਵਾਜ਼ ਨਾ ਸੁਣੀ। ਸਗੋਂ ਜਿਨ੍ਹਾਂ ਦੀ ਜਾਇਦਾਦ ਵਿੱਚ ਡਿਗਰੀ ਦਾ ਰੁਪਯਾ ਪੂਰਾ ਨਾ ਹੋਇਆ, ਉਨ੍ਹਾਂ ਨੂੰ ਜੇਲ੍ਹਖਾਨੇ ਪਹੁੰਚਾ ਦਿੱਤਾ। ਐਸਾ ਕੋਈ ਸਿੰਘ ਪੰਜਾਬ ਵਿੱਚ ਨਾ ਰਿਹਾ, ਜਿਸ ਉੱਤੇ ਛੇ ਯਾ ਸੱਤ ਦਾਵੇ ਨਾ ਹੋਏ ਹੋਣਗੇ। ਜਿਸ ਸਿੰਘ ਉੱਤੇ ਕਿਸੇ ਨੇ ਖ਼ੂਨ ਦਾ ਦਾਵਾ ਕੀਤਾ ਓਹ ਕਤਲ ਕੀਤਾ ਗਿਆ।

## ੩. ਸਿੰਘ ਰਾਜਪੂਤਾਨਿਓਂ ਆਏ ਤੇ ਵੈਰੀਆਂ ਤੋਂ ਬਦਲੇ ਲਏ

ਜਦ ਏਸ ਅੰਧੇਰ ਖਾਤੇ ਦੀ ਖ਼ਬਰ ਰਾਜਪੂਤਾਨੇ ਵਾਲੇ ਸਿੰਘਾਂ ਨੂੰ ਪਹੁੰਚੀ ਤਾਂ ਓਹ ਆਪਣੇ ਸਬੰਧੀਆਂ ਦਾ ਦੁਖ ਸੁਣ ਕੇ ਸਹਿ ਨਾ ਸਕੇ, ਰਾਜਿਆਂ ਤੋਂ ਆਗਿਆ ਲੈ ਕੇ ਮਾਲਵੇ ਵਿੱਚ ਪੰਜ ਛੀ ਹਜ਼ਾਰ ਆ ਕੱਠਾ ਹੋਇਆ। ਰਾਜਾ ਆਲਾ ਸਿੰਘ ਆਦਿਕ ਮਲਵਈ ਸਿੰਘਾਂ ਨੇ ਭੀ ਗੁਪਤ ਗੁਪਤ ਬਹੁਤ ਮਦਦ ਕੀਤੀ। ਉਨ੍ਹਾਂ ਸਿੰਘਾਂ ਦਾ ਆਉਣਾ ਸੁਣ ਕੇ ਮੁਸਲਮਾਨਾਂ ਨੂੰ ਤਾਂ ਐਸੇ ਪਿੱਸੂ ਪਏ, ਕਿ ਜਾਣੋਂ ਮੌਤ ਆ ਗਈ। ਹਾਕਮਾਂ ਨੇ ਸਤਲੁਜ ਦੀਆਂ ਬੇੜੀਆਂ ਸਭ ਫੜ ਕੇ ਪੱਤਣ ਰੋਕ ਲੀਤੇ। ਪਰ ਸੁੱਥਣਾਂ ਪਹਿਨਣ ਵਾਲੇ ਨਾਲੇ ਬੰਨ੍ਹਣ ਭੀ ਜਾਣਦੇ ਹੁੰਦੇ ਹਨ। ਸਿੰਘ ਗਾਹਣ ਲੰਘ ਪਏ। ਦੋ ਦੋ ਸੌ ਤਿੰਨ ਸੌ ਦੇ ਜੱਥੇ ਬਣ ਕੇ ਭੁੱਖੇ ਬਘਜਾੜਾਂ ਵਾਂਗੂੰ ਰੁੱਖੇ ਹੋ ਕੇ ਚੇਤ ਸੰ. ੧੭੮੧ ਬਿ. ਨੂੰ ਪੰਜਾਬ ਵਿੱਚ ਧਸ ਗਏ। ਝਟ ਪਟ ਸਾਰੇ ਦੇਸ ਵਿੱਚ ਫਿਰ ਨਿੱਕਲੇ। ਫੇਰ ਤਾਂ ਹੋਰ ਅਨੇਕ ਲੁਟੇਰੇ, ਧਾੜਵੀ ਲੋਗ ਸਿੰਘ ਝਾੜਾਂ ਵਿੱਚੋਂ ਖੁੰਬਾਂ ਵਾਂਗ ਨਿੱਕਲ ਕੇ ਖਾਲਸੇ ਜੀ ਦੇ ਨਾਲ ਰਲ ਗਏ। ਜਿਨ੍ਹਾਂ ਜਿਨ੍ਹਾਂ ਨੇ ਝੂਠੀਆਂ ਤੁਹਮਤਾਂ ਲਗਾ ਕੇ ਸਿੰਘਾਂ ਦਾ ਨੁਕਸਾਨ ਕੀਤਾ ਸੀ, ਉਨ੍ਹਾਂ ਨੂੰ ਉਹਨਾਂ ਦੇ ਕੀਤੇ ਦਾ ਫ਼ਲ ਦਿੱਤਾ। ਜੇ ਕੋਈ ਨੱਠ ਗਿਆ, ਸੋ ਬਚ ਗਿਆ। ਜੋ ਸਾਹਮਣੇ ਆਯਾ ਸੋ ਤਲਵਾਰ ਦੇ ਘਾਟ ਲੰਘਾਯਾ। ਸੈਂਕੜੇ ਮਸ਼ਹੂਰ ਜ਼ਾਲਮ ਤੁਰਕ ਕੁਰਕ ਕਰ ਛੱਡੇ। ਜਿਨ੍ਹਾਂ ਹਿੰਦੂਆਂ ਨੇ ਮੁਸਲਮਾਨਾਂ ਦੇ ਆਖੇ ਲਗ ਕੇ ਜ਼ੁਲਮ ਕਰਨਾ ਸ਼ੁਰੂ ਕੀਤਾ ਓਹ ਬੋਦੀ ਜਨੇਊ, ਦੰਦੀਆਂ ਦਿਖਾ ਦਿਖਾ, ਕਾਲੀ ਗਊ ਬਣ ਬਣ ਛੁਟੇ। ਸਿੰਘਾਂ ਨੇ ਫੇਰ ਭੀ ਬੁਰੇ ਦਾ ਭਲਾ ਕੀਤਾ। ਕਿਸੇ ਹਿੰਦੂ ਉੱਤੇ ਹੱਥ ਖੜ੍ਹਾ ਨਾ ਕੀਤਾ। ਜੋ ਚੀਜ਼ਾਂ ਤੇ ਜਾਇਦਾਦ ਸਿੰਘਾਂ ਦੀਆਂ ਜਿਨ੍ਹਾਂ ਜਿਨ੍ਹਾਂ ਨੇ ਨੀਲਾਮ ਕਰਾ ਲਈਆਂ ਸਨ, ਓਹੋ ਹੱਥ ਜੋੜ ਜੋੜ ਆਪੇ ਮੋੜ ਗਏ। ਸਗੋਂ ਓਨ੍ਹਾਂ ਨਾਲ ਤਾਂ ਏਹ ਕਹਾਵਤ ਹੋਈ, 'ਘਰ ਤੋਂ ਬਛੁੜਾ ਲੈ ਗਈ ਬਿਜੈ ਰਾਮ ਦੀ ਗਾਇ।' ਮੁਸਲਮਾਨ ਜ਼ਾਲਮਾਂ ਨੂੰ ਖੂਬ ਸੋਧਿਆ। ਸਭ ਜੇਹਲਖਾਨੇ ਤੋੜ ਕੇ ਕੈਦੀਆਂ ਨੂੰ ਆਪਣੇ ਸਾਥੀ ਬਣਾ ਲਿਆ। ਜੋ ਦੁੱਖ ਮੁਸਲਮਾਨਾਂ ਨੇ ਸਿੰਘਾਂ ਨੂੰ ਦਿੱਤੇ ਸਨ, ਉਸ ਦਾ ਫ਼ਲ ਉਨ੍ਹਾਂ ਨੂੰ ਬੜੀ ਛੇਤੀ ਹੀ ਭੁਗਤਣਾ ਪਿਆ। ਫੇਰ ਤਾਂ ਸਭ ਸੌਹਾਂ ਸੁਗੰਧਾਂ ਕਰ ਕਰ ਦੇਸੀ ਭਾਈ ਬਣ ਕੇ ਸੁਲ੍ਹਾ ਕਰਨ ਲੱਗ ਪਏ।

ਅਬਦੁਲ ਸਮੁੰਦ ਖਾਂ ਡਰਦਾ ਮਾਰਿਆ ਲਾਹੌਰੋਂ ਬਾਹਰ ਨਾ ਨਿੱਕਲੇ। ਸਿੰਘਾਂ ਦੇ ਤੇਜ ਦੇ ਸਾਹਮਣੇ ਕੋਈ ਫੌਜਦਾਰ ਭੀ ਨਾ ਆਵੇ। ਭਾਵੇਂ ਉਹ ਦੁਸ਼ਟ ਤਾਂ ਆਪਣੀ ਤਰਫੋਂ ਸਿੰਘਾਂ ਨੂੰ ਬਰਬਾਦ ਕਰ ਚੁੱਕਾ ਸੀ, "ਪਰ (ਜਦ ਕਰਤਾ ਕੁਛ ਲੀਤਾ ਲੋੜੇ। ਅਨਿਕ ਸਬੱਬ ਛਿਨਕ ਮੈ ਜੋੜੇ) ॥"

## ੪. ਜ਼ਕਰੀਆ ਖਾਂ ਦਾ ਸੂਬਾ ਹੋਣਾ

ਏਸੇ ਸਮੇਂ ਵਜ਼ੀਰ ਆਜ਼ਮ ਹਸਨ ਖਾਂ ਤੇ ਅਬਦੁਲਾ ਖਾਂ ਫਰੁਖਸੀਅਰ ਬਾਦਸ਼ਾਹ ਨਾਲ ਵਿਗੜ ਗਏ। ਦੋ ਧੜੇ ਹੋ ਕਰ ਦਿੱਲੀ ਦੇ ਦਰਬਾਰ ਵਿੱਚ ਤਲਵਾਰ ਚੱਲ ਪਈ। ਏਸੇ ਕਾਰਣ ਡੇਢ ਬਰਸ ਤੱਕ ਰੌਲਾ ਪਿਆ ਰਿਹਾ। ਲਾਹੌਰੀ ਸੂਬੇ ਆਦਿਕ ਪੰਜਾਬੀ ਹਾਕਮਾਂ ਨੂੰ ਆਪੋ ਆਪਣੇ ਜੋੜ ਤੋੜ ਲਾਉਣ ਦੀ ਬਿਪਤਾ ਬਣੀ ਰਹੀ। ਸਿੰਘਾਂ ਉੱਤੇ ਚੜ੍ਹਾਈ ਨਾ ਕਰ ਸਕੇ। ਜੇ ਕੁਛ ਆਏ ਭੀ, ਤਾਂ ਸਿੰਘਾਂ ਦੀ ਲਹੂ ਪੀਣੀ ਤਲਵਾਰ ਅੱਗੇ ਕੁਛ ਪੇਸ਼ ਨਾ ਗਈ। ਜਦ ਵਜ਼ੀਰਾਂ ਨੇ ਓਧਰ ਬੰਦੋਬਸਤ ਕਰ ਲਿਆ ਤੇ ਪੰਜਾਬ ਦਾ ਹਾਲ ਸੁਣਿਆ ਤਾਂ ਉਸ ਬੇਇੰਤਜ਼ਾਮੀ ਦਾ ਇਲਜ਼ਾਮ ਦੇ ਕੇ ਸੂਬੇ ਅਬਦੁਲ ਸਮੁੰਦ ਖਾਂ ਨੂੰ ਤਾਂ ਮੁਲਤਾਨ ਬਦਲ ਦਿੱਤਾ ਤੇ ਉਸ ਦੀ ਜਗ੍ਹਾ ਓਸੇ ਦਾ ਬੇਟਾ ਜ਼ਕਰੀਆ ਖਾਂ; ਜੋ ਉਸ ਨਾਲੋਂ ਭੀ ਜ਼ਾਲਮ, ਤੇਜ ਮਜ਼ਾਜ, ਬਹਾਦਰ ਸ਼ਖਸ ਸੀ ਅਤੇ ਵਜ਼ੀਰ ਅਬਦੁਲੇ ਖਾਂ ਪਾਸ ਦਿੱਲੀ ਰਿਹਾ ਕਰਦਾ ਸੀ, ਸੂਬਾ ਬਣਾ ਕੇ ਲਾਹੌਰ ਭੇਜ ਦਿੱਤਾ। ਏਧਰ ਖਾਲਸੇ ਨੇ ਸੰ. ੧੭੭੨ ਬਿ. ਨੂੰ ਅੰਮ੍ਰਿਤਸਰ ਦੀਪਮਾਲਾ ਦਾ ਮੇਲਾ ਲਾਉਣ ਵਾਸਤੇ ਚਿੱਠੀਆਂ ਭੇਜ ਕਰ ਸਭ ਸੰਗਤਾਂ ਬੁਲਾ ਲਈਆਂ। ਕਈ ਸਾਲ ਦੇ ਬਾਦ ਦੀਪਮਾਲਾ ਹੋਣੇ ਕਰ ਬਹੁਤ ਸੰਗਤਾਂ ਆਈਆਂ। ਬੰਦਈ ਸਿੰਘ ਭੀ ਪੰਜ ਸੱਤ ਹਜ਼ਾਰ ਕੱਠਾ ਹੋ ਗਿਆ। ਜਦ ਜ਼ਕਰੀਏ ਖਾਂ ਨੇ ਇਸ ਡੂੰਮਣੇ ਮਖੀਰ ਨੂੰ ਉਜਾੜ ਦੇਣ ਨਾਲੋਂ ਕੀਲ ਰੱਖਣਾ ਚੰਗਾ ਸਮਝ ਕੇ ਵੱਡੇ ਵੱਡੇ ਨਾਮੀ ਹਿੰਦੂ ਚੌਧਰੀ ਆਪਣੀ ਤਰਫੋਂ ਮੁਖਬਰ ਭੇਜ ਦਿੱਤੇ, ਏਹ ਕਪਟੀ ਸਹਜਧਾਰੀ ਸਿੱਖ ਬਣ ਕੇ ਤੱਤ੍ਵ ਖਾਲਸੇ ਤੇ ਬੰਦਈ ਸਿੱਖਾਂ ਵਿੱਚ ਜਿਸ ਤਰ੍ਹਾਂ ਵਿਰੋਧ ਵਧੇ ਓਹ ਚਾਲ ਚਲਦੇ ਰਹੇ।

## ੫. ਤੱਤ੍ਵ ਖਾਲਸੇ ਦਾ ਤੇ ਬੰਦਈ ਸਿੱਖਾਂ ਦਾ ਵਿਰੋਧ

ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਬੰਦਈ ਤੇ ਤੱਤ੍ਵ ਖਾਲਸਾ ਦੋਨਾਂ ਦੇ ਡੇਰੇ ਲੱਗੇ ਹੋਏ ਸਨ। ਬੰਦੇ ਦੀ ਮਨਸ਼ਾ ਇਹ ਸੀ ਕਿ ਸ੍ਰੀ ਦਰਬਾਰ ਸਾਹਿਬ ਜੀ ਦਾ ਪ੍ਰਬੰਧ ਮੇਰੇ ਹੱਥ ਰਹੇ ਤੇ ਪੂਜਾ ਤੇ ਚੜ੍ਹਾਵਾ; ਜੋ ਆਵੇ, ਮੈਨੂੰ ਮਿਲੇ। ਤੱਤ੍ਵ ਖਾਲਸਾ ਕਿਸੇ ਹਾਲਤ ਵਿੱਚ ਵੀ ਇਹ ਗੱਲ ਮੰਨਣ ਨੂੰ ਤਿਆਰ ਨਹੀਂ ਸੀ। ਇਨ੍ਹਾਂ ਦੀ ਇੱਛਾ ਸੀ ਕਿ ਪ੍ਰਬੰਧ ਪੰਥ ਦੇ ਹੱਥ ਰਹੇ ਤੇ ਚੜ੍ਹਾਵਾ ਸ੍ਰੀ ਦਰਬਾਰ ਸਾਹਿਬ ਜੀ ਦੇ ਟਹਲੇ ਤੇ ਲੰਗਰ ਪਰ ਖ਼ਰਚ ਕੀਤਾ ਜਾਵੇ। ਇਹ ਵਿਚਾਰ ਹੋਈ ਕਿ ਪਰਚੀਆਂ ਪਾ ਕੇ ਫ਼ੈਸਲਾ ਕਰ ਲਿਆ ਜਾਏ। ਏਸ ਬਾਤ ਪਰ ਦੋਵੇਂ ਧੜੇ ਰਾਜ਼ੀ ਹੋ ਗਏ। ਤਦ ਇੱਕ ਕਾਗ਼ਜ਼ ਉੱਤੇ "ਵਾਹਿਗੁਰੂ ਜੀ ਕੀ ਫਤੇ" ਅਤੇ ਦੂਜੇ ਪਰ "ਦਰਸ਼ਨੀ ਫਤੇ" ਲਿਖ ਕੇ ਸ਼ਰਤ ਕੀਤੀ ਕਿ ਚਿੱਠੀਆਂ ਤਲਾਉ ਵਿੱਚ ਪਾਈਆਂ ਜਾਣ, ਜਿਸ ਦੀ ਤਰ ਆਵੇ ਸੋ ਮਾਲਕ। ਦੋਵੇਂ ਚਿੱਠੀਆਂ ਬਾਲਕ ਦੇ ਹੱਥੋਂ ਹਰਿ ਕੀ ਪੌੜੀ ਅੰਮ੍ਰਿਤ ਵਿੱਚ ਸੁਟਵਾ ਦਿੱਤੀਆਂ। ਅੰਮ੍ਰਿਤ ਵਿੱਚ ਪੈ ਕੇ "ਵਾਹਿਗੁਰੂ ਜੀ ਕੀ ਫਤੇ" ਤਰਦੀ ਰਹੀ "ਦਰਸ਼ਨੀ ਫਤੇ" ਡੁੱਬ ਗਈ। ਏਸ ਫ਼ੈਸਲੇ ਨੂੰ ਮੰਨ ਕੇ ਬਹੁਤ ਸਾਰੇ ਬੰਦਈ ਸਿੰਘ ਤਾਂ ਓਸੇ ਦਿਨ ਖੰਡੇ ਦਾ ਅੰਮ੍ਰਿਤ ਛਕ ਕੇ ਤੱਤ੍ਵ ਖਾਲਸੇ ਵਿੱਚ ਆ ਗਏ। ਬਾਕੀ ਦੇ ਦਾਵਾ ਛੱਡ ਬੈਠੇ। ਪੂਜਾ ਦਾ ਰੁਪਯਾ ਭਾਈ ਮਨੀ ਸਿੰਘ ਜੀ ਨੇ ਮਾਤਾ ਸਾਹਿਬ ਪਾਸ ਭੇਜ ਦਿੱਤਾ। ਕੁਛ ਦਰਬਾਰ ਦੀ ਮੁਰੰਮਤ ਤੇ ਲੰਗਰ ਵਿੱਚ ਖ਼ਰਚ ਕੀਤਾ। ਭਾਈ ਮਨੀ ਸਿੰਘ ਜੀ ਨੇ ਅੰਮ੍ਰਿਤਸਰ ਰਹਿ ਕੇ ਬਹੁਤ ਰੌਣਕ ਕਰ ਦਿੱਤੀ।

## ੬. ਗਸ਼ਤੀ ਫੌਜ ਦੀ ਚੜ੍ਹਾਈ ਤੇ ਨੌਸ਼ੈਹਰੇ ਦੇ ਚੌਧਰੀ ਦਾ ਜ਼ੁਲਮ ਤੇ ਭਾਈ ਤਾਰਾ ਸਿੰਘ ਦੀ ਸ਼ਹੀਦੀ

ਖਾਨ ਬਹਾਦਰ ਨੇ ਦੀਵਾਨ ਲਖਪਤ ਨੂੰ ਆਪਣਾ ਮਦਾਰੁਲਮੁਹਾਮ (ਕਾਰਕੁਨ) ਬਣਾ ਕੇ ਓਸ ਦੀ ਸਲਾਹ ਨਾਲ ਮਾਘ ਸੰ. ੧੭੯੨ ਬਿ. ਨੂੰ ਜਗ੍ਹਾ ਜਗ੍ਹਾ ਸਿੱਖਾਂ ਨੂੰ ਫੜਨ ਤੇ ਮਾਰਨ ਵਾਸਤੇ ਗਸ਼ਤੀ ਫੌਜ ਭੇਜ ਦਿੱਤੀ। ਜਿੱਥੇ ਸਿੱਖਾਂ ਦਾ ਜੱਥਾ ਸੁਣਿਆ ਓਥੇ ਹੀ ਮੋਮਨ ਖਾਂ ਆਦਿਕ ਫੌਜਦਾਰਾਂ ਨੇ ਪਹੁੰਚ ਕੇ ਸਿੰਘਾਂ ਉੱਤੇ ਜ਼ੁਲਮ ਕੀਤੇ। ਓਸ ਸਮੇਂ ਨੌਸ਼ਹਿਰੇ ਪਿੰਡ (ਤਹਿਸੀਲ ਤਰਨਤਾਰਨ) ਜੋ ਕੋਈ ਘਰ ਸਿੱਖਾਂ ਦੇ ਵਸਦੇ ਸੇ, ਓਨ੍ਹਾਂ ਵਿੱਚੋਂ ਚੌਧਰੀ ਸਾਹਿਬ ਰਾਇ ਸਿੱਖਾਂ ਦੀਆਂ ਖੇਤੀਆਂ ਵਿੱਚ ਘੋੜੀਆਂ ਛੱਡ ਰੱਖਦਾ। ਜੇਕਰ ਸਿੱਖ ਹਟਾਉਂਦੇ ਤਾਂ ਓਨ੍ਹਾਂ ਨੂੰ ਫੜਾ ਦੇਣ ਦੀ ਧਮਕੀ ਦਿੰਦਾ ਤੇ ਆਖਦਾ ਕਿ ਮੈਂ ਹੁਣੇ ਸ਼ਾਹੀ ਫੌਜ ਲਿਆ ਕੇ ਤੁਹਾਨੂੰ ਪਕੜਵਾ ਦੇਂਦਾ ਹਾਂ। ਏਸ ਗੱਲੋਂ ਸਿੰਘਾਂ ਨੇ ਤੰਗ ਹੋ ਕੇ ਬਘੇਲ ਸਿੰਘ ਤੇ ਅਮਰ ਸਿੰਘ ਭੁਸੇ ਪਿੰਡ ਵਾਲੇ ਬੁਲਾ ਲਏ। ਓਹ ਘੋੜੀਆਂ ਕੱਢ ਕੇ ਲੈ ਗਏ ਤੇ ਮਾਲਵੇ ਦੇਸ਼ ਰਾਜਾ ਆਲਾ ਸਿੰਘ ਪਾਸ ਵੇਚ ਆਏ ਤੇ ਏਨ੍ਹਾਂ ਰੁਪਯਾਂ ਦੀ ਰਸਦ ਖਰੀਦ ਕੇ ਤਾਰਾ ਸਿੰਘ ਦੇ ਲੰਗਰ ਵਿੱਚ ਪਾ ਦਿੱਤੀ ਤੇ ਓਹ ਸਿੱਖ ਭੀ ਤਾਰਾ ਸਿੰਘ ਪਾਸ ਹੀ ਰਹਿਣ ਲੱਗ ਪਏ।

ਏਹ ਤਾਰਾ ਸਿੰਘ ਓਸ ਸਮੇਂ ਭਾਈ ਵੀਰ ਸਿੰਘ ਨੌਰੰਗਾਬਾਦੀਏ ਵਾਂਗੂੰ ਸਾਰੇ ਦੇਸ ਵਿੱਚ ਮਸ਼ਹੂਰ ਬਹਾਦਰ ਸੀ। ਪਰਗਨੇ ਪੱਟੀ ਤਹਿਸੀਲ ਕਸੂਰ ਡੱਲਵਾਂ ਪਿੰਡ ਵਿਖੇ ਏਸ ਨੇ ਆਪਣੇ ਖੇਤ ਵਿੱਚ ਬੁਰਜ ਤੇ ਕੋਠੇ ਪਵਾ ਰੱਖੇ ਸੇ। ਖੇਤੀ ਕਰਾਉਂਦਾ ਤੇ ਲੰਗਰ ਗ਼ਰੀਬ ਗੁਰਬੇ ਮੁਸਾਫ਼ਿਰ ਨੂੰ ਦਿੰਦਾ ਰਹਿੰਦਾ। ਸੌ ਪਚਾਸ ਸਿੰਘ ਬੜਾ ਬਹਾਦਰ ਸੂਰਬੀਰ ਏਸ ਦੇ ਪਾਸ ਟਿਕਿਆ ਰਹਿੰਦਾ। ਬਲਕਿ ਇਸ ਨੇਕ ਸੁਭਾਵ ਤੇ ਬਾਦਸ਼ਾਹੀ ਨੌਕਰ ਭੀ ਜੋ ਕੋਈ ਭੱਜ ਕੇ ਏਸ ਸ਼ਰਨ ਵਿੱਚ ਆ ਜਾਂਦਾ, ਓਹ ਫੇਰ ਨਾ ਜਾਂਦਾ। ਸੁੱਖੇ ਦੀ ਦੇਗ ਤੇ ਪ੍ਰਸਾਦ ਹਰ ਵਕਤ ਸਭ ਨੂੰ ਮਿਲਦਾ ਰਹਿੰਦਾ। ਅਨੇਕ ਸਿੰਘ ਜੰਗਲ ਵਿੱਚੋਂ ਸ਼ਿਕਾਰ ਮਾਰ ਕੇ ਮਹਾਪ੍ਰਸ਼ਾਦ ਦੀ ਦੇਗ ਜੁਦੀ ਤਯਾਰ ਰੱਖਦੇ।

ਜਦ ਸਾਹਿਬ ਰਾਇ ਚੌਧਰੀ ਨੂੰ ਘੋੜੀਆਂ ਦੇ ਲੈ ਜਾਣ ਦਾ ਹਾਲ ਮਾਲੂਮ ਹੋਯਾ, ਤਾਂ ਪੱਟੀ ਦੇ ਠਾਣੇਦਾਰ ਨੂੰ ਤਾਰਾ ਸਿੰਘ ਪਰ ਚੜ੍ਹਾ ਕੇ ਲੈ ਗਿਆ ਤੇ ਬੋਲਿਆ, "ਸਾਡੇ ਚੋਰ ਪਕੜਾ ਦੇਹ?" ਸਿੰਘ ਜੀ ਨੇ ਜਵਾਬ ਦਿੱਤਾ, "ਸਾਡੇ ਪਾਸ ਕੋਈ ਕਿਸੇ ਦਾ ਚੋਰ ਨਹੀਂ। ਸਭ ਸਿੰਘ ਗੁਰੂ ਕੇ ਲਾਲ ਹਨ।" ਤਦ ਚੌਧਰੀ ਨੇ ਡੇਰੇ ਦੀ ਤਲਾਸ਼ੀ ਕਰਨੀ ਚਾਹੀ। ਪਰ ਸਿੰਘ ਜੀ ਨੇ ਇਨਕਾਰ ਕੀਤਾ। ਏਸ ਪਰ ਝਗੜਾ ਵਧ ਗਿਆ। ਤਦੋਂ ਹੀ ਸਿੰਘ ਜੀ ਦੀ ਆਗਿਆ ਅਨੁਸਾਰ ਖਾਲਸੇ ਦਾ ਹੱਲਾ ਹੋ ਗਿਆ। ਤਲਵਾਰ ਚੱਲੀ, ਬਹੁਤ ਆਦਮੀ ਮਾਰੇ ਗਏ। ਠਾਣੇਦਾਰ ਜ਼ਖ਼ਮ ਖਾ ਕੇ ਨੱਠ ਗਿਆ। ਚੌਧਰੀ ਨੂੰ ਪਕੜ ਕੇ ਖੂਬ ਸੋਧਿਆ ਅਤੇ ਫੇਰ ਛੱਡ ਕੇ ਆਖਿਆ, "ਜਾਹ ਕਿਸੇ ਆਪਣੇ ਹਿਮਾਯਤੀ ਨੂੰ ਚੜ੍ਹਾ ਲਿਆ।" ਠਾਣੇਦਾਰ ਤੇ ਚੌਧਰੀ ਪੱਟੀ ਪਹੁੰਚ ਕੇ ਓਥੋਂ ਦੇ ਫੌਜਦਾਰ ਮਿਰਜ਼ੇ ਜ਼ਾਫਰ ਬੇਗ ਨੂੰ ਪੰਜ ਸੌ ਅਸਵਾਰ ਸਮੇਤ ਚੜ੍ਹਾ ਲਿਆਏ। ਫੱਗਣ ਸੰ. ੧੭੯੨ ਬਿ. ਨੂੰ ਤਾਰਾ ਸਿੰਘ ਪਾਸ ਪਹਿਲੇ ੨੨ ਬਾਈ ਸਿੰਘ ਥੇ। ਫੇਰ ਸੌ ਸਵਾ ਸੌ ਹੋ ਗਿਆ। ਐਸੀ ਕਟਾਵੱਢ ਕੀਤੀ, ਜੋ ਤੁਰਤ ਠਹਿਰ ਨਾ ਸਕੇ, ਭੱਜ ਨਿੱਕਲੇ। ਆਪ ਤਾਂ ਮਿਰਜ਼ਾ ਜ਼ਖ਼ਮੀ ਹੋਇਆ ਤੇ ਭਤੀਜਾ ਉਸ ਦਾ ਹਿੰਮਤ ਬੇਗ ਬਹੁਤ ਸਾਥੀਆਂ ਸਮੇਤ ਤੇਗ ਦਾ ਭੱਖ ਹੋਇਆ। ਜ਼ਾਫਰ ਬੇਗ ਭੱਜ ਕੇ ਚਾਰ ਕੋਸ ਕੰਬੋ ਮਾੜੀ ਪਿੰਡ ਜਾ ਉੱਤਰਿਆ।

ਜਦ ਮਿਰਜ਼ੇ ਜ਼ਾਫਰ ਬੇਗ ਨੇ ਆਪਣਾ ਹਾਲ ਲਾਹੌਰ ਦੇ ਸੂਬੇ ਨੂੰ ਲਿਖਿਆ ਤਾਂ ਓਸ ਨੇ ਫੌਜਦਾਰ ਮੋਮਨ ਖਾਂ ਪੰਜ ਹਜ਼ਾਰੀ ਨੂੰ ਚਾਰ ਹਜ਼ਾਰ ਅਸਵਾਰ ਦੇ ਕੇ ਬੈਸਾਖ ਸੰ. ੧੭੯੩ ਬਿ. ਨੂੰ ਤਾਰਾ ਸਿੰਘ ਪਰ ਚੜ੍ਹਾ ਦਿੱਤਾ। ਏਸ ਦੇ ਪਹੁੰਚਣ ਤੋਂ ਪਹਿਲੇ ਰੂਪ ਸਿੰਘ ਤਖਾਣ ਲਾਹੌਰੀ ਸਿੱਖ ਨੇ ਰਾਤੋ ਰਾਤ ਦੌੜ ਕੇ ਤਾਰਾ ਸਿੰਘ ਨੂੰ ਜਾ ਆਖਿਆ, ਆਪ ਦੋ ਦਿਨ ਜੰਗਲ ਵਿੱਚ ਚਲੇ ਜਾਓ ਕਿਉਂਕਿ ਹੜ੍ਹ ਦੇ ਪਾਣੀ, ਹੈਜ਼ੇ ਦੀ ਬੀਮਾਰੀ ਦੌਂ ਦੀ ਅਗਨਿ, ਦੁਸ਼ਮਣ ਦੇ ਲਸ਼ਕਰ ਤੋਂ ਕਿਨਾਰੇ ਹੋਣਾ ਹੀ ਚੰਗਾ ਹੈ। ਪੌਣ ਦਾ ਬਚਾਉ ਕੀਤੇ ਦੀਵਾ ਜਗਦਾ ਹੈ। ਸਾਹਮਣੇ ਹੋਯਾ ਬੁਝ ਜਾਂਦਾ ਹੈ ਤੇ

ਆਪ ਜੈਸੇ ਪਰੋਪਕਾਰੀਆਂ ਦਾ ਜੀਉਣਾ ਹੀ ਚੰਗਾ ਹੈ। ਜਾਨ ਨਾਲ ਹੀ ਦੀਨ ਈਮਾਨ ਜਹਾਨ ਹੈ। ਤਾਰਾ ਸਿੰਘ ਜੀ ਨੇ ਜਵਾਬ ਦਿੱਤਾ:

ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥

(ਜਪੁ, ਮਃ ੧ - ੮)

"ਭਾਈ ਸਿੱਖਾ! ਭਾਵੀ ਅਮੇਟ ਹੈ ਪੀਰ, ਫ਼ਕੀਰ, ਅਵਤਾਰ, ਪੈਗੰਬਰ, ਰਾਜੇ ਮਹਾਰਾਜੇ ਸਾਰੇ ਹੋਣੀ ਦੇ ਪਾਣੀਹਾਰ ਹਨ ਤੇ ਗੁਰੂ ਜੀ ਦਾ ਬਚਨ ਹੈ:

ਸ੍ਵੈਯਾ ॥
ਜੋ ਕਹੂੰ ਕਾਲ ਤੇ ਭਾਜ ਕੇ ਬਾਚੀਅਤ ਤੋ ਕਿਹ ਕੁੰਟ ਕਹੋ ਭਜਿ ਜਾਈਯੈ ॥
ਆਗੇ ਹੂੰ ਕਾਲ ਧਰੇ ਅਸਿ ਗਾਜਤ ਛਾਜਤ ਹੈ ਜਿਹ ਤੇ ਨਸਿ ਅਈਯੈ ॥
ਐਸੋ ਨ ਕੈ ਗਯੋ ਕੋਈ ਸੁ ਦਾਵ ਰੇ ਜਾਹਿ ਉਪਾਵ ਸੋ ਘਾਵ ਬਚਈਐ ॥
ਜਾ ਤੇ ਨ ਛੁਟੀਐ ਮੂੜ ਕਹੂੰ ਹਸਿ ਤਾਕੀ ਨ ਕਿਉ ਸਰਣਾਗਤਿ ਜਈਯੈ ॥੯੬॥

(ਦਸਮ - ਬਚਿਤ੍ਰ ਨਾਟਕ ਅ. ੧)

ਫੇਰ ਅਸੀਂ ਸਿੰਘ ਸਦਾਉਂਦੇ ਹਾਂ। ਸ਼ੇਰ, ਮੋਰ, ਸਤੀ, ਸੂਰ ਏਹ ਪਿੱਛੇ ਹਟੇ ਸੋਭਦੇ ਨਹੀਂ। ਨੱਸਣਾ ਸਾਨੂੰ ਹਰਾਮ ਹੈ।" ਸਿੰਘ ਜੀ ਦਾ ਸਿਦਕ ਦੇਖ ਕੇ ਲਾਹੌਰੀ ਸਿੱਖ ਭੀ ਸਾਥੀ ਹੋ ਗਿਆ। ਫੇਰ ਤਾਰਾ ਸਿੰਘ ਨੇ ਸਭ ਸਿੰਘਾਂ ਨੂੰ ਸੁਣਾ ਕੇ ਆਖਿਆ, "ਏਥੇ ਸਿਰ ਦੇਣ ਦੀ ਬਾਜੀ ਲੱਗੀ ਹੈ ਜਿਸ ਨੇ ਸਿਰ ਨਹੀਂ ਦੇਣਾ, ਸੋ ਹੁਣੇ ਚਲਾ ਜਾਵੇ। ਜੋ ਜੰਗ ਵਿੱਚੋਂ ਜਾਏਗਾ, ਸੋ ਸਿੱਖੀ ਨੂੰ ਕਲੰਕ ਤੇ ਸਾਨੂੰ ਲਾਜ ਲਾਏਗਾ। ਜਿਸ ਨੇ ਸਿਰ ਦੇ ਕੇ ਸ਼ਹੀਦੀ ਲੈਣੀ ਹੋਵੇ, ਸੋ ਰਹੇ। ਏਹ ਸੁਣ ਕੇ ਭੰਗ ਤੇ ਪ੍ਰਸਾਦ ਦੇ ਛੱਕੂਏ ਤਾਂ ਖਿਸਕੋ ਜੀ ਵਾਚ ਹੋ ਗਏ ਤੇ ਸਿਰਫ ੨੨ ਸਿੱਖ ਰਹਿ ਗਏ। ਸੁੱਚਾ ਸਿੰਘ ਤਖਾਣ ਖਾਲੜੇ ਦਾ ਲਖਮੀਰ ਸਿੰਘ ਸ਼ੇਰੋ ਕਾ, ਮਾਲੀ ਸਿੰਘ, ਗੁਰਬਖ਼ਸ਼ ਸਿੰਘ ਸੰਧੂ ਭੜਾਨੇ ਦੇ, ਹਾਤਾ ਸਿੰਘ ਚੁਘ, ਬੁਲਾਕਾ ਸਿੰਘ ਸਾਂਘਾ, ਭੀਮ ਸਿੰਘ, ਬਾਦਲਾ ਸਿੰਘ ਰੱਤੋ ਕੇ, ਜੋਧ ਸਿੰਘ ਨਾਰੋ ਕਾ, ਰੱਤਾ ਸਿੰਘ, ਫੱਤਾ ਸਿੰਘ ਬਾਠ ਹੋਰ ਮਲਵਈ ਸਿੰਘ ਸਨ, ਪਰ ਜੰਗ ਕਰਨ ਵਾਲੇ ਬਹਾਦਰ ਹੋਰ ਹੀ ਸੁਣ ਸੁਣ ਕੇ ਢਾਈ ਤਿੰਨ ਸੌ ਦੇ ਲਗਭਗ ਆ 'ਕੱਠੇ ਹੋਏ। ਇਤਨੇ ਨੂੰ ਤੁਰਕਾਂ ਦੀ ਫੌਜ ਭੀ ਆ ਪਹੁੰਚੀ। ਸਿੰਘ ਸ਼ਸਤ੍ਰ, ਬਸਤ੍ਰ ਸਜਾ ਕੇ ਮੁਛਾਂ ਨੂੰ ਤਾਉਂਦੇ, ਗਰਜਦੇ ਹੋਏ ਤਲਾਉ ਕਿਨਾਰੇ ਮੋਰਚੇ ਵਿੱਚ ਬੈਠ ਕੇ ਬੰਦੂਕਾਂ ਮਾਰਨ ਲੱਗੇ। ਜਦ ਤੱਕ ਗੋਲੀ ਬਾਰੂਦ ਰਿਹਾ ਤਦ ਤੱਕ ਬੰਦੂਕਾਂ ਚਲਦੀਆਂ ਰਹੀਆਂ ਫੇਰ ਤੀਰਾਂ ਤੋਂ ਕੰਮ ਲਿਆ ਗਿਆ। ਆਖ਼ਰ ਤਲਵਾਰਾਂ ਉੱਤੇ ਆ ਗਈ। ਹੱਲਾ ਕਰ ਕੇ ਦੁਸ਼ਮਣਾਂ ਦੀ ਫੌਜ ਵਿੱਚ ਜਾ ਧਸੇ। ਸਿੰਘਾਂ ਨੇ ਬੇਸ਼ੁਮਾਰ ਕਟਾ ਵੱਢ ਕੀਤੀ। ਲੋਥਾਂ ਦੇ ਸਥਰ ਲੱਗ ਗਏ। ਮਿਰਜ਼ਾ ਤਕੀ ਬੇਗ ਜੰਗ ਦਲੇਰ ਨੇ ਤਾਰਾ ਸਿੰਘ ਨੂੰ ਲਲਕਾਰ ਕੇ ਤੀਰਾਂ ਦੀ ਝੜੀ ਲਾਈ। ਸਿੰਘ ਜੀ ਨੇ ਦੇਖਿਆ ਕਿ ਏਸ ਦੇ ਮੂੰਹ ਤੋਂ ਸਿਵਾਇ ਹੋਰ ਕੋਈ ਥਾਂਉ ਨੰਗਾ ਨਹੀਂ, ਐਸਾ ਸ਼ੀਘ੍ਰ ਉੱਛਲ ਕੇ ਮਿਰਜ਼ਾ ਦੇ ਮੂੰਹ ਵਿੱਚ ਤਲਵਾਰ ਦਾ ਪਿੱਪਲ ਚਲਾ ਦਿੱਤਾ, ਕਿ ਲਹੂ ਵਗਦੇ ਹੋਏ ਮਿਰਜ਼ਾ ਪਿੱਛੇ ਹਟਿਆ ਤਾਂ ਹਾਥੀ ਪਰ ਬੈਠੇ ਮੋਮਨ ਖਾਂ ਨੇ ਕਿਹਾ, "ਮਿਰਜ਼ਾ ਜੀ! ਪਾਨ ਚਬਾਉਂਦੇ ਹੋ?" ਮਿਰਜ਼ਾ ਬੋਲਿਆ, "ਹਾਂ ਖਾਂ ਜੀ! ਤਾਰਾ ਸਿੰਘ ਬੀੜੇ ਦੇ ਰਿਹਾ ਹੈ, ਆਪ ਭੀ ਅੱਗੇ ਹੋ ਕੇ ਲਵੋ।" ਮਿਰਜ਼ਾ ਤਾਂ ਏਹ ਕਹਿੰਦਾ ਹੀ ਪਾਰ ਬੋਲਿਆ। ਏਧਰੋਂ ਤਾਰਾ ਸਿੰਘ ਘੋੜਾ ਛੱਡ ਕੇ ਮੋਮਨ ਖਾਂ ਦੇ ਹਾਥੀ ਨੂੰ ਜਾ ਲਪਕਿਆ। ਮੋਮਨ ਖਾਂ, ਜਾਨੋਂ ਤਾਂ ਬਚ ਗਿਆ, ਪਰ ਇੱਕ ਬਾਂਹ ਕੱਟ ਗਈ। ਦੂਸਰੇ ਵਾਰ ਨਾਲ ਹਾਥੀ ਦੀ ਸੁੰਡ ਕੱਟ ਸੁਟੀ। ਮੋਮਨ ਖਾਂ ਤਾਂ ਡਿੱਗ ਪਿਆ ਤੇ ਹਾਥੀ ਚੀਕ ਮਾਰ ਕੇ ਪਿਛਾਂਹ ਉੱਠ ਨੱਠਾ। ਤਾਰਾ ਸਿੰਘ ਜੀ ਨੇ ਅਨੇਕਾਂ ਨੂੰ ਮਾਰ ਕੇ ਪੁਰਜ਼ੇ ਪੁਰਜ਼ੇ ਹੋ ਕਰ ਸ਼ਹੀਦੀ ਪਾਈ। ਮੁਰੀਦ ਖਾਂ ਮੋਮਨ ਖਾਂ ਦੇ ਭਤੀਜੇ ਨੇ ਆਪਣਾ ਹਾਥੀ ਸਿੰਘਾਂ ਵੱਲ ਝੁਕਾਇਆ ਤੇ ਤਕ ਤਕ ਤੀਰ ਮਾਰਨ ਲੱਗਾ। ਭੀਮ ਸਿੰਘ ਜੋ ਨਟ ਬਿਦਿਆ ਵਿੱਚ ਪੂਰਾ ਸੂਰਬੀਰ ਸੀ, ਫੁਰਤੀ ਨਾਲ ਹਾਥੀ ਪਰ ਜਾ ਕੁਦਿਆ ਤੇ ਮੁਰੀਦ ਖਾਂ ਦਾ ਸਿਰ ਕੱਦੂ ਦੀ ਤਰ੍ਹਾਂ ਉਤਾਰ ਸਿੱਟਿਆ। ਕੁੰਦਲ

ਪੁਰੀਏ ਮਨਸਾ ਰਾਮ ਤੇ ਦਯਾ ਰਾਮ ਆਦਿਕ ਕਈ ਸਰਦਾਰ ਅੱਗੇ ਵਧ ਕੇ ਲੜਦੇ ਰਹੇ। ਪਰ ਜਦ ਦਯਾ ਰਾਮ, ਮੁਰੀਦ ਖਾਂ ਤਕੀ ਬੇਗ ਮਾਰੇ ਗਏ ਤੇ ਮੋਮਨ ਖਾਂ ਦਾ ਹਾਥੀ ਭੀ ਉਲਟਾ ਡਿਗਿਆ ਹੋਇਆ ਦੇਖਿਆ ਤਾਂ ਫੌਜ ਨੇ ਭਾਂਜ ਪਾ ਦਿੱਤੀ। ਭਲਾ ਫੇਰ ਕੌਣ ਖੜ੍ਹਾ ਹੋਵੇ? ਸਿੰਘਾਂ ਨੇ ਤੇਗਾਂ ਨਾਲ ਭੁੱਖੇ ਸ਼ੇਰਾਂ ਵਾਂਗੂੰ ਲਪਕ ਲਪਕ ਅਨੇਕਾਂ ਦੇ ਮੋਢੇ ਲਾਹੇ।

ਸ਼ਾਹੀ ਫੌਜ ਨੇ ਤਾਂ ਕੰਬੋ ਮਾੜੀ ਪਿੰਡ ਉੱਤਰ ਕੇ ਜ਼ਖ਼ਮੀ ਸੰਭਾਲੇ ਤੇ ਏਧਰ ਸਿੰਘਾਂ ਨੇ ਮੁਰਦਿਆਂ ਦੇ ਘੋੜੇ ਹਥਜਾਰ ਸੰਭਾਲ ਕੇ ਤਾਰਾ ਸਿੰਘ ਜੈਸੇ ਬਹਾਦਰਾਂ ਦੀਆਂ ਦੇਹਾਂ ਨੂੰ ਅੰਗੀਠੇ ਦੀ ਭੇਟਾ ਕੀਤਾ। ਆਪ ਵਾਹ ਵਾਹ ਕਰਾ ਕੇ ਰਾਹ ਪਏ। ਮੈਦਾਨ ਜੰਗ ਖ਼ਾਲੀ ਪਿਆ ਸੁਣ ਕੇ ਮੁਸਲਮਾਨ ਫੇਰ ਓਥੇ ਚਲੇ ਗਏ ਤੇ ਆਪਣਿਆਂ ਮੁਰਦਿਆਂ ਨੂੰ ਦਫਨ ਕਰ ਫਤੇ ਦੇ ਨਗਾਰੇ ਵਜਾ ਕੇ ਲਾਹੌਰ ਜਾ ਵੜੇ। ਤਾਰਾ ਸਿੰਘ ਜੀ ਦਾ ਜਿੱਥੇ ਸਸਕਾਰ ਕੀਤਾ ਸੀ, ਉਹ ਹੁਣ ਸ਼ਹੀਦ ਗੰਜ ਮਸ਼ਹੂਰ ਹੈ, ਲੰਗਰ ਚੱਲਦਾ ਹੈ।

## ੭. ਮੁਰਤਜ਼ਾ ਖਾਂ ਸੌਦਾਗਰ ਆਦਿਕਾਂ ਨੂੰ ਸੋਧਣਾ

ਜੱਦਪਿ ਓਦੋਂ ਸਿੱਖਾਂ ਦੀ ਤਾਕਤ ਨੂੰ ਕਮਜ਼ੋਰ ਕਰਨ ਵਾਸਤੇ ਗਸ਼ਤੀ ਫੌਜ ਫਿਰ ਰਹੀ ਸੀ, ਪਰ ਏਹ ਐਸੇ ਫੁਲਾਦੀ ਸਰੀਰ ਸਨ, ਜੋ ਗਸ਼ਤੀ ਫੌਜ ਦੀ ਕੁਛ ਪ੍ਰਵਾਹ ਕਦੇ ਨਾ ਕੀਤੀ ਤੇ ਜ਼ੁਲਮ ਦੀ ਨੀਂਹ ਪੁੱਟਣ ਦਾ ਕੰਮ ਗ਼ਰਮ ਹੀ ਰੱਖਿਆ। ਪੋਹ ਸੰ. ੧੭੯੩ ਬਿ. ਨੂੰ ਕਸਬੇ ਚੁਵਿੰਡ ਦੀ ਤਹਿਸੀਲ ਦਾ ਸ਼ਾਹੀ ਮਾਮਲਾ ਉਗਰਾਹੀ ਹੋ ਕੇ ਲਾਹੌਰ ਨੂੰ ਜਾਂਦਾ ਸੀ। ਸਿੰਘਾਂ ਨੇ ਉਨ੍ਹਾਂ ਥੋਂ ਖੋਹ ਕੇ ਲੋੜਵੰਦਾਂ ਨੂੰ ਵੰਡ ਦਿੱਤਾ। ਏਧਰ ਤਾਂ ਏਨ੍ਹਾਂ ਦੇ ਫੜਨ ਵਾਸਤੇ ਫੌਜ ਚੜ੍ਹੀ ਤੇ ਓਧਰ ਦਰਬਾਰਾ ਸਿੰਘ, ਫਤੇ ਸਿੰਘ, ਖੜਕ ਸਿੰਘ ਆਦਿਕਾਂ ਨੇ ਚੂਹਣੀਆਂ ਪ੍ਰਗਨੇ ਕਸੂਰ ਦਾ ਮਾਮਲਾ ਜੋ ਲਾਹੌਰ ਨੂੰ ਜਾ ਰਿਹਾ ਸੀ, ਕਾਨੇ ਕਾਛੇ ਪਿੰਡ ਪਾਸ ਰਾਤ ਦੇ ਵਕਤ ਜਾ ਹੱਲਾ ਬੋਲਿਆ। ਅਨੇਕਾਂ ਨੂੰ ਮਾਰ ਕੇ ਜ਼ਖ਼ਮੀ ਕਰ ਕੇ ਘੋੜੇ ਦੌੜਾ ਸਾਂਦਲਬਾਰ ਜੰਗਲਾਂ ਵਿੱਚ ਜਾ ਵੜੇ। ਏਸੇ ਸਮੇਂ ਮੁਰਤਜ਼ਾ ਖਾਂ ਕੰਧਾਰੀ ਮਸ਼ਹੂਰ ਸੌਦਾਗਰ ਘੋੜੇ ਲੈ ਕੇ ਦਿੱਲੀ ਨੂੰ ਚੱਲਿਆ ਸੀ। ਓਸ ਨੂੰ ਜ਼ਿਲ੍ਹੇ ਅੰਮ੍ਰਿਤਸਰ ਜੰਡਜਾਲੇ ਪਿੰਡ ਪਾਸ ਘੇਰ ਲਿਆ। ਸੌਦਾਗਰ ਆਪ ਤਾਂ ਘੋੜਿਆਂ ਦੇ ਘਾਹ ਵਿੱਚ ਲੁਕ ਕੇ ਬੱਚਿਆ ਤੇ ਸਾਥੀ ਕੁਛ ਮਾਰੇ ਗਏ ਤੇ ਬਾਕੀ ਨੱਠ ਗਏ। ਸਿੰਘ ਘੋੜੇ ਤੇ ਅਸਬਾਬ ਲੈ ਕੇ ਬੁੰਡਾਲੇ ਦੀ ਬੀੜ ਵਿੱਚ ਜਾ ਵੜੇ। ਸੌਦਾਗਰ ਨੂੰ ਜੰਡਜਾਲੇ ਦੇ ਮਹੰਤ ਆਕਲ ਦਾਸ ਨੇ ਘਾਹ ਵਿੱਚੋਂ ਕੱਢ ਕੇ ਲਾਹੌਰ ਪਹੁੰਚਾਯਾ। ਏਸੇ ਸਾਲ ਜਾਫਰ ਖਾਂ ਬਾਰਾਂ ਹਜ਼ਾਰੀ ਮੁਹੰਮਦ ਸ਼ਾਹ ਬਾਦਸ਼ਾਹ ਦਾ ਸਾਲਾ ਆਪਣੇ ਕਬੀਲਯਾਂ ਸਮੇਤ ਕਾਬਲ ਵੱਲੋਂ ਦਿੱਲੀ ਨੂੰ ਜਾਂਦਾ ਸੀ। ਸੋ ਓਸ ਦਾ ਸ਼ਿਕਾਰ ਬਾਘ ਸਿੰਘ ਹੱਲੋਵਾਲੀਏ ਨੇ ਗੋਇੰਦਵਾਲ ਦੇ ਪੱਤਣ ਪਰ ਖੇਲਿਆ।

ਓਦੋਂ ਓਹ ਸਿੱਖ ਸਿਵਾਇ ਸ਼ਾਹੀ ਫੌਜ ਦੇ ਹੋਰ ਕਿਸੇ ਨੂੰ ਨਹੀਂ ਲੁਟਦੇ ਸੇ। ਜੇ ਕੋਈ ਬੇਦੋਸ਼ਾ, ਭੁਲੇਖੇ ਨਾਲ ਲੁੱਟਿਆ ਵੀ ਜਾਂਦਾ ਤਾਂ ਓਸ ਨੂੰ ਓਸ ਦਾ ਮਾਲ ਮੋੜ ਕੇ ਦਿੱਤਾ ਜਾਂਦਾ। ਜੈਸੇ ਸ੍ਰੀ ਹਰਿਗੋਬਿੰਦ ਪੁਰ ਦੇ ਪਾਸ ਪ੍ਰਾਪਤ ਚੰਦ ਖੱਤ੍ਰੀ ਸਜਾਲਕੋਟੀਏ ਸੌਦਾਗਰ ਦੇ ਊਠਾਂ ਦੀ ਕਤਾਰ, ਜਿਨ੍ਹਾਂ ਪਰ ਪਸ਼ਮੀਨਾ ਲੱਦਿਆ ਹੋਇਆ ਸੀ, ਸਿੰਘਾਂ ਨੇ ਲੁੱਟ ਲਈ। ਜਦ ਮਾਲੂਮ ਹੋਯਾ ਤਾਂ ਸਭ ਮਾਲ ਉਸ ਦਾ ਮੋੜ ਦਿੱਤਾ, ਜਿਸ ਤੇ ਓਹ ਹਮੇਸ਼ਾਂ ਸਿੰਘਾਂ ਦੀ ਮਦਦ ਕਰਦਾ ਰਿਹਾ। ਓਨ੍ਹਾਂ ਦਿਨਾਂ ਵਿੱਚ ਸਿੰਘਾਂ ਦੇ ਦੋ ਦੋ ਤਿੰਨ ਤਿੰਨ ਸੌ ਅਸਵਾਰਾਂ ਦੇ ਅਨੇਕ ਝੁੰਡ ਪੰਜਾਬ ਵਿੱਚ ਫਿਰ ਰਹੇ ਸਨ। ਰਾਤ ਨੂੰ ਤਾਂ ਸ਼ਾਹੀ ਸੈਨਾ ਵਿੱਚ ਮਾਰੋ ਮਾਰ ਕਰਦੇ ਰਹਿੰਦੇ ਤੇ ਦਿਨੇ ਚੰਗਾ ਘਾਹ, ਜਲ, ਜੰਗਲ ਦੇਖ ਕੇ ਗੁਜ਼ਾਰਾ ਕਰਦੇ ਤੇ ਲੁਟੇ ਮਾਲ ਦਾ ਮਲੀਦਾ ਕੁੱਟ ਕੁੱਟ ਯਾ ਸ਼ਿਕਾਰ ਭੁੰਨ ਭੁੰਨ ਛਕ ਛਕ ਸੌਂ ਰਹਿੰਦੇ। ਘੋੜਿਆਂ ਨੇ ਭੀ ਸ਼ਿਕਾਰ ਤੇ ਮਲੀਦਾ ਛਕਾਉਣਾ ਸਿੱਖ ਰੱਖਿਆ ਸੀ। ਏਸ ਕਰ ਕੇ ਅੱਸੀ ਅੱਸੀ ਸੌ ਸੌ ਕੋਸ ਤੱਕ ਓਨ੍ਹਾਂ ਦੇ ਘੋੜੇ ਨਿੱਕਲ ਜਾਂਦੇ ਸਨ। ਜਦ ਗਸ਼ਤੀ ਫੌਜ ਕਿਧਰੋਂ ਆਂਵਦੀ ਤਾਂ ਝਟਾ ਝਟ ਕਾਠੀਆਂ ਪਾ ਕੇ ਅੱਡੀ ਲਗਾ ਜਾਂਦੇ। ਜੇ ਕਦੇ ਘੇਰੇ ਜਾਂਦੇ ਤਾਂ ਚੰਗੇ ਹੱਥ ਦਿਖਾ ਕਰ ਮੂੰਹ ਮੋੜ ਜਾਂਦੇ। ਜੰਗਲ ਮੈਦਾਨ ਵਿੱਚ ਤਾਂ ਸਿੰਘ ਦੁਸ਼ਮਣਾਂ ਦੇ

ਅੜਿਕੇ ਨਹੀਂ ਆਉਂਦੇ ਸਨ, ਕਿਉਂਕਿ ਸਿੰਘ ਤਾਂ ਜੰਗਲਾਂ ਦੇ ਰਾਹਾਂ ਦੇ ਭੇਤੀ ਸਨ ਤੇ ਬਾਦਸ਼ਾਹੀ ਫੌਜ ਨੂੰ ਜੰਗਲਾਂ ਵਿੱਚ ਵੜਨਾ ਮੌਤ ਸੀ।

## ੮. ਚਵਿੰਡੇ ਪਿੰਡ ਦਾ ਜੰਗ

ਸੰ: ੧੭੮੪ ਚੜ੍ਹਦੇ ਚੁਵਿੰਡੇ ਵਾਲੇ ਬਹਾਦਰ ਸਿੰਘ ਜੱਥੇਦਾਰ ਦੇ ਬੇਟੇ ਦੇ ਆਨੰਦ ਉੱਤੇ ਬਹੁਤ ਸਿੰਘ 'ਕੱਠੇ ਹੋਏ ਤਾਂ ਮੋਰੀ ਔਰ ਮਾੜੀ ਪਿੰਡ ਦੇ ਚੁਗਲ ਠਾਣੇ ਤੋਂ ਫੌਜ ਚੜ੍ਹਾ ਲਿਆਏ। ਗਸ਼ਤੀ ਫੌਜ ਨੇ ਸਿੰਘਾਂ ਨੂੰ ਆ ਘੇਰਿਆ। ਭਲਾ ਓਹ ਸ਼ੇਰ ਘੇਰੇ ਵਿੱਚ ਕਦ ਰਹਿ ਸਕਦੇ ਸਨ? ਤਲਵਾਰਾਂ ਖਿੱਚ ਖਿੱਚ ਬੜੀ ਦਲੇਰੀ ਨਾਲ 'ਸੱਤ ਸ੍ਰੀ ਅਕਾਲ' ਗਜਾਉਂਦੇ ਹੋਏ ਬਾਹਰ ਨਿੱਕਲ ਪਏ ਤੇ ਮੁਸਲਮਾਨਾਂ ਨੂੰ ਮਾਰਦੇ ਮਾਰਦੇ ਨਿੱਕਲ ਗਏ। ਦਸ ਕੁ ਸਿੰਘ ਤੀਹਾਂ ਕੁ ਨੂੰ ਮਾਰ ਕੇ ਸ਼ਹੀਦ ਹੋ ਗਏ। ਜਦ ਮੁਸਲੇ ਸਿੱਖਾਂ ਦੇ ਬਾਲ ਬੱਚੇ ਤੇ ਔਰਤਾਂ ਨੂੰ ਹੱਥ ਪਾਉਣ ਲੱਗੇ, ਤਾਂ ਵਿਆਹ ਵਾਲੇ ਘਰ ਜੋ ਬਹੁਤ ਸਿੰਘਣੀਆਂ ਕੱਠੀਆਂ ਹੋ ਰਹੀਆਂ ਸਨ, ਓਨ੍ਹਾਂ ਨੇ ਸੋਟੇ ਫੜ ਲਏ। ਉਨ੍ਹਾਂ ਨੂੰ ਦੇਖ ਕੇ ਹੋਰ ਭੀ ਜੱਟੀਆਂ ਉੱਠ ਪਈਆਂ। ਸੋਟੇ ਮਾਰ ਮਾਰ ਤੁਰਕਾਂ ਨੂੰ ਪਿੰਡੋਂ ਕੱਢ ਛੱਡਿਆ। ਏਸੇ ਤਰ੍ਹਾਂ ਅਨੇਕ ਪਿੰਡਾਂ ਵਿੱਚ ਹੁੰਦੀ ਰਹਿੰਦੀ ਸੀ।

## ੯. ਗਦਰ ਦਾ ਰਵਾਜ ਸਾਰੇ ਦੇਸ ਵਿੱਚ

ਬਹੁਤ ਮੁਦਤ ਤੱਕ ਏਸ ਤਰ੍ਹਾਂ ਦਾ ਰੌਲਾ ਪਿਆ ਰਿਹਾ। ਗਸ਼ਤੀ ਫੌਜ ਤੋਂ ਸਿੰਘਾਂ ਦਾ ਜ਼ਰਾ ਭੀ ਬੰਦੋਬਸਤ ਨਾ ਹੋਇਆ, ਸਗੋਂ ਬਹੁਤ ਗਦਰ ਵਧ ਗਿਆ। ਸਿੰਘਾਂ ਨੂੰ ਲੁੱਟ ਮਾਰ ਕਰਦੇ ਦੇਖ ਕੇ ਸਾਰੇ ਮੁਲਕ ਦੇ ਲੁਟੇਰੇ ਹਿੰਦੂ ਮੁਸਲਮਾਨ ਇਕ ਦੂਸਰੇ ਨੂੰ ਲੁੱਟਣ ਉੱਠ ਪਏ। ਸਾਰੇ ਪੰਜਾਬ ਤੇ ਮਾਲਵੇ ਵਿੱਚ ਦਿਨ ਰਾਤ ਬੰਦੂਕ ਚਲਦੀ ਰਹੇ। ਗਊ ਭੈਂਸ, ਬੈਲ, ਘੋੜਾ, ਘਰ, ਖੇਤ, ਔਰਤ, ਮੁੰਡਾ, ਕੁੜੀ ਆਦਿਕ ਕੋਈ ਚੀਜ਼ ਕਿਸੇ ਦੀ ਰਹਿਣੀ ਨਾ ਪਵੇ। ਰਾਤ ਦਿਕ ਕਟਕ ਪਏ ਦੌੜਨ, ਛੋਟੇ ਛੋਟੇ ਪਿੰਡ ਉਜੜ ਗਏ, ਹਰ ਇੱਕ ਪਿੰਡ ਦੇ ਚੁਫੇਰੇ ਕੋਟ, ਖਾਈ, ਦਰਵਾਜ਼ੇ ਬੁਰਜ ਬਣ ਗਏ। ਬੁਰਜਾਂ ਉੱਤੇ ਟੱਮਕ ਰੱਖੇ ਰਹਿੰਦੇ। ਵਾਰੀ ਸਿਰ ਪਿੰਡ ਦੇ ਆਦਮੀ ਬੁਰਜਾਂ ਪਰ ਯਾ ਉੱਚੇ ਉੱਚੇ ਦਰਖਤਾਂ ਪਰ ਟਾਂਗੂ ਬੈਠੇ ਰਹਿੰਦੇ। ਜਦ ਕਿਧਰੋਂ ਕਟਕ ਆਉਂਦਾ। ਗਰਦ ਉਡਦੀ ਦੇਖ ਕੇ ਟਾਂਗੂ ਟੱਮਕ ਵਜਾ ਦੇਂਦੇ ਤਾਂ ਸਭ ਲੋਗ ਬੰਦੂਕਾਂ ਕਸ ਕਸ, ਬਰਛੇ, ਤਲਵਾਰਾਂ ਫੜ ਫੜ ਮੋਰਚਿਆਂ ਵਿੱਚ ਕੋਟ ਉੱਤੇ ਚੜ੍ਹ ਬੈਠਦੇ।

ਏਸੇ ਤਰ੍ਹਾਂ ਆਪਣੇ ਜਾਨ ਮਾਲ ਨੂੰ ਬਚਾ ਲੈਣ ਲਈ ਕੋਈ ਕੋਈ ਪਿੰਡਾਂ ਵਾਲੇ ਬਹਾਦਰ ਲੋਗ ਢੋਲ ਵਜਵਾ ਕੇ, ਪਿੰਡੋਂ ਬਾਹਰ ਨਿੱਕਲ ਕੇ ਲੜਾਈ ਕਰਦੇ ਤੇ ਕਟਕ ਦੀ ਭੀ ਲੁੱਟ ਮਾਰ ਕਰ ਲੈਂਦੇ। ਏਸੇ ਤਰ੍ਹਾਂ ਦਿਨੇ ਕਟਕ, ਧਾੜਾ, ਡਾਕੇ, ਖ਼ੂਨ ਹੁੰਦੇ ਰਹਿੰਦੇ। ਕੋਈ ਹਾਕਮ ਕਿਸੇ ਤਰ੍ਹਾਂ ਬੰਦੋਬਸਤ ਨਹੀਂ ਕਰ ਸਕਦਾ ਸੀ। ਦਿਨ ਛਿਪਦੇ ਨਾਲ ਹੀ ਪਿੰਡਾਂ ਦੇ ਦਰਵਾਜ਼ੇ ਲੱਗ ਜਾਂਦੇ। ਚਾਰ ਘੜੀ ਦਿਨ ਚੜ੍ਹੇ ਖੁਲ੍ਹਦੇ। ਮਾਲ ਬਾਹਰ ਚਰਨ ਚੁਗਨ ਜਾਂਦੇ ਤਾਂ ਬਿਗਾਨੇ ਸਮਝੇ ਜਾਂਦੇ, ਘਰ ਆ ਜਾਂਦੇ ਤਾਂ ਆਪਣੇ ਸਮਝੇ ਜਾਂਦੇ। ਏਸੇ ਤਰ੍ਹਾਂ ਮੁੰਡੇ, ਕੁੜੀਆਂ, ਔਰਤਾਂ ਦਾ ਹਾਲ ਸੀ। ਜੋ ਜਿਸ ਦੇ ਹੱਥ ਆਇਆ ਸੋਈ ਲੈ ਗਿਆ। ਬਾਹਰੋਂ ਗਊਆਂ ਭੈਂਸਾਂ ਨੂੰ ਕਟਕ ਲੈ ਜਾਂਦਾ, ਘਰ ਕਟਰੂ, ਬਛਰੂ ਅਰੜਾ ਕੇ ਮਰ ਜਾਂਦੇ। ਕਈ ਵਾਰ ਬਾਹਰ ਹਾਲੀਆਂ, ਪਾਲੀਆਂ ਨੂੰ ਨਰੜ ਕੇ ਸਿੱਟ ਜਾਂਦੇ ਤੇ ਕਪੜੇ ਉਤਾਰ, ਮਾਲ ਹੱਕ ਕੇ ਲੈ ਜਾਂਦੇ। ਜ਼ੋਰ ਵਾਲੇ ਦਾ ਤੇ ਇਤਫਾਕ ਵਾਲੇ ਦਾ ਨਿਰਬਾਹ ਹੁੰਦਾ ਸੀ, ਦੂਸਰੇ ਦਾ ਬੁਰਾ ਹਾਲ। ਪਰ ਇੱਕ ਗੱਲ ਚੰਗੀ ਸੀ ਜੋ ਪਿੰਡ ਵਿਚਲੇ ਦੀ ਚੀਜ਼ ਨੂੰ ਪਿੰਡ ਵਸਦਾ ਕੋਈ ਨਹੀਂ ਛੇੜਦਾ ਸੀ। ਸਗੋਂ ਇੱਕ ਦੂਸਰੇ ਦਾ ਰਾਖਾ ਹੁੰਦਾ ਸੀ ਅਤੇ ਏਹਨਾਂ ਪਚਾਧੇ, ਭੱਟੀ ਡੋਗਰ, ਬਲੋਚ, ਖਰਲ, ਜੱਟ, ਬੈਹਾੜ, ਆਦਿਕ ਕੌਮਾਂ ਦੇ ਸਰਦਾਰ ਮਖਣਾ, ਪੀਰਾ, ਮਿੱਤੂ, ਨਕਟਾ, ਜੋਧਾ, ਸੈਦ, ਦੱਲੂ, ਚੂਹੜੇ, ਭਾਰਾ ਆਦਿਕ ਸਨ। ਜ਼ਿਲ੍ਹੇ ਫਿਰੋਜ਼ਪੁਰ ਦੇ ਹਲਵਾਰਾ, ਆਡਰੂ, ਝਲ, ਝੁੰਡ, ਮੰਜ, ਬਹਿਕਾ, ਬਿੱਝੂਕੇ, ਹਰੀਕੇ ਆਦਿਕ ਪਿੰਡਾਂ ਤੋਂ ਕਟਕ ਨਿੱਕਲਦੇ ਸੇ ਤੇ ਬੀਂਘੜਾ, ਬੋਹਜਾ, ਹਰਜਾਊ, ਬੁਲਾਢਾ, ਰਾਣੀਆਂ, ਟੋਹਾਣਾ, ਸਰਸੇ ਆਦਿਕ

ਪਰਗਨਜਾਂ ਵਿੱਚੋਂ ਕਟਕ ਆਉਂਦੇ ਸੇ। ਏਸੇ ਤਰ੍ਹਾਂ ਮੁਲਕ ਮਾਝੇ ਦੁਾਬੇ ਦੜਪ ਝੰਗ ਆਦਿਕ ਅਨੇਕ ਪਿੰਡਾਂ ਵਿੱਚੋਂ ਮਸ਼ਹੂਰ ਧਾੜੇ ਦੌੜਦੇ ਸਨ। ਏਨ੍ਹਾਂ ਡਕੈਤਾਂ ਦੇ ਝੁੰਡਾਂ ਨੂੰ ਲੋਗ ਧਾੜਾ, ਪੇੜਾ, ਕਟਕ ਨਾਮ ਕਰ ਕੇ ਪੁਕਾਰਦੇ ਹੁੰਦੇ ਸਨ। ਜੱਦਪਿ ਹਾਕਮ ਨੇ ਅਨੇਕ ਉਪਾਇ ਕੀਤੇ, ਪਰ ਸੰਨ ੧੭੬੫ ਤੋਂ ਲੈ ਕਰ ਸੰ. ੧੯੨੨ ਬਿ. ਤੱਕ ਅਮਨ ਨਾ ਹੋਯਾ। ਜਯੋਂ ਜਯੋਂ ਔਰੰਗਜ਼ੇਬ ਦੇ ਜ਼ੁਲਮਾਂ ਦੇ ਸਤਾਏ ਹੋਏ ਦੱਖਣ ਵਿੱਚ ਮਰਹੱਟੇ, ਜਬਲਪੁਰ ਆਦਿਕ ਵਿੱਚ ਪੰਡਾਰੇ, ਬੰਗਾਲੇ ਕਾਂਸ਼ੀ ਅਵਧ ਵਿੱਚ ਡੱਕ, ਪੰਜਾਬ ਵਿੱਚ ਸਿੱਖ ਏਹ ਲੋਗ ਸ਼ਾਹੀ ਹਾਕਮਾਂ ਦੇ ਮੁਕਾਬਲੇ ਵਿੱਚ ਖੜ੍ਹੇ ਹੋਏ, ਤਯੋਂ ਤਯੋਂ ਮੁਗਲਾਂ ਦੀ ਬਾਦਸ਼ਾਹੀ ਦਾ ਅੰਤ ਕਰ ਕੇ ਹਟੇ। ਫੇਰ ਨਾਦਰਸ਼ਾਹ ਅਹਿਮਦਸ਼ਾਹ ਦੇ ਹੱਲੇ ਹੁੰਦੇ ਰਹੇ ਤਾਂ ਭੀ ਗਦਰ ਬਣਿਆ ਰਿਹਾ। ਆਖ਼ਰ ਹਿੰਦੁਸਤਾਨ ਦੇ ਦੱਖਣ ਵਿੱਚ ਤਾਂ ਸਰਕਾਰ ਅੰਗਰੇਜ਼ੀ ਦਾ ਰਾਜ ਹੋਇਆ ਤੇ ਪੰਜਾਬ ਮਾਲਵੇ ਬਾਂਗਰ ਵਿੱਚ ਸਿੱਖਾਂ ਦਾ ਰਾਜ ਹੋਇਆ ਤਾਂ ਗਦਰ ਬੰਦ ਹੋਇਆ। ਨਹੀਂ ਤਾਂ ਓਸ ਪੰਜਾਹ, ਸੱਠ ਬਰਸ ਦੇ ਰੌਲੇ ਵਿੱਚ ਹਜ਼ਾਰਾਂ ਪਿੰਡ ਉਜੜ ਗਏ। ਬੇਸ਼ੁਮਾਰ ਲੋਗ ਕਤਲ ਹੋਏ। ਜਯੋਂ ਜਯੋਂ ਮੁਸਲਮਾਨ ਬੰਦੋਬਸਤ ਕਰਨ ਵਾਸਤੇ ਸਿੱਖਾਂ ਉੱਤੇ ਜ਼ੁਲਮ ਕਰਦੇ ਰਹੇ, ਤਯੋਂ ਤਯੋਂ ਰਾਜ ਰੌਲਾ ਵਧਦਾ ਗਿਆ।

## ੧੦. ਸਿੰਘਾਂ ਉੱਤੇ ਜ਼ੁਲਮ ਹੋਣੇ

ਜਦ ਸੂਬੇ ਲਾਹੌਰ ਜਲੰਧਰ ਆਦਿਕ ਮੁਕਾਮਾਂ ਦੇ ਹਾਕਮ ਅਨੇਕ ਵੇਲਣ ਵੇਲ ਕੇ ਹਾਰ ਗਏ ਤੇ ਗਸ਼ਤੀ ਫੌਜ ਭੀ ਘੱਟਾ ਛਾਣ ਕੇ ਰਹਿ ਗਈ ਤਾਂ ਮੱਘਰ ਸੰ. ੧੭੮੪ ਬਿ. ਨੂੰ ਸੂਬੇ ਲਾਹੌਰ ਨੇ ਏਸ ਤਰ੍ਹਾਂ ਦੀ ਡੌਂਡੀ ਫਿਰਾ ਦਿੱਤੀ ਕਿ ਜੋ ਕੋਈ ਇੱਕ ਸਿੱਖ ਨੂੰ ਫੜਾਵੇਗਾ ਓਸ ਨੂੰ ਪੰਜ ਰੁਪਯੇ, ਜੋ ਆਪ ਫੜ ਕੇ ਲੈ ਆਵੇ ਓਸ ਨੂੰ ਦਸ ਰੁਪਏ, ਜੋ ਕੋਈ ਸਿੱਖ ਦਾ ਸਿਰ ਕੱਟ ਕੇ ਲਯਾਵੇ, ਓਸ ਨੂੰ ਵੀਹ ਰੁਪਏ ਇਨਾਮ ਸਰਕਾਰੋਂ ਮਿਲੇਗਾ। ਏਸ ਤੋਂ ਅਧਿਕ ਜੋ ਕੋਈ ਹੋਰ ਕੰਮ ਕਰੇਗਾ ਓਸ ਨੂੰ ਅਧਿਕ ਇਨਾਮ, ਜਾਗੀਰ, ਖਿਲਤ ਆਦਿਕ ਮਿਲਣਗੇ। ਏਸ ਲਾਲਚ ਬਦਲੇ ਬਹੁਤੇ ਹਿੰਦੂ ਮੁਸਲੇ ਬੇਈਮਾਨ ਹੋ ਕਰ ਸਿੱਖਾਂ ਦੇ ਫੜਨੇ ਫੜਾਉਣੇ ਤੇ ਮਾਰਨੇ ਪਰ ਲੱਕ ਬੰਨ੍ਹ ਖੜੋਤੇ। ਫੇਰ ਤਾਂ ਕੋਈ ਸਿੱਖ ਕਿਸੇ ਪਿੰਡ ਵਿੱਚ ਨਾ ਰਿਹਾ। ਸਭ ਘਰ ਛੱਡ ਕੇ ਨੱਠ ਗਏ। ਬਾਲਕ ਤੇ ਬੁੱਢੇ ਤਾਂ ਮਾਲਵੇ ਵਿੱਚ ਜਾ ਵੜੇ ਤੇ ਜਵਾਨ ਜਵਾਨ ਸਿੰਘ ਜੱਥੇ ਬਣਾ ਕੇ ਫਿਰਨ ਲੱਗ ਪਏ। ਸੈਂਕੜੇ ਸਿੱਖ ਮੁਖਬਰਾਂ ਨੇ ਫੜਾ ਦਿੱਤੇ। ਕਈ ਦੁਸ਼ਟਾਂ ਨੇ ਹਿੰਦੂ ਮੁਸਲਮਾਨਾਂ ਦੀਆਂ ਔਰਤਾਂ ਦੇ ਸਿਰ ਕੱਟ ਕੱਟ ਕੇ ਕੇਸਾਂ ਤੋਂ ਫੜ ਫੜ ਸਿੱਖਾਂ ਦੇ ਪੁੱਤ੍ਰ ਕਹਿ ਕੇ ਦਰੋਗਜਾਂ ਨੂੰ ਮਿਲ ਮਿਲਾ ਇਨਾਮ ਪਾਏ। ਜਦ ਏਹੋ ਜੇਹੇ ਹਰਾਮ ਖੋਰਾਂ ਦੀ ਖ਼ਬਰ ਸੂਬੇ ਨੂੰ ਹੋਈ ਤਾਂ ਓਨ੍ਹਾਂ ਦਗੇਦਾਰਾਂ ਤੋਂ ਬਹੁਤ ਚੱਟੀ ਲਈ। ਜਿਨ੍ਹਾਂ ਜਿਨ੍ਹਾਂ ਲੋਗਾਂ ਨੇ ਸਿੰਘਾਂ ਨੂੰ ਫੜਾ ਕੇ ਇਨਾਮ ਲੀਤੇ ਸੇ, ਉਨ੍ਹਾਂ ਨੂੰ ਸਿੰਘਾਂ ਨੇ ਭੀ ਖੂਬ ਦੰਡ ਦਿੱਤਾ। ਜੱਦਪਿ ਏਸ ਤਰ੍ਹਾਂ ਬਹੁਤ ਸਿੰਘ ਮਾਰੇ ਗਏ, ਤਾਂ ਭੀ ਆਪਣਾ ਸੁਭਾਵ ਸਿੰਘਾਂ ਨੇ ਨਾ ਛੱਡਿਆ।

## ੧੧. ਦਿੱਲੀ ਦੇ ਟਕਿਆਂ ਲਈ ਅਫੜਾ ਦਫੜੀ ਤੇ ਖ਼ਜ਼ਾਨਾ ਸਿੱਖਾਂ ਤੋਂ ਲੁਟਾਣਾ

ਹੁਣ ਏਸ ਜ਼ੁਲਮ ਦੇ ਕਾਰਨ ਦੇਸ ਵਿੱਚ ਖੇਤੀ ਬਾੜੀ ਸੁਦਾਗਰੀ ਬੰਦ ਹੋਣੇ ਕਰ ਪਰਜਾ ਭੁੱਖੀ ਮਰਨ ਲੱਗੀ। ਸਰਕਾਰੀ ਹਾਲਾ ਉਘ੍ਰੇ ਨਹੀਂ। ਜ਼ਿਮੀਦਾਰਾਂ ਨੂੰ ਸਿਪਾਹੀਆਂ ਨੇ ਮਾਰ ਕੁੱਟ ਕੇ ਉਲਟਾ ਵੈਰੀ ਬਣਾ ਲੀਤਾ। ਬਹੁਤੇ ਤਾਂ ਸਿੰਘ ਸਜ ਕੇ ਖਾਲਸੇ ਵਿੱਚ ਜਾ ਮਿਲੇ। ਕਈ ਮਜੂਰੀਆਂ ਕਰਨ ਜਾ ਲੱਗੇ। ਏਸ ਕਰ ਕੇ ਜਦ ਸੂਬੇ ਲਾਹੌਰ ਦੇ ਟਕੇ ਤਿੰਨ ਬਰਸ ਦਿੱਲੀ ਨਾ ਪਹੁੰਚੇ, ਤਾਂ ਮੁਹੰਮਦ ਸ਼ਾਹ ਬਾਦਸ਼ਾਹ ਨੇ ਹੈਬਤ ਖਾਂ ਤੇ ਅਬਦੁਲਾ ਖਾਂ ਰੁਹੇਲੇ ਸਰਦਾਰਾਂ ਨੂੰ ਦੋ ਹਜ਼ਾਰ ਰੁਹੇਲਾ ਦੇ ਕੇ ਸੰ. ੧੭੮੬ ਬਿ. ਨੂੰ ਹੁਕਮ ਦਿੱਤਾ ਕਿ ਜਦੋਂ ਤਾਈਂ ਲਾਹੌਰ ਦਾ ਸੂਬਾ ਟਕੇ ਨਾ ਪਹੁੰਚਾਵੇ ਤਦੋਂ ਤੱਕ ਪੰਜ ਹਜ਼ਾਰ ਰੁਪਯਾ ਰੋਜ਼ ਦਸੂਕ ਲੈਂਦੇ ਰਹੋ। ਓਨ੍ਹਾਂ ਨੇ ਲਾਹੌਰ ਪਹੁੰਚ ਕੇ ਏਹੋ ਕੰਮ ਕੀਤਾ। ਸੂਬੇ ਨੇ ਤੰਗ ਹੋ ਕੇ ਚੌਧਰੀਆਂ ਨੂੰ ਫੜਿਆ। ਜੇਹੜੇ ਚੌਧਰੀ ਸਿੱਖਾਂ ਦੇ ਫੜਾਉਣ ਵਿੱਚ ਸਨ, ਹੁਣ ਓਹੋ ਕੁੜੱਕੀ ਵਿੱਚ ਚੜ੍ਹ ਗਏ। ਰੁਹੇਲਜਾਂ ਨੇ ਮਾਰ ਮਾਰ ਬੁਰਾ ਹਾਲ ਕੀਤਾ। ਚੌਧਰੀਆਂ ਨੇ

ਪਰਜਾ ਉੱਪਰ ਕੋਰੜਾ ਬਰਸਾਤਾ। ਰੱਯਤ ਪਾਸ ਤਾਂ ਪਹਿਲੇ ਹੀ ਮਿੱਟੀ ਦੇ ਤਵੇ ਸੇ, ਕਿਉਂਕਿ ਬਾਹਰ ਤੋਂ ਲੁਟੇਰੇ ਖੇਤੀ ਖੋਜ ਖਾਂਦੇ, ਘਰ ਵਿੱਚ ਭਾਂਡੇ ਨਾ ਰਹਿਣੇ ਪਾਉਂਦੇ। ਸ਼ਾਹੂਕਾਰਾਂ ਨੇ ਸਭ ਕੁਛ ਜ਼ਮੀਨ ਵਿੱਚ ਦੱਬ ਕੇ ਦਿਵਾਲੇ ਕੱਢ ਛੱਡੇ। ਹਜ਼ਾਰਾਂ ਲੋਕ ਭੁੱਖੇ, ਤ੍ਰੇਹ ਮਾਰੀਦੇ ਮਰ ਗਏ। ਦਸ ਦਸ ਰੁਪਏ ਨੂੰ ਅਨੇਕਾਂ ਦੇ ਮੁੰਡੇ ਕੁੜੀਆਂ ਵਿਕ ਗਏ। ਬੁਰਾ ਹਾਲ ਬਾਂਕੇ ਦਿਹਾੜੇ ਹੋ ਗਏ। ਸੂਬੇ ਨੂੰ ਟਕਾ ਵਸੂਲ ਨਾ ਹੋਵੇ। ਓਧਰੋਂ ਦਸ੍ਰਕ ਵਾਲੇ ਰੋਜ਼ ਪੰਜ ਹਜ਼ਾਰ ਲੈ ਕੇ ਰੋਟੀ ਪੱਕਣ ਦੇਂਦੇ। ਪਰਜਾ ਵਿੱਚੋਂ ਰੁਪਯਾ ਮਿਲੇ ਨਹੀਂ। ਹਾਰ ਕੇ ਸੂਬੇ ਨੇ ਮਨ ਵਿੱਚ ਕਪਟ ਰੱਖ ਕੁਛ ਜ਼ੇਵਰ ਵੇਚਿਆ ਤੇ ਕੁਛ ਕਰਜ਼ਾ ਲਿਆ। ਰੁਹੇਲੇ ਸਰਦਾਰਾਂ ਨੂੰ ਵੱਢੀ ਦੇ ਕੇ ਨਰਮ ਕੀਤਾ। ਫੇਰ ਕਈ ਲੱਖ ਰੁਪਯਾ ੮੦ ਅੱਸੀ ਗੱਡੀਆਂ ਵਿੱਚ ਥੋੜ੍ਹਾ ਥੋੜ੍ਹਾ ਲੱਦ ਕੇ ਤਲਬ ਤੋਰੀ ਤਾਂ ਰੱਜ ਕੇ ਰੋਟੀ ਖਾਧੀ। ਖਾਨ ਬਹਾਦਰ ਨੇ ਆਪਣੇ ਕਪਟ ਦੀ ਲੀਕ ਮੇਟਣ ਵਾਸਤੇ ਏਹ ਚਾਲ ਚੱਲੀ ਕਿ ਭਾਈ ਸੁਬੇਗ ਸਿੰਘ ਜੰਬਰਾਂ ਵਾਲੇ ਨੂੰ (ਜੋ ਅਰਬੀ ਫ਼ਾਰਸੀ ਪੜ੍ਹਿਆ ਹੋਇਆ ਸੀ ਤੇ ਲਾਹੌਰ ਠੇਕੇਦਾਰੀ ਸੌਦਾਗਰੀ ਕਰਦਾ ਹੁੰਦਾ ਸੀ) ਬੁਲਾ ਕੇ ਆਖਿਆ, "ਜੇਕਰ ਏਹ ਖ਼ਜ਼ਾਨਾ ਸਿੰਘ ਲੁੱਟ ਲੈਣ ਤਾਂ ਮੇਰੇ ਸਿਰੋਂ ਹਿਸਾਬ ਦੇਣ ਦੀ ਬਲਾ ਟਲਦੀ ਹੈ।" ਸੁਬੇਗ ਸਿੰਘ ਨੇ ਖਾਲਸੇ ਨੂੰ ਖ਼ਬਰ ਕਰ ਦਿੱਤੀ, ਸਿੰਘਾਂ ਝਟਾਪਟ ਚਾਰ ਕੁ ਹਜ਼ਾਰ ਨੇ 'ਕੱਠੇ ਹੋ ਕੇ ਤਰਨਤਾਰਨ ਦੇ ਪਰਗਣੇ ਨੂਰਦੀਨ ਦੀ ਸਰਾਇ ਪਾਸ; ਜਿੱਥੇ ਰੁਹੇਲੇ ਉੱਤਰੇ ਹੋਏ ਸਨ, ਦੋ ਜੱਥੇ ਬਣਾ ਕੇ ਜਾ ਦਰਸ਼ਨ ਦਿੱਤਾ। ਇੱਕ ਜੱਥੇ ਨੇ ਅੱਗੇ ਹੋ ਕੇ ਲੜਾਈ ਪਾਈ। ਦੂਸਰੇ ਜੱਥੇ ਨੇ ਪਿਛਲੇ ਰਾਖਿਆਂ ਨੂੰ ਮਾਰ ਕੇ ਸਭ ਖ਼ਜ਼ਾਨਾ ਲੁੱਟ ਲੀਤਾ। ਜੇਹੜਾ ਜੱਥਾ ਸਾਹਮਣੇ ਲੜਦਾ ਸੀ ਓਹ ਭੀ ਘੋੜੇ ਦੁੜਾ ਗਿਆ। ਰੁਹੇਲੇ ਦੇਖਦੇ ਹੀ ਰਹਿ ਗਏ।

ਸਭ ਸਿੰਘ ਝੁਬਾਲ ਪਾਸ ਗੁਰੂ ਕੀ ਬੀੜ ਵਿੱਚ ਜਾ 'ਕੱਠੇ ਹੋਏ। ਖ਼ਜ਼ਾਨਾ ਦੀਵਾਨ ਦਰਬਾਰਾ ਸਿੰਘ ਤੇ ਲਾਂਗਰੀ ਹਰੀ ਸਿੰਘ ਆਦਿਕ ਵੱਡੇ ਵੱਡੇ ਸਿੰਘਾਂ ਅੱਗੇ ਰੱਖ ਦਿੱਤਾ। ਉਨ੍ਹਾਂ ਨੇ ਦਸਵਾਂ ਹਿੱਸਾ ਗੁਰੂ ਦੇ ਨਮਿੱਤ ਕੱਢ ਕੇ ਬਾਕੀ ਸਭ ਨੂੰ ਇੱਕੋ ਜੇਹਾ ਵੰਡ ਦਿੱਤਾ। ਸਗੋਂ ਜੋ ਲੁਟੇਰੇ ਜੱਟ ਭੀ ਓਦੋਂ ਆ ਰਲੇ ਸਨ, ਓਨ੍ਹਾਂ ਨੂੰ ਭੀ ਬਰਾਬਰ ਹਿੱਸਾ ਦੇ ਕੇ ਆਪਣੇ ਸਾਥੀ ਬਣਾ ਲਿਆ। ਦਸਵੰਧ ਦੇ ਹਿੱਸੇ ਦਾ ਰੁਪਯਾ ਅੰਮ੍ਰਿਤਸਰ ਭਾਈ ਮਨੀ ਸਿੰਘ ਜੀ ਨੂੰ ਲੰਗਰ ਵਾਸਤੇ ਦੇ ਕੇ ਆਪ ਰਮਤੇ ਹੋਏ। ਏਸ ਰੁਪਯੇ ਨਾਲ ਸਾਮਾਨ ਹੱਥਜਾਰ ਬਣਾ ਕੇ ਤਿਆਰ ਬਰ ਤਿਆਰ ਹੋ ਗਏ।

## ੧੨. ਸੂਬੇ ਨੇ ਦਿੱਲੀਓਂ ਫੌਜ ਮੰਗਾਈ ਤੇ ਸਿੰਘਾਂ ਨੇ ਛਾਪੇ ਮਾਰ ਕੇ ਫੌਜ ਨੂੰ ਤੰਗ ਕਰਨਾ

ਜਦ ਖ਼ਜ਼ਾਨਾ ਲੁੱਟਿਆ ਗਿਆ ਤਾਂ ਰੁਹੇਲੇ ਤੇ ਗਸ਼ਤੀ ਫੌਜ ਕੁਛ ਦਿਨ ਤਾਂ ਸਿੱਖਾਂ ਦੇ ਪਿੱਛੇ ਫਿਰਦੀ ਰਹੀ। ਓੜਕ ਝਖਾਂ ਮਾਰ ਮਾਰ ਲਾਹੌਰ ਨੂੰ ਚਲੀ ਗਈ। ਤਦੋਂ ਖਾਨ ਬਹਾਦਰ ਨੇ ਬਾਦਸ਼ਾਹ ਪਾਸ ਲਿਖ ਭੇਜਿਆ, ਮੈਂ ਤਾਂ ੮੦ ਅੱਸੀ ਗੱਡੇ ਲੱਦ ਕੇ ਮਾਇਆ ਦੇ ਦਿੱਲੀ ਨੂੰ ਤੋਰੇ ਸਨ ਤੇ ਚਾਰ ਹਜ਼ਾਰ ਫੌਜ ਭੀ ਨਾਲ ਸੀ, ਪਰ ਸਿੰਘਾਂ ਨੇ ਮਾਰ ਕੇ ਫੌਜ ਨੂੰ ਭਜਾ ਦਿੱਤਾ ਤੇ ਖ਼ਜ਼ਾਨਾ ਲੁੱਟ ਲੀਤਾ। ਖੇਤੀ ਹੋਣ ਨਹੀਂ ਦਿੰਦੇ। ਰੱਯਤ ਭੁੱਖੀ ਮਰਦੀ ਕੰਗਾਲ ਹੋ ਕੇ ਉਜੜਦੀ ਜਾਂਦੀ ਹੈ। ਅੱਗੇ ਨੂੰ ਟਕਾ ਵਸੂਲ ਨਹੀਂ ਹੋਣਾ। ਆਪ ਫੌਜ ਭੇਜੋਗੇ, ਤਾਂ ਗਦਰ ਹਟੇਗਾ। ਏਹ ਅਰਜ਼ੀ ਸੁਣ ਕੇ ਬਾਦਸ਼ਾਹ ਦੇ ਤਾਂ ਤਨ ਮਨ ਨੂੰ ਅੱਗ ਲੱਗ ਉਠੀ ਤੇ ਝੱਟਪੱਟ ਵੀਹ ਹਜ਼ਾਰ ਫੌਜ ਦੇ ਕੇ ਰੁਹੇਲੇ ਨਸੀਬ ਖਾਂ ਤੇ ਸਫਦਰ ਖਾਂ, ਜਫਰ ਜੰਗ, ਮਨੀਯਮ ਖਾਂ ਆਦਿਕ ਜ਼ਾਲਮ ਫੌਜਦਾਰਾਂ ਨੂੰ ਸਿੱਖਾਂ ਦਾ ਨਾਮ ਨਿਸ਼ਾਨ ਮੇਟਣ ਵਾਸਤੇ ਸੰ. ੧੭੮੭ ਬਿ. ਨੂੰ ਪੰਜਾਬ ਦੀ ਤਰਫ ਰਵਾਨਾ ਕੀਤਾ ਤੇ ਪੰਜਾਬ ਦੇ ਹਾਕਮਾਂ ਨੂੰ ਪਰਵਾਨੇ ਲਿਖ ਭੇਜੇ ਜੋ ਤੁਸੀਂ ਭੀ ਸ਼ਾਹੀ ਫੌਜ ਦੇ ਨਾਲ ਹੋ ਕੇ ਸਿੱਖਾਂ ਦੇ ਪਿੰਡ ਤੇ ਕਿਲ੍ਹੇ ਦੱਸੋ ਤੇ ਹਰ ਤਰ੍ਹਾਂ ਦੀ ਮਦਦ ਦੇ ਕੇ ਇਸ ਲੁਟੇਰੀ ਕੌਮ ਦਾ ਨਾਸ ਕਰੋ। ਏਸ ਵਕਤ ਸੂਬੇ ਲਾਹੌਰ ਨੇ ਸੋਚਿਆ ਜੇਕਰ ਏਹ ਫੌਜ ਸਿੱਖਾਂ ਉੱਤੇ ਫਤੇ ਪਾ ਗਈ ਤਾਂ ਮੈਨੂੰ ਹਾਣ ਆਊ। ਸੋਚ ਕੇ ਸੁਬੇਗ ਸਿੰਘ ਹੱਥ ਕਹਿ ਭੇਜਿਆ ਕਿ ਦਿੱਲੀ ਦੀ ਫੌਜ ਨੂੰ ਖਾਲਸਾ ਚੰਗੇ ਹੱਥ ਦਿਖਾਵੇ।

ਸਿੰਘਾਂ ਨੇ ਸਰਹੰਦ ਦੇ ਪਰਗਣੇ ਵਿੱਚ ਹੀ ਪਹੁੰਚ ਕੇ ਮਾਰੋ ਮਾਰ ਕਰਨੀ ਸ਼ੁਰੂ ਕਰ ਦਿੱਤੀ ਬਾਕੀ ਕੁਛ ਹਰੀ ਦੇ ਪੱਤਣ ਦਰਿਆ ਲੰਘਦੇ ਲੁਟੇ ਮਾਰੇ। ਕਿਉਂਕਿ ਸ਼ਾਹੀ ਫੌਜ ਤਾਂ ਬੇੜੀਆਂ ਵਿੱਚ ਲੰਘਦੀ ਸੀ, ਸਿੰਘਾਂ ਨੂੰ ਗਾਹਣ ਮਲੂਮ ਸੀ।

ਹਾਕਮ ਜਾਲੰਧਰ ਤੇ ਸੂਬੇ ਲਾਹੌਰ ਦੀ ਫੌਜ ਭੀ ਲਸ਼ਕਰ ਦੇ ਨਾਲ ਹੋ ਗਈ। ਸਿੰਘਾਂ ਦੇ ਪਿੰਡ, ਕਿਲ੍ਹੇ, ਜੰਗਲ ਦਰਿਆਵਾਂ ਦੇ ਝੱਲ ਦਸ ਛੱਡੇ ਤੇ ਮੁਲਤਾਨ ਦੀ ਤਰਫ ਨੂੰ ਫੌਜ ਤੋਰ ਲਈ। ਵਿਚਾਰੇ ਮੁਗਲ, ਪਠਾਣ, ਹਿੰਦੁਸਤਾਨੀ, ਕੁਛ ਤਾਂ ਜੰਗਲਾਂ ਨੂੰ ਦੇਖ ਕੇ ਡਰੇ। ਕੁਛ ਪਾਣੀ ਦਾ ਤੋੜਾ, ਅੰਨ ਮੋਠ ਬਾਜਰੀ ਜੋ ਉਨ੍ਹਾਂ ਨੇ ਕਦੇ ਨਹੀਂ ਖਾਧਾ ਸੀ ਤੇ ਨਾ ਖਾ ਸਕਦੇ ਸਨ, ਬਾਕੀ ਉਚੇਰੇ ਤੇ ਸਿਰਾਲੇ ਘਾਹ ਨੇ ਕੱਪੜੇ ਪਾੜ ਸਿੱਟੇ, ਜਿਸ ਤੋਂ ਅਤੀ ਦੁਖੀ ਹੋ ਗਏ। ਸ਼ਾਹੀ ਫੌਜ ਲਾਹੌਰ ਵੰਨੀ ਮੁੜ ਪਈ। ਬਾਕੀ ਸਿੰਘਾਂ ਨੇ ਚੰਗੀ ਮਾਰੋ ਮਾਰ ਕੀਤੀ ਜੋ ਭੁੱਖੀ ਤਿਹਾਈ ਤੋਬਾ ਤੋਬਾ ਪੁਕਾਰਦੀ ਹੋਈ ਮੁੜ ਲਾਹੌਰ ਜਾ ਵੜੀ।

## ੧੩. ਸਿੰਘਾਂ ਨੇ ਦੇਸ ਛੱਡਣਾ

ਹੁਣ ਸੂਬੇ ਨੇ ਸੋਚਿਆ ਕਿ ਸ਼ਾਹੀ ਲਸ਼ਕਰ ਦੀ ਬਹਾਦਰੀ ਤਾਂ ਹੋ ਲਈ। ਜੇਕਰ ਹੁਣ ਫੇਰ ਭੀ ਸਿੰਘ ਦੇਸ ਵਿੱਚ ਰਹੇ ਤਾਂ ਦੂਣੇ ਮੱਛਰ ਜਾਣਗੇ ਤੇ ਮੈਨੂੰ ਬਹੁਤ ਦੁਖੀ ਕਰਨਗੇ। ਤਾਂ ਤੇ ਏਸ ਫੌਜ ਦੀ ਮਦਦ ਨਾਲ ਏਨ੍ਹਾਂ ਦਾ ਨਾਮ ਨਿਸ਼ਾਨ ਹੀ ਮਿਟਾ ਦੇਈਏ ਤਾਂ ਚੰਗਾ ਹੈ। ਏਹ ਸੋਚ ਕੇ ਸੂਬੇ ਨੇ ਲਸ਼ਕਰ ਦੇ ਅਨੇਕ ਹਿੱਸੇ ਕਰ ਕੇ ਸਿੰਘਾਂ ਦੇ ਪਿੱਛੇ ਲਾ ਦਿੱਤੇ ਤੇ ਦੇਸੀ ਮੁਸਲਮਾਨਾਂ ਤੋਂ ਜੰਗਲਾਂ ਨੂੰ ਅੱਗਾਂ ਲਗਵਾ ਦਿੱਤੀਆਂ। ਫੇਰ ਤਾਂ ਸਿੰਘਾਂ ਨੂੰ ਭੀ ਮੁਸ਼ਕਿਲ ਬਣੀ। ਦੌੜ ਦੌੜ ਕੁਛ ਪਹਾੜਾਂ ਵਿੱਚ ਤੇ ਕਈ ਬੈਰਾੜਾਂ ਦੇ ਪਿੰਡਾਂ ਵਿੱਚ ਜਾ ਰਹੇ। ਬਹੁਤੇ ਰਾਜਪੂਤਾਨੇ ਦੀ ਤਰਫ ਨਿੱਕਲ ਗਏ। ਜੇਹੜਾ ਕੋਈ ਖੇਤੀ ਵਪਾਰ ਕਰਨ ਵਾਲਾ ਸਿੰਘ ਸ਼ਾਹੀ ਫੌਜ ਨੂੰ ਲੱਭਿਆ, ਸੋ ਕਤਲ ਕੀਤਾ ਗਿਆ। ਬਲਕਿ ਦਾੜ੍ਹੀ ਕੇਸਾਂ ਵਾਲਾ ਜੋ ਕੋਈ ਸਿੱਖ ਯਾ ਅਸਿੱਖ ਧੱਕੇ ਚੜ੍ਹ ਗਿਆ, ਓਹੋ ਪਾਰ ਬੁਲਾਇਆ। ਏਸ ਭਾਂਤ ਆਪਣੀ ਤਰਫੋਂ ਸਿੰਘਾਂ ਨੂੰ ਮੁਕਾ ਕੇ ਸ਼ਾਹੀ ਫੌਜ ਦਿੱਲੀ ਨੂੰ ਮੋੜ ਦਿੱਤੀ।

## ੧੪. ਸਿੱਖਾਂ ਨੇ ਮੁੜ ਆਣ ਕੇ ਸੋਧਣਾ ਤੇ ਪਤਤ ਸ਼ੁਧ ਕਰਨੇ

ਜਦ ਬਾਦਸ਼ਾਹੀ ਫੌਜ ਦਾ ਪੰਜਾਬ ਵਿੱਚੋਂ ਤੁਰ ਜਾਣਾ ਸਿੰਘਾਂ ਨੇ ਸੁਣਿਆ ਤਾਂ ਫੇਰ ਸੰ. ੧੭੮੭ ਬਿ. ਨੂੰ ਝਾੜਾਂ ਪਹਾੜਾਂ ਬਿਰਾੜਾਂ ਵਿੱਚੋਂ ਸਿੰਘ ਖੁੰਬਾਂ ਵਾਂਗੂੰ ਸਿਰ ਕੱਢ ਆਏ। ਕਈ ਹਜ਼ਾਰ ਸਿੰਘ ਕੱਠਾ ਹੋ ਗਿਆ, ਧੀਰੇ ਧੀਰੇ ਰਾਜਪੂਤਾਨੇ ਵਾਲੇ ਭੀ ਪਹੁੰਚ ਗਏ। ਫੇਰ ਓਹੋ ਕਜਾਮਤ ਦੀ ਰਾਤ ਨਾਜ਼ਮ ਛਲੀਏ ਨੂੰ ਤੇ ਚੁਗਲਾਂ ਨੂੰ ਕਰ ਦਿਖਾਈ। ਨਾਲੇ ਜੇਹੜੇ ਸਿੱਖ ਤੇ ਹਿੰਦੂ ਮੱਲੋ ਮਲੀ ਮੁਹੰਮਦੀ* ਬਣਾਏ ਗਏ ਸਨ, ਓਨ੍ਹਾਂ ਨੂੰ ਫੇਰ ਅੰਮ੍ਰਿਤ ਛਕਾ ਛਕਾ ਆਪਣੇ ਨਾਲ ਮਿਲਾ ਲਿਆ। ਸਿੰਘਾਂ ਦੇ ਏਸ ਤਰੀਕੇ ਨੂੰ ਦੇਖ ਕੇ ਹਿੰਦੂ ਮੁਸਲਮਾਨ ਸਭ ਏਹੋ ਆਖ ਉੱਠੇ ਕਿ ਸਿੰਘਾਂ ਜੈਸਾ ਪੱਕਾ ਤੇ ਸੱਚਾ ਮਜ਼ਬ ਕੋਈ ਨਹੀਂ। ਹੁਣ ਫੇਰ ਭਾਦਰੋਂ ਦੇ ਬੱਦਲਾਂ ਵਾਂਗੂੰ ਸਿੰਘਾਂ ਦੇ ਜੱਥੇ ਉਮਡ ਉਮਡ ਕੇ ਗ਼ੁੱਸੇ ਦੇ ਗੋਲੇ ਬਰਸਾਉਂਦੇ ਹੋਏ ਫਿਰਨ ਲੱਗ ਪਏ। ਓਹੋ ਕਦੀਮੀ ਰੰਗ ਝਲਕਾ ਕੇ ਮੁਸਲਮਾਨਾਂ ਦਾ ਅਰਾਮ ਹਰਾਮ ਕਰ ਦਿੱਤਾ। ਕਈ ਵਾਰੀ ਲਾਹੌਰ ਦੇ ਬਜ਼ਾਰਾਂ ਥੀਂ ਹੁੰਦਿਆਂ ਹੋਇਆਂ ਸੂਬੇ ਨੂੰ ਫਤੇ ਜਾ ਬੁਲਾਈ।

## ੧੫. ਮੁਲਾਣਿਆਂ ਦਾ ਉਭਾਰ ਹੈਦਰੀ ਝੰਡਾ ਤੇ ਕਾਹਨੂੰਵਾਨ ਦਾ ਜੁੱਧ

ਜਦ ਏਸ ਭਾਂਤ ਸਿੰਘਾਂ ਨੇ ਫੇਰ ਮੁਸਲਮਾਨਾਂ ਨੂੰ ਸੋਧਿਆ ਤਾਂ ਮੁਲਾਣਿਆਂ ਨੇ ਉਪਦੇਸ਼ ਦੇ ਕੇ ਤੁਰਕਾਂ ਨੂੰ ਐਸੀ ਕ੍ਰੋਧ ਦੀ ਪਾਣ ਚੜ੍ਹਾਈ ਓਹ ਮਰਨ ਮਾਰਨ ਨੂੰ ਤਿਆਰ ਹੋ ਖਲੋਤੇ। ਪਿੰਡ ਪਿੰਡ ਹੋਕਾ

---

*ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਰੋਬਰੂ ਸੰਮਤ ੧੭੬੦ ਬਿਕ੍ਰਮੀ ਨੂੰ ਅਨੰਦਪੁਰ ਦੇ ਜੰਗ ਵਿੱਚੋਂ ਇੱਕ ਰਾਮ ਸਿੰਘ ਸਿੱਖ ਨੂੰ ਮੁਸਲਮਾਨਾਂ ਨੇ ਲੈ ਜਾ ਕਰ ਮੁਸਲਮਾਨ ਕਰ ਲਿਆ ਸੀ ਤੇ ਓਸ ਦੀ ਸੁੰਨਤ ਭੀ ਕਰਾ ਦਿੱਤੀ ਸੀ। ਪੰਦ੍ਹਾਂ ਦਿਨਾਂ ਬਾਦ ਜਦ ਓਹ ਗੁਰੂ ਜੀ ਪਾਸ ਆਇਆ ਤਾਂ ਓਸ ਨੂੰ ਅੰਮ੍ਰਿਤ ਛਕਾ ਕੇ ਫੇਰ ਆਪਣੇ ਪੰਥ ਵਿੱਚ ਮਿਲਾ ਲੀਤਾ ਤੇ ਅੱਗੇ ਨੂੰ ਹੁਕਮ ਦਿੱਤਾ ਜੋ ਕੋਈ ਹਿੰਦੂ ਯਾ ਸਿੰਘ ਮੁਸਲਮਾਨ ਹੋ ਜਾਵੇ ਓਸ ਨੂੰ ਅੰਮ੍ਰਿਤ ਛਕਾ ਕਰ ਨਾਲ ਰਲਾ ਮਿਲਾ ਲੈਣਾ। ਏਸ ਕਰ ਕੇ ਸੋਢੀ ਬਡਭਾਗ ਸਿੰਘ ਆਦਿਕਾਂ ਨੇ ਮੁਸਲਮਾਨੀਆਂ ਨੂੰ ਅੰਮ੍ਰਿਤ ਛਕਾ ਕੇ ਸਿੰਘਾਂ ਦੇ ਹਵਾਲੇ ਕਰ ਦਿੱਤਾ ਸੀ।

ਫੇਰ ਦਿੱਤਾ ਕਿ ਜੇਕਰ ਏਹੋ ਹਾਲ ਰਿਹਾ ਤਾਂ ਏਨ੍ਹਾਂ ਸਿੱਖਾਂ ਨੇ ਸਾਨੂੰ ਕਦ ਛੱਡਿਆ? ਜਿਨ੍ਹਾਂ ਤੋਂ ਸ਼ਾਹੀ ਸ਼ਾਹੀ ਫੌਜ ਹਾਰ ਕੇ ਚਲੀ ਗਈ, ਡਰਦੇ ਮਾਰੇ ਖਾਨ ਬਹਾਦਰ ਦਾ ਮੂਤ ਤੰਬੇ ਵਿੱਚ ਨਿੱਕਲ ਰਿਹਾ ਹੈ, ਸਾਡੇ ਭਾ ਦੀ ਸ਼ਾਮਤ ਹੈ। ਜੇ ਬਚਣਾ ਹੈ, ਤਾਂ ਹੁਣ ਸਭ ਦੀਨੀ 'ਕੱਠੇ ਹੋ ਕੇ ਏਹਨਾਂ ਧਾੜਵੀਆਂ ਦਾ ਨਾਸ ਕਰੋ। ਏਹੋ ਮਤਾ ਪਕਾ ਕੇ ਸੈਂਕੜੇ ਚੌਧਰੀ ਤੇ ਕਾਜ਼ੀ ਮੌਲਵੀ ਫ਼ਕੀਰ ਟੋਲੇ ਬੰਨ੍ਹ ਬੰਨ੍ਹ ਲਾਹੌਰ ਨੂੰ ਚਲੇ ਆਏ। ਨਵਾਬ ਖਾਨ ਬਹਾਦਰ ਨੂੰ ਆਖਣ ਲੱਗੇ, "ਤੂੰ ਤਾਂ ਹੁਣ ਵਹੁਟੀ ਬਣ ਬੈਠਾ ਹੈਂ, ਅਸੀਂ ਕਿਧਰ ਜਾਈਏ? ਏਨ੍ਹਾਂ ਸਿੱਖਾਂ ਨੇ ਸਾਡਾ ਤਾਂ ਕੱਖ ਨਹੀਂ ਛੱਡਿਆ। ਤੂੰ ਮਦਦ ਕਰੇਂ ਤਾਂ ਅਸੀਂ 'ਕੱਠੇ ਹੋ ਕੇ ਏਨ੍ਹਾਂ ਦੀ ਖ਼ਬਰ ਲਈਏ।" ਏਸ ਗੱਲ ਨੂੰ ਸੁਣ ਕੇ ਨਵਾਬ ਨੇ ਬੜੀ ਖ਼ੁਸ਼ੀ ਮੰਨੀ ਤੇ ਲੱਕ ਬੰਨ੍ਹ ਖੜੋਤਾ। ਹੈਦਰੀ ਝੰਡਾ ਈਦਗਾਹ ਵਿੱਚ ਗਡਵਾ ਕੇ ਸਾਰੇ ਪੰਜਾਬ ਵਿੱਚ ਢੰਡੋਰਾ ਫੇਰ ਦਿੱਤਾ ਕਿ ਦੀਨ ਮਜ਼੍ਹਬ ਦਾ ਜੰਗ ਹੋਊ। ਜੋ ਦੀਨਦਾਨ ਨਬੀ ਦੇ ਕਲਮੇਂ ਦੀ ਆਣ ਮੰਨਦਾ ਹੈ, ਓਹ ਦੀਨ ਦੇ ਦੁਸ਼ਮਣਾਂ ਨੂੰ ਦਫੇ ਕਰਨ ਵਾਸਤੇ ਹੈਦਰੀ ਝੰਡੇ ਹੇਠ ਆ ਜਾਵੇ। ਏਹ ਸੁਣਦੇ ਹੀ ਮੁਹੰਮਦੀਆਂ ਨੂੰ ਤਾਂ ਤਰਲੋ ਮੱਛੀ ਲੱਗ ਪਈ। ਹੋਰ ਦੀ ਕੀ ਆਖੀਏ, ਜੁਲਾਹੇ ਭੀ ਖੱਡੀਆਂ ਵਿੱਚੋਂ ਉੱਠ ਕੇ ਮੁੰਗਲੀਆਂ ਤੇ ਕੀਲੀਆਂ ਲੈ ਕੇ ਤੁਰ ਪਏ। ਭੱਟੀ ਪਚਾਧੇ ਬੋਦਲੇ, ਡੋਗਰੇ, ਟਵਾਣੇ, ਚੱਠੇ ਸਿਆਲ, ਬਲੋਚ, ਭੂੰਡੇ, ਜੱਟ, ਰਾਂਈ, ਕੰਬੋ, ਕੱਕੇਜ਼ਈ, ਕਸ਼ਮੀਰੀ, ਪਠਾਣ, ਮੁਗਲ, ਸ਼ੇਖ, ਸੱਯਦ ਆਦਿਕ ਬੇਅੰਤ ਜਾਤਾਂ ਦੇ ਮੁਸਲਮਾਨ ਹੱਥੀਂ ਮੈਂਹਦੀ ਲਾ, ਗਾਨੇ ਹਥਜਾਰ ਬੰਨ੍ਹ, ਦੀਨ ਮਜ਼੍ਹਬ ਦੇ ਜੰਗ ਵਿੱਚ ਸ਼ਹੀਦ ਹੋਣ ਲਈ ਢੋਲ ਬਜਵਾਉਂਦੇ, ਛੂਛਕੜੇ ਪਾਉਂਦੇ ਹੋਏ, ਸਾਉਣ ਦੇ ਨਾਲੇ ਨਦੀਆਂ ਵਾਂਗ ਉੱਛਲ ਉੱਛਲ ਸਿੰਘ ਪੰਥ ਬੜਵਾਨਲ ਦੇ ਉੱਤੇ ਪੈਣ ਲਈ ਲਾਹੌਰ ਵੰਨੀ ਆਟੇ ਦੇ ਗਠੜੇ ਸਿਰਾਂ ਉੱਤੇ ਚੁੱਕ ਕੇ ਚਲੇ ਆਏ। ਇੱਕ ਪੱਖ ਦੇ ਅੰਦਰ ਕਈ ਲੱਖ ਦੀਨਦਾਰ ਕੱਠਾ ਹੋ ਗਿਆ। ਵੱਡੇ ਵੱਡੇ ਦੌਲਤ ਤੇ ਜਾਗੀਰਾਂ ਵਾਲੇ ਮਿਰਜ਼ਾ ਹਾਜੀ ਬੇਗ, ਮੁਰਤਜ਼ਾ ਖਾਂ ਮੁਗਲ ਸੌਦਾਗਰ, ਮੀਆਂ ਮੁੱਲਾਂ ਚੁਗਲ, ਦੌਲਤ ਖਾਂ ਨਜੀਬਗੜੀਆ, ਇਮਾਨਤ ਖਾਂ ਸ਼ੇਖੂਪੁਰੇ ਦਾ, ਹੁਸੈਨ ਖਾਂ ਕਸੂਰੀ, ਜਾਫਰ ਖਾਂ ਸਲੇਮ ਖਾਂ ਰਸੂਲ ਨਗਰ ਦੇ, ਤਕੀਬੇਗ ਸ਼ੱਮਸ ਦੀਨ ਅਲੀਗੜੀਏ ਆਦਿਕ ਮੁਸਲਮਾਨ ਤੇ ਟੋਡਰ ਮਲ* ਦੀਵਾਨ ਦਾ ਪੋਤਾ ਪਹਾੜ ਚੰਦ ਚੂਹਣੀਆਂ ਵਾਲਾ, ਚੌਧਰੀ ਸਾਹਿਬ ਰਾਇ ਨੌਸ਼ਹਿਰੇ ਦਾ, ਆਕਲ,ਦਾਸ ਜੰਡਜਾਲੇ ਦਾ, ਧਰਮ ਦਾਸ ਆਦਿਕ ਅਨੇਕ ਹਿੰਦੂ ਓਸ ਖੁਦਾਈ ਲਸ਼ਕਰ ਦੇ ਸਹਾਇਕ ਬਣ ਗਏ। ਹੁਣ ਸੰ. ੧੭੯੮ ਬਿ. ਨੂੰ ਨਵਾਬ ਖਾਨ ਬਹਾਦਰ ਨੇ ਏਸ ਦੀਨੀ ਸੈਨਾ ਨੂੰ ਬਹੁਤ ਸਾਰਾ ਜੰਗੀ ਸਮਾਨ ਤੇ ਫੌਜ ਦੀ ਮਦਦ ਦੇ ਕੇ ਮੀਰ ਅਨਾਜਤੁਲਾ ਖਾਂ ਬਖ਼ਸ਼ੀ ਨੂੰ ਸਭ ਦੇ ਉੱਤੇ ਹਾਕਮ ਕਰ ਕੇ ਸਿੰਘਾਂ ਦੇ ਮਾਰਨ ਵਾਸਤੇ ਤੋਰ ਦਿੱਤਾ। ਏਧਰ ਪੰਥ ਖਾਲਸਾ ਭੀ ਅਕਾਲ ਪੁਰਖ ਉੱਤੇ ਡੋਰੀ ਰੱਖ ਕੇ ਸ਼ਹੀਦੀ ਮਰਤਬਾ ਲੈਣ ਨੂੰ ਤਿਆਰ ਹੋ ਕਰ ਵੀਹ ਹਜ਼ਾਰ ਸਿੰਘ ਦੀਨੀਆਂ ਨਾਲ ਜੂਝਣ ਵਾਸਤੇ ਕਾਨੂੰਵਾਣ** ਛੰਬ ਦੇ ਵਿੱਚ ਜਾ ਕੱਠਾ ਹੋਇਆ, ਕਿਉਂਕਿ ਸਿੱਖਾਂ ਦੇ ਕਿਲ੍ਹੇ ਕੋਟ ਜ਼ਖੀਰੇ ਜੰਗਲ ਹੀ ਸਨ। ਹੈਦਰੀ ਝੰਡੇ ਵਾਲੀ ਖਲਕਤ ਕਾਨੂੰਵਾਣ ਦੇ ਛੰਭ ਦੇ ਇਰਦ ਗਿਰਦ ਪੰਜ ਪੰਜ ਕੋਹ ਉੱਤਰ ਪਈ। ਕਦੇ ਕਦੇ ਵੇਲੇ ਕੁਵੇਲੇ

---

*ਟੋਡਰ ਮਲ ਦੀਵਾਨ ਚੂਹਣੀ ਪਿੰਡ ਦਾ ਸੀ। ਏਸ ਦਾ ਬਾਪ ਬਹੁਤ ਗ਼ਰੀਬ ਘੁੰਗਣੀਆਂ ਵੇਚ ਕੇ ਗੁਜ਼ਾਰਾ ਕਰਦਾ ਹੁੰਦਾ ਸੀ। ਜਦ ਟੋਡਰ ਮਲ ਪੇਟ ਵਿੱਚ ਆਯਾ ਤਾਂ ਏਸ ਦੀ ਮਾਂ ਚੰਗੇ ਚੰਗੇ ਕਪੜੇ ਗਹਿਣੇ ਅਤਰ ਆਦਿਕ ਖ਼ੁਸ਼ਬੋਈਆਂ ਤੇ ਅੰਗੂਰ ਸੇਓ ਮੰਗਣ ਲੱਗੀ, ਪਰ ਏਸ ਦਾ ਬਾਪ ਗ਼ਰੀਬ ਸੀ, ਕਿੱਥੋਂ ਲਿਆ ਕੇ ਦਿੰਦਾ? ਇੱਕ ਦਿਨ ਐਸਾ ਸੰਜੋਗ ਆ ਕੇ ਬਣਿਆ ਜੋ ਏਸ ਦੇ ਬਾਪ ਤੋਂ ਸਯਾਦਤ ਖਾਂ ਮੇਵੇ ਦੇ ਸੌਦਾਗਰ ਨੇ ਪਹਿਲੋਂ ਘੁੰਗਣੀਆਂ ਖਾਧੀਆਂ ਤੇ ਫੇਰ ਜਦ ਖ਼ੁਸ਼ ਹੋ ਕੇ ਕੁਛ ਦੇਣ ਲੱਗਾ ਤਾਂ ਏਸ ਦੇ ਬਾਪ ਨੇ ਆਪਣੀ ਔਰਤ ਦਾ ਸਾਰਾ ਹਾਲ ਸੁਣਾਯਾ। ਸੌਦਾਗਰ ਨੇ ਉਸ ਦੇ ਪੇਟ ਵਿੱਚ ਭਾਗ ਵਾਲਾ ਪੁਰਖ ਪੈਦਾ ਹੋਣਾ ਸਮਝ ਕੇ ਇੱਕ ਲਿਖਤ ਕਰਵਾ ਲਈ ਤੇ ਫੇਰ ਹਮੇਸ਼ ਪਰਵਰਸ਼ ਕਰਦਾ ਰਿਹਾ ਤੇ ਉਦੋਂ ਭੀ ਕੁਛ ਓਸ ਨੇ ਮੰਗਯਾ ਸੋ ਸਭ ਕੁਛ ਦਿੱਤਾ। ਓਸ ਵਿੱਚੋਂ ਏਹ ਟੋਡਰ ਮਲ ਪੈਦਾ ਹੋਯਾ ਤੇ ਜਦ ਇਹ ਅਕਬਰ ਸ਼ਾਹ ਦਾ ਦੀਵਾਨ ਬਣਿਆ ਤਾਂ ਸਯਾਦਤ ਖਾਂ ਸੌਦਾਗਰ ਨੇ ਓਹ ਲਿਖਤ ਦਿਖਾ ਕੇ ਵੱਡਾ ਔਹਦਾ ਤੇ ਇਨਾਮ ਪਾਯਾ।

**ਕਾਨੂੰਵਾਣ ਪਿੰਡ ਗੁਰਦਾਸਪੁਰ ਦੇ ਜ਼ਿਲ੍ਹੇ ਵਿੱਚ ਚੱਕੀ ਨਦੀ ਦੇ ਕਿਨਾਰੇ ਸੰਮਤ ੧੨੪੩ ਬਿਕ੍ਰਮੀ ਨੂੰ ਕਾਨੋ ਜੱਟੀ ਨੇ ਵਸਾਯਾ ਸੀ। ਏਥੇ ਇੱਕ ਝੀਲ ਐਸੀ ਹੈ ਜੋ ਸੈਂਕੜੇ ਚਸ਼ਮੇ ਪਾਣੀ ਦੇ ਵਿੱਚੋਂ ਨਿੱਕਲਦੇ ਹਨ। ਸਬਜ਼ੀ ਬਹੁਤ ਰਹਿੰਦੀ ਹੈ। ਪਿਛਲੇ ਰਾਜੇ ਸਭ ਏਥੇ ਆ ਕਰ ਸ਼ਿਕਾਰ ਖੇਲਦੇ ਰਹਿੰਦੇ ਸਨ। ਮਹਾਰਾਜਾ ਰਣਜੀਤ ਸਿੰਘ ਤੇ ਖੜਕ ਸਿੰਘ ਭੀ ਜਾਂਦੇ ਰਹੇ ਹਨ। ਹੁਣ ਅੰਗਰੇਜ਼ ਭੀ ਸ਼ਿਕਾਰ ਖੇਲਣ ਜਾਂਦੇ ਹਨ।

ਸਿੰਘ ਬਾਹਰ ਨਿੱਕਲ ਕੇ ਮੁਸਲਮਾਨੀ ਫੌਜ ਉੱਤੇ ਛਾਪਾ ਮਾਰ ਜਾਂਦੇ ਤੇ ਸ਼ਿਕਾਰ ਮਾਰ ਮਾਰ ਕੇ ਕੱਚਾ ਭੁੰਨਾ ਛਕ ਛਕ ਸ਼ਬਦ ਬਾਣੀ ਪੜ੍ਹਦੇ ਹੋਏ ਜੈਕਾਰੇ ਗਜਾਉਂਦੇ ਰਹਿੰਦੇ। ਜਦ ਇੱਕ ਮਹੀਨਾ ਏਸੇ ਤਰ੍ਹਾਂ ਲੰਘਿਆ ਤੇ ਦੀਨੀਆਂ ਦਾ ਅਤੇ ਦੇਸ ਦਾ ਬਹੁਤ ਨੁਕਸਾਨ ਹੋਇਆ ਤਾਂ ਦੀਵਾਨ ਲਖਪਤ ਰਾਇ ਨੇ ਜਾ ਕਰ ਰੱਯਤ ਨੂੰ ਤੇ ਦੀਨੀ ਦਲ ਨੂੰ ਬੰਦੂਕਾਂ ਭਰਵਾ ਕੇ ਛੰਭ ਦੇ ਚੁਫੇਰੇ ਖੜ੍ਹੇ ਕਰ ਦਿੱਤਾ ਤੇ ਜੰਗਲ ਨੂੰ ਅੱਗ ਲਵਾ ਦਿੱਤੀ। ਜਦ ਸਿੰਘਾਂ ਨੇ ਦੇਖਿਆ ਕਿ ਹੁਣ ਏਥੇ ਕਿਸੇ ਤਰ੍ਹਾਂ ਬਚ ਨਹੀਂ ਸਕਦੇ ਤਾਂ ਮਰਣਾ ਮੰਡ ਕੇ ਬੰਦੂਕਾਂ ਕਸ ਕਸ ਤਲਵਾਰਾਂ ਸੂਤ ਸੂਤ ਬਾਹਰ ਨੂੰ ਕੁੱਦ ਪਏ। ਲੜਦੇ ਭਿੜਦੇ ਸੱਤ ਅੱਠ ਕੋਹ ਨਿੱਕਲ ਗਏ। ਫਿਰ ਸਿੰਘਾਂ ਦੇ ਕਈ ਜੱਥੇ ਬਣ ਗਏ। ਜਦ ਕਿਸੇ ਇੱਕ ਜੱਥੇ ਪਿੱਛੇ ਮੁਸਲਮਾਨੀ ਸੈਨਾ ਜਾਵੇ ਤਾਂ ਦੂਸਰੇ ਜੱਥੇ ਰਾਤੋ ਰਾਤ ਓਸ ਪਰ ਜਾ ਪੈਣ। ਇਸੇ ਤਰ੍ਹਾਂ ਕਦੇ ਹੈਦਰੀ ਝੰਡਾ ਸਿੱਖਾਂ ਦੇ ਪਿੱਛੇ ਪਿੱਛੇ ਤੇ ਕਦੇ ਸਿੱਖ ਹੈਦਰੀ ਝੰਡੇ ਦੇ ਪਿੱਛੇ ਪਿੱਛੇ ਫਿਰਦੇ ਸਨ। ਦੇਸ ਵਿੱਚ ਬੰਦੋਬਸਤ ਤੇ ਅਮਨ ਕਰਨ ਦੀ ਥਾਉਂ ਸਗੋਂ ਰਾਜ ਰੌਲਾ ਪੈ ਗਿਆ। ਜੱਦਪਿ ਮੁਸਲਮਾਨਾਂ ਨੇ ਸਿੱਖਾਂ ਦੇ ਪਿੰਡ ਤੇ ਘਰ ਸਭ ਬਰਬਾਦ ਕਰ ਦਿੱਤੇ, ਪਰ ਏਹ ਜ਼ੋਰਵਾਰ ਬਹਾਦਰ ਪੰਥ ਤੁਰਕਾਂ ਦੇ ਕਾਬੂ ਨਾ ਚੜ੍ਹਿਆ। ਅੰਤ ਨੂੰ ਇੱਕ ਜੱਥਾ ਸਿੱਖਾਂ ਦਾ ਰਾਵੀ ਦਰਿਆ ਦੇ ਕੰਢੇ ਭਰਤਗੜ੍ਹ ਪਿੰਡ ਵਿੱਚ ਹੈਦਰੀ ਝੰਡੇ ਦੇ ਅੜਿੱਕੇ ਆ ਗਿਆ। ਦੋ ਦਿਨ ਉੱਥੇ ਲੜਾਈ ਹੋਈ। ਸਿੱਖ ਕੁਛ ਮਾਰੇ ਗਏ, ਕੁਛ ਜ਼ਖ਼ਮੀ ਹੋ ਗਏ। ਮੁਸਲਮਾਨ ਆਪਣਾ ਸਿਰ ਢੱਕਣ ਕਰ ਝੂਠ ਮੂਠ ਫਤੇ ਦੇ ਨਗਾਰੇ ਵਜਾ ਕੇ ਲਾਹੌਰ ਵੰਨੀ ਮੁੜ ਪਏ। ਕੋਈ ਆਖੇ, "ਸਭ ਸਿੰਘ ਮਾਰੇ ਗਏ।" ਕੋਈ ਕਹੇ, "ਨਹੀਂ, ਦਸ ਬੀਸ ਕੁ ਨੱਠ ਭੀ ਗਏ।" ਕੋਈ ਬੋਲੇ, "ਜੇਹੜੇ ਨੱਠੇ ਸਨ, ਓਹ ਭੀ ਅੱਗੇ ਜਾ ਕੇ ਦੀਨੀਆਂ ਦੇ ਹੱਥੋਂ ਤਲਵਾਰ ਦੇ ਘਾਟ ਉਤਾਰੇ ਗਏ।" ਏਸੇ ਤਰ੍ਹਾਂ ਜਿਤਨੇ ਮੂੰਹ ਓਤਨੇ ਟਪੇ।

## ੧੬. ਭੀਲੋਵਾਲ ਦੀ ਕਟਾ ਵੱਢ

ਓੜਕ ਭੀਲੋਵਾਲ ਪਿੰਡ ਦੇ ਕੋਲ ਲਾਹੌਰ ਤੋਂ ੧੫ ਕੋਹ ਦੱਖਣ ਵੰਨੀ ਏਹ ਸਲਾਹ ਕਰ ਕੇ ਠਹਿਰ ਗਏ। ਜੇਹੜੇ ਸਿੰਘਾਂ ਨੇ ਸ਼ਾਹੀ ਲਸ਼ਕਰ ਤੇ ਨਵਾਬ ਨੂੰ ਚਣੇ ਚਬਾ ਛੱਡੇ ਸਨ। ਓਨ੍ਹਾਂ ਨੂੰ ਅਸੀਂ ਮੁਕਾ ਕੇ ਆਏ ਹਾਂ। ਹੁਣ ਸਾਨੂੰ ਰਾਗ ਰੰਗ ਦੇ ਬੜੇ ਭਾਰੇ ਜਲਸੇ ਕਰ ਕੇ ਕਿਸੇ ਚੰਗੇ ਸਾਹਿਤ, ਨੇਕ ਤਾਰੀਖ, ਲਾਹੌਰ ਜਾਨਾ ਚਾਹੀਏ, ਜਿਸ ਕਰ ਕੇ ਨਵਾਬ ਭੀ ਅੱਗੋਂ ਲੈਣ ਆਵੇ। ਓਧਰ ਮੁਸਲਮਾਨ ਤਾਂ ਸਿੰਘਾਂ ਦੀ ਤਰਫੋਂ ਬੇ ਖਟਕੇ ਹੋ ਕੇ ਜਲਸੇ, ਨਾਚ, ਮੁਜਰੇ ਦੇਖਣ ਵਿੱਚ ਤਾਨ ਸੁਨਣੇ ਔਰ ਨਸ਼ੇ ਵਿੱਚ ਚੂਰ ਸਨ। ਏਧਰ ਸਿੰਘਾਂ ਪਾਸ ਜਦ ਨਨਕਾਣੇ ਦੀ ਬਾਰ ਵਿੱਚ ਇਹ ਖ਼ਬਰ ਪਹੁੰਚੀ ਤਾਂ ਵੀਹਾਂ ਕੋਹਾਂ ਤੋਂ ਧਾਵਾ ਕਰ ਕੇ ਰਾਤੋ ਰਾਤ ਰਾਵੀ ਦਰਿਆ ਦੇ ਗਾਹਣ ਲੰਘ ਪਏ। ਅੰਮ੍ਰਿਤ ਵੇਲੇ ਅੱਸੂ ਮਹੀਨੇ ਸੰ. ੧੭੮੮ ਬਿ. ਨੂੰ ਅੱਠ ਕੁ ਹਜ਼ਾਰ ਸਿੰਘ ਕੱਠਾ ਹੋ ਕੇ ਬਿਜਲੀ ਵਾਂਗੂੰ ਅਚਾਨਕ ਦੀਨੀ ਲਸ਼ਕਰ ਉੱਤੇ ਆ ਪਿਆ। ਦੀਨੀ ਕੁਛ ਨਾ ਸੰਭਾਲ ਸਕੇ। ਕਿਉਂਕਿ ਬਹੁਤੇ ਤਾਂ ਨਸ਼ੇ ਦੀ ਖੁਮਾਰੀ ਵਿੱਚ ਸੁੱਤੇ ਪਏ ਸਨ, ਤੇ ਕੋਈ ਪਸਵਾੜੇ ਮਾਰ ਰਹੇ ਸਨ। ਕਈ ਨਿਮਾਜ਼ਾਂ ਪੜ੍ਹਦੇ ਵੁਜੂ ਕਰਦੇ ਸਨ, ਆਪਸ ਵਿੱਚ 'ਕੱਠੇ ਨਾ ਹੋਣੇ ਪਾਏ। ਜਿਧਰ ਕਿਸੇ ਨੂੰ ਸਹੂਲਤ ਦਿੱਸੀ ਓਧਰੇ ਦੌੜ ਗਿਆ। ਸਿੰਘਾਂ ਨੇ ਭੁੱਖੇ ਸ਼ੇਰਾਂ ਵਾਂਗੂ ਮੁਸਲਮਾਨਾਂ ਨੂੰ ਥਾਂਓਂ ਥਾਂਈਂ ਭੇਡਾਂ ਵਾਂਗੂ ਦੱਬ ਲਿਆ। ਲੋਥ ਪਰ ਲੋਥ ਚੜ੍ਹਾ, ਲਹੂ ਦੇ ਨਾਲੇ ਬਹਾ, ਧਰਤੀ ਨੂੰ ਸੁਹਾਗ ਦੀ ਸੂਹੀ ਚਾਦਰ ਪਹਿਨਾ ਦਿੱਤੀ। ਮੁਰਤਜ਼ਾ ਖਾਂ ਸੌਦਾਗਰ, ਮੀਰ ਮੁਹੰਮਦ, ਹਾਜੀ ਬੇਗ, ਹੁਸੈਨ ਖਾਂ, ਤਕੀਬੇਗ, ਪਹਾੜ ਚੰਦ ਆਦਿਕ ਨਾਮੀ ਨਾਮੀ ਲੋਗ ਤਾਂ ਸਿੰਘਾਂ ਨੇ ਚੁਣ ਚੁਣ ਕੇ ਤੇਗ ਦੀ ਭੇਟਾ ਕਰ ਛੱਡੇ। ਹੱਥਜਾਰ ਘੋੜੇ ਜੰਗੀ ਸਾਮਾਨ ਲੈ ਕੇ ਸਿੰਘ ਤਾਂ ਸਾਂਦਲ ਬਾਰ ਦੇ ਸੰਘਣੇ ਜੰਗਲ ਵਿੱਚ ਜਾ ਵੜੇ। ਮੁਸਲਮਾਨਾਂ ਦੇ ਘਰ ਘਰ ਸਿਆਪੇ ਹੋਣ ਲੱਗੇ। ਓਦੋਂ ਦੀ ਹੀ ਏਹ ਕਹਾਵਤ ਹੈ 'ਮਾਰਨ ਗਏ ਸੋ ਮਰ ਗਏ ਖੋਏ ਈਮਾਨ ਤੇ ਮਾਲ। ਨੰਗੋ ਨੰਗ ਚੁਤਾਲ ਸੌ ਡੇਰਾ ਭੀਲੋਵਾਲ' ਸੂਬਾ ਖਾਨ ਬਹਾਦਰ ਤਾਂ ਏਹ ਹਾਲ ਸੁਣ ਕੇ ਸੋਗ ਦੇ ਸਮੁੰਦਰ ਵਿੱਚ ਡੁੱਬ ਗਿਆ।

## ੧੭. ਨਾਜ਼ਮ ਲਾਹੌਰ ਨੇ ਦਿੱਲੀ ਅਰਜ਼ੀ ਭੇਜਣੀ

ਹੁਣ ਖਾਨ ਬਹਾਦਰ ਨੇ ਸਿੰਘਾਂ ਦਾ ਬੰਦੋਬਸਤ ਹੋਣਾ ਆਪਣੇ ਬਲ ਤੋਂ ਬਾਹਰ ਦੇਖ ਕੇ ਮੱਘਰ ਸੰ. ੧੭੮੯ ਬਿ. ਨੂੰ ਮੁਹੰਮਦ ਸ਼ਾਹ ਬਾਦਸ਼ਾਹ ਨੂੰ ਏਸ ਤਰ੍ਹਾਂ ਦੀ ਅਰਜ਼ੀ ਲਿਖ ਭੇਜੀ ਕਿ ਅਸੀਂ ਤਾਂ ਸਿੱਖਾਂ ਦਾ ਨਾਮ ਨਿਸ਼ਾਨ ਖੋਹਣ ਵਾਸਤੇ ਕੋਈ ਕਸਰ ਨਹੀਂ ਛੱਡੀ। ਸਾਰੀ ਵਾਹ ਲਾ ਚੁੱਕੇ ਹਾਂ, ਪਰ ਏਹ ਐਸੀ ਕਰੜੀ ਕੌਮ ਹੈ ਕਦੇ ਹਾਰਦੀ ਨਹੀਂ। ਉਲਟਾ ਏਨ੍ਹਾਂ ਨੇ ਸਾਨੂੰ ਹਰਾ ਛੱਡਿਆ। ਫੇਰ (ਨੰਗਰੜੇ ਆਕੀ, ਲੁਚਾ ਖ਼ੁਦਾ ਤੋਂ ਉੱਚਾ) ਏਨ੍ਹਾਂ ਦਾ ਕੋਈ ਦੇਸ ਪਿੰਡ ਕਿਲ੍ਹਾ ਕੋਟ ਖ਼ਜ਼ਾਨਾ ਨਹੀਂ। ਏਨ੍ਹਾਂ ਦੇ ਪੈਗੰਬਰ ਗੁਰੂ ਗੋਬਿੰਦ ਸਿੰਘ ਜੀ ਨੇ ਖ਼ੁਦਾ ਦੇ ਹੁਕਮ ਨਾਲ ਐਸੀ ਡਾਢੀ ਕਲਾ ਏਨ੍ਹਾਂ ਵਿੱਚ ਪਾਈ ਹੈ, ਜੋ ਦੁਖ ਭੁੱਖ ਨੂੰ ਕੁਛ ਸਮਝਦੇ ਨਹੀਂ। ਇੱਕ ਹਜ਼ਾਰ ਮਾਰੀਦਾ ਹੈ, ਚਾਰ ਹਜ਼ਾਰ ਹੋਰ ਪੈਦਾ ਹੋ ਜਾਂਦਾ ਹੈ। ਲੋਗ ਆਖਦੇ ਹਨ ਕਿ ਸਿੱਖਾਂ ਦਾ ਗੁਰੂ ਏਨ੍ਹਾਂ ਨੂੰ ਆਬੇਹੱਯਾਤ (ਅੰਮ੍ਰਿਤ) ਬਨਾਵਣ ਦੀ ਜੁਗਤਿ ਦਸ ਗਿਆ ਹੈ। ਓਸ ਕਰ ਕੇ ਭੀ ਏਹ ਨਹੀਂ ਮਰਦੇ। ਸੋ ਜੇਕਰ ਏਹ ਹਾਲ ਰਿਹਾ ਤਾਂ ਥੋੜ੍ਹੇ ਹੀ ਚਿਰ ਨੂੰ ਸਾਨੂੰ ਮਾਰ ਕੇ ਦਿੱਲੀ ਪਹੁੰਚੇ ਜਾਣੋ। ਫੇਰ ਆਪ ਨੂੰ ਭੀ ਏਸ ਡੂੰਮਣੇ ਮਖੀਰ ਤੋਂ ਪਿੱਛਾ ਛੁਡਾਉਣਾ ਮੁਸ਼ਕਿਲ ਹੋ ਜਾਊ। ਤਾਂ ਤੇ ਪਹਿਲੇ ਵਾਂਗੂ ਕੁਛ ਜਾਗੀਰ ਦੇ ਕੇ ਇਨ੍ਹਾਂ ਨੂੰ ਟਿਕਾਇਆ ਜਾਵੇ ਤਾਂ ਅਮਨ ਹੋ ਸਕਦਾ ਹੈ। ਹੋਰ ਕੋਈ ਅਮਨ ਹੋਣ ਦੀ ਸੂਰਤ ਨਹੀਂ। ਤਾਂ ਤੇ ਇਨ੍ਹਾਂ ਨੂੰ ਸੁਲ੍ਹਾ ਸਫ਼ਾਈ ਨਾਲ ਆਪਣੇ ਬਣਾਈ ਰੱਖੋ। ਕਿਉਂਕਿ ਓਧਰੋਂ ਨਾਦਰ ਦੀ ਚੜ੍ਹਾਈ ਦੀ ਅਵਾਈ ਲੱਗ ਰਹੀ ਹੈ। ਜੇ ਓਹ ਆਇਆ ਤਾਂ ਵੈਰੀ ਦੀ ਛਾਤੀ ਨਾਲ ਸੱਪ ਮਾਰਣ ਵਾਂਗੂੰ ਓਸ ਦੇ ਅੱਗੇ ਏਨ੍ਹਾਂ ਨੂੰ ਝੋਕ ਦੇਵਾਂਗੇ। ਏਸ ਲਈ ਏਸ ਬਹਾਦਰ ਕੌਮ ਨੂੰ ਹੱਥ ਹੇਠ ਰੱਖਣਾ ਹੀ ਚੰਗਾ ਹੈ। ਅੱਗੇ ਆਪ ਮਾਲਕ ਹੋ ਜੋ ਹੁਕਮ ਹੋਵੇ ਸੋ ਵਰਤਿਆ ਜਾਵੇ।

ਬਾਦਸ਼ਾਹ ਨੇ ਏਹ ਅਰਜ਼ੀ ਖਾਨ ਬਹਾਦਰ ਦੀ ਸੁਣ ਕੇ ਹੁਕਮ ਦਿੱਤਾ ਕਿ ਭੰਡਾਂ ਪਾਸੋਂ ਸਿੰਘਾਂ ਦੀ ਨਕਲ ਦੇਖੀ ਜਾਵੇ।

## ੧੮. ਸਿੰਘਾਂ ਦੀ ਨਕਲ ਬਾਦਸ਼ਾਹ ਨੇ ਦੇਖਣੀ

ਦੋਹਰਾ: ਹੁਕਮ ਪਾਇ ਪਤਿਸ਼ਾਹ ਕਾ, ਸਬ ਭਾਂਡਨ ਤਬ ਆਇ।
ਮੁਹਲਤ ਲੈ ਤ੍ਰੈ ਯਾਮ ਕੀ, ਕਰ ਸਮਾਨ ਸਭ ਭਾਇ ॥੧॥

ਚੌਪਈ: ਮਿਲ ਬਹੁ ਭਾਡਨ ਰਚੀਆਂ ਨਕਲਾਂ। ਲੱਗੇ ਸਜਨ ਤਬ ਸਿੰਘਨ ਸ਼ਕਲਾਂ।
ਕੇਤਕ ਰਚੀਆਂ ਨੀਲ ਨਿਹੰਗਾਂ। ਕੇਤਕ ਸਜੀਆਂ ਸ੍ਵੇਤ ਭੁਜੰਗਾਂ।
ਛੁਟੇ ਦਮਾਲੇ ਯਾ ਬਿਧ ਝੂਲੇਂ। ਮਨੋ ਲੰਗੂਰ ਸੁ ਕੇਹਰ ਹੂਲੇਂ।
ਕਮਰ ਕਛੈਹਰੇ ਪਹਰੇ ਫਾਟੇ। ਲਟਕਤ ਮਨੋ ਸੁ ਕੇਹਰ ਸਾਟੇ।
ਭੂਰੇ ਚਾਦਰ ਫਾਟੇ ਬਸਤਰ। ਟੂਟੇ ਫੂਟੇ ਜ਼ਰਖਲ ਸ਼ਸਤਰ।
ਸਿਰ ਪਰ ਚੱਕਰ ਖੰਡੇ ਤੋੜੇ। ਸਜੇ ਨਾ ਔਰੈ ਸ਼ਸਤ੍ਰ ਥੋੜੇ।
ਇੱਕ ਇਕ ਚੁਕਿਓ ਮਣ ਮਣ ਲੋਹਾ। ਪਹੁੰਚੇ ਸ਼ਾਹਿ ਨਜ਼ੀਕ ਸਰੋਹਾ।
ਫਤੇ ਅਕਾਲ ਅਕਾਲ ਗਜਾਈ। ਧੂਮ ਕਚੈਹਰੀ ਬੀਚ ਮਚਾਈ।
ਨਾਮ ਸੁਨਾਵਨ ਲਾਗੇ ਅਪਨੇ। ਸੁੰਨੇ ਨ ਕਬੀ ਜੋ ਥੇ ਉਨ ਸ੍ਵਪਨੇ।
ਅਯੋ ਬਖੇੜਾ ਸਿੰਘ ਦੁਤੇੜਾ। ਤਕੜਾ ਸਿੰਘ ਲਕੜਾ ਸਿੰਘ ਝੇੜਾ।
ਬਾਘੜ ਸਿੰਘ ਖਾਘੜ ਸਿੰਘ ਫੌੜਾ। ਅਘੜ ਝਘੜ ਸਿੰਘ ਭਗੜ ਭਘੌੜਾ।
ਧਰਤਿ ਧਕੇਲ ਸਿੰਘ ਪਹਾੜਾ। ਦਿੱਲੀ ਤੋੜ ਸਿੰਘ ਸਹਿਲਾੜਾ।
ਗੜਪੁਟ ਸਿੰਘ ਪਹਾੜ ਉਕਾੜਾ। ਮੁਗਲ ਮਾਰ ਸਿੰਘ ਕਾਜ਼ੀ ਸਾੜਾ।
ਖਾਨ ਮਾਰ ਸਿੰਘ ਸੱਯਦ ਗਾਰਾ। ਬਾਬਾ ਝਾੜ ਸਿੰਘ ਫਾੜ ਲਤਾਰਾ।
ਬੱਜਣ ਸਿੰਘ ਗੱਜਣ ਸਿੰਘ ਲੋਹਾ। ਡਾਢਾ ਸਿੰਘ ਖੁਦਾਇ ਅਛੋਹਾ।
ਸਿੰਘ ਕਲੇਸ਼ ਉਪੱਦ੍ਰਵ ਜੰਗੀ। ਧਾੜਮਾਰ ਸਿੰਘ ਤੇਗ ਕੁਢੰਗੀ।
ਤੁਰਕ ਮਾਰ ਸਿੰਘ ਨਾਮ ਇਤਜਾਦੀ। ਸਭਨ ਸੁਨਾਏ ਕਰਤਾ ਦਾਦੀ।

ਸੁਨ ਕੈ ਨਾਮ ਰਹੇ ਸਬ ਤਜਬ। ਕੈਹ ਨ ਸਕੈ ਕਿਛੁ ਠਾਨੈ ਗੱਜਬ।
ਪੈ ਸਰੂਪ ਪਿਖ ਬਾਤੈਂ ਸੁਨ ਸੁਨ। ਹਸ ਹਸ ਪਰਤ ਲੋਗ ਸਭ ਪੁਨ ਪੁਨ।
ਅਰਨ ਨੈਨ ਸਿੰਘ ਲੋਹਤ ਆਨਨ। ਨਰ ਸਰੂਪ ਜਨ ਬਨੇ ਪੱਰਾਨਨ।
ਰਚੇ ਸੁਚਾਲੇ ਬਹੁ ਲਖਬਾਹੇ। ਸੂਰਬੀਰ ਜੇ ਪਰਮ ਸਰਾਹੇ।
ਜੇਤਕ ਥੇ ਸਿੰਘਨ ਕੇ ਬੋਲੇ। ਸਬੀ ਸੁਨਾਏ ਕਰਤ ਠਠੋਲੇ।
ਕੈ ਹੈਂ ਮੁਗਲਾਂ ਦੀਏ ਮਾਏ। ਤੇਰੇ ਸਿੰਘ ਜਵਾਈ ਆਏ।
ਸੁਣ ਨੀ ਤੁਰਕਾਂ ਦੀਏ ਭੈਣੇ। ਤੇਰੇ ਸਿੰਘਾਂ ਗੈਹਣੇ ਲੈਣੇ।
ਸੁਣ ਨੀ ਸੱਯਦਾਨੀ ਮੁਗਲਾਣੀ। ਤੈਥੋਂ ਚੱਕੀ ਸਿੰਘਾਂ ਪਿਹਾਣੀ।
ਭਾਬੀ ਸ਼ੇਖਾਣੀ ਪਠਾਣੀ। ਤੁਮ ਨੇ ਘੋੜਨਿ ਲੀਦ ਉਠਾਣੀ।
ਤੁਮ ਸੋਂ ਸਿੰਘ ਅਨੰਦ ਪਢੈ ਹੈਂ। ਪੈਹਲੇ ਅੰਮ੍ਰਿਤ ਸੂਰ ਛੱਕੈਂ ਹੈਂ।
ਨੀ! ਹਮ ਗੁਰ ਕੇ ਸਿੰਘ ਅਕਾਲੀ। ਜਿਨ ਕੀ ਸਬ ਤੋਂ ਰੀਤਿ ਨਿਰਾਲੀ।
ਤੋੜੈਂ ਸਤਰ ਕੁਫਰ ਕੇ ਜੰਦੇ। ਰਾਖੈਂ ਤੁਰਕਨ ਕੋ ਕਰ ਬੰਦੇ।
ਹਮ ਅਬ ਦਿੱਲੀ ਤਖ਼ਤ ਸੰਭਾਲੈਂ। ਤੁਮ ਕੋ ਖੁਲੀ ਮੌਜ ਦਿਖਾਲੈਂ।
ਹਮਰਾ ਨਿਹਕਲੰਕ ਹੈ ਪੰਥਾ। ਮਾਨੈ ਸ਼ਰਾ ਨ ਕਿਸ ਕੀ ਸੰਥਾ।
ਹਿੰਦੂ ਅੰਧੇ ਤੁਰਕੂ ਕਾਣੇ। ਹਮ ਅਲਗ ਹੈਂ ਦੁਹੂ ਤੇ ਸਿਆਣੇ।
ਅਬ ਹਮ ਸਾਤ ਵਲਾਇਤ ਲੈ ਹੈਂ। ਹਿੰਦੂ ਤੁਰਕੈਂ ਸਿੰਘ ਸਜੈ ਹੈਂ।
ਏਕੈ ਦੀਨ ਅਕਾਲ ਸਜੈ ਹੈਂ। ਦੂਜਾ ਕੋਊ ਨ ਰੈਹਨੋ ਪੈਹੈਂ।
ਅਬ ਨਹਿ ਕਰੋ ਖਾਲਸਾ ਢਿੱਲੀ। ਸੁੱਖੇ ਛਕੋ ਮਾਰ ਲੇਹੁ ਦਿੱਲੀ।
ਪਕੜ ਸਲੋਤਰ ਵੀਚ ਸੁਨੈਹਰੇ। ਰਗੜੀਓ ਸੁਖਾ ਸਿਖਰ ਦੁਪੈਹਰੇ।
ਛਾਣਿਓ ਮਾਰਿਓ ਤਕ ਤਕ ਨੁਗਦਾ। ਕਹੈਂ ਜਾਹੁ ਤੁਰਕਨ ਜੜ ਚੁਗਦਾ।
ਢੱਕੋ ਪੜਦੇ ਰੱਖੇ ਬਾਜੀ। ਨਿਘਰੇ ਮੁਲਾਂ ਉਜੜੇ ਕਾਜੀ।
ਮਾਰੇ ਮੁਗਲ ਦੁਗਲ ਭਏ ਭਾਜੀ। ਗੁਰੂ ਖਾਲਸਾ ਸਦਹੀ ਰਾਜੀ ॥੧॥

ਦੋਹਰਾ: ਰਾਜ ਕਰੇਗਾ ਖਾਲਸਾ ਆਕੀ ਰਹੇ ਨ ਕੋਇ।
ਖ੍ਵਾਰ ਹੋਇ ਸਭ ਮਿਲੈਂਗੇ ਬਚੈ ਸ਼ਰਨ ਜੋ ਹੋਇ ॥੨॥

ਚੌਪਈ: ਅਹੋ ਸੁਖਿਆਂ ਸੁਖ ਬਰਤਾਈਂ। ਅੰਧਾ ਕਾਣਾ ਨਜ਼ਰ ਲਿਆਈਂ।
ਲੈਣਾ ਸੂਝੇ ਦੇਣਾ ਨਾਹੀਂ। ਪਰਬਤ ਰਾਈ ਸਮ ਦਰਸਾਹੀਂ।
ਦੇਗ ਤਿਆਰ ਕਰੈਂ ਅਵਾਜੈਂ। ਜਿਨ ਕੋ ਸੁਨ ਸੁਨ ਤੁਰਕ ਸੁਲਾਜੈਂ।
ਮੈਦਾਨੀ ਕਾਬੇ ਹੁਵੈ ਅਈਏ। ਰਸਤ ਕਾਜ਼ੀਆਂ ਕੋ ਦੇ ਦਈਏ।
ਭੁਗੋ* ਬੇਗਮਾਂ ਮੌਜ ਸਬਾਈ। ਦੇਗ ਤੇਗ ਲੇਹੁ ਗੁਰੂ ਛਕਾਈ।
ਸੁਖ ਨਿਧਾਨ ਸਰਦੌਨੇ ਛਕੀਏ। ਖੇਲ ਚਪੌਲ ਕੋਲ ਨਾ ਬਕੀਏ।
ਛਿੱਤ੍ਰ ਪੌਲਾ ਮੁਲਾਂ ਤੈਹੈਂ। ਮੁਫਤੀ ਕਾਜੀ ਗਾਜ਼ੀ ਖੈਹੈਂ।
ਬਾਤਾਂ ਕਰੇ ਸੁਚੇਤੇ ਬੈਠੇ। ਤੁਰਕੀ ਸਰਦਾਰਨ ਕੋ ਐਠੇ।
ਜੂਤੇ ਝਾੜ ਤਲੇ ਫੜਕਾਵੈਂ। ਕਹੈਂ ਪਠਾਨਨ ਮੂੰਡ ਭਿੜਾਵੈਂ।
ਪਾਦ ਮਾਰ ਵੱਡ ਸ਼ਬਦ ਸੁਨਾਵਾ। ਮਾਰਿਓ ਮੁਗਲ ਸੁ ਭੈਣ ਜਹਾਵਾ।
ਖਤਰਾ ਪੜਾ ਸਮੁਗਲ ਬਤਾਇਆ। ਜਮ ਜਮ ਆਬ ਪੇਸ਼ਾਬ ਦਿਖਾਇਆ।
ਗੜ੍ਹ ਚਤੌੜ ਤੋੜੈਂ ਤਜ ਧਾਰਾ। ਕਹੈਂ ਪਰਤ ਤੁਰਕਨ ਮੁਖ ਸਾਰਾ।
ਰੁੱਪੇ ਭੰਨ ਕਹੈਂ ਸਿਰ ਮੁਗਲੈਂ। ਪੋਸਤ ਡੋਡੇ ਮਲਸੀ ਚੁਗਲੈਂ।
ਭਾਖੈਂ ਤੁਰਕਨ ਕੋ ਕਰ ਬੰਨੇ। ਲੇਹੂ ਪਤਿਸ਼ਾਹੀ ਹੰਨੇ ਹੰਨੇ।

---

*ਫੀਮ।

ਅੱਗਿਓ ਖੇਚੈਂ ਪਿੱਛੋਂ ਧੱਕੈ। ਅਸ੍ਵ ਦਿਖਾਏ ਵਹੀ ਅਥੱਕੈਂ।
ਸਾਗ ਪਾਤ ਰਚ ਦੇਗ ਅਲੂਣੀ। ਰੁੱਖੀ ਮਿੱਸੀ ਘ੍ਰਿਤ ਵਿਹੂਣੀ।
ਅੰਮ੍ਰਿਤ ਸ੍ਵਾਦ ਬਨਿਓ ਕਹਿ ਭਾਈ। ਇੰਦ੍ਰਾਦਿਕ ਯਾ ਸਮ ਨਹੀ ਪਾਈ।
ਦੇਗ ਮਸਤ ਦਿਨ ਕਿਤਕ ਦਿਖਾਵੈਂ। ਚਨੋਂ ਬਦਾਮ ਚਬਾਇ ਬਤਾਵੈਂ।
ਮੀਰੀ ਪੀਰੀ ਸ਼ਾਹਤ ਹੰਨਾ। ਮਿਲੀ ਸੁਨਾਈ ਦਰਗਹ ਕੰਨਾ।
ਖੜੇ ਸੌਣ ਅਰ ਚਲਤੇ ਖਾਣਾ। ਸ਼ੁਕਰ ਇਬਾਦਤ ਸਤਿਗੁਰ ਭਾਣਾ।
ਚੱਕੀ ਪੀਸ ਫਿਰਨ ਅਸਵਾਰੀ। ਲਾਠੀ ਫਤੇ ਕੁਮੈਤ ਦਿਖਾਰੀ।
ਬੀਆਬਾਨ ਮੈਂ ਕੀਆ ਡੇਰਾ। ਤਾਂਗੂ ਬੈਠਾ ਕਰ ਇਮਟੇਰਾ।
ਹਿੰਦੂ ਮੁਸਲਾ ਜੋ ਚੜ੍ਹ ਆਈ। ਤਾਕੋ ਤੂੰ ਝੱਟ ਖ਼ਬਰ ਬਤਾਈ।
ਗਾਫ਼ਲਤਾ ਨਹਿ ਭਾਵ ਬਤਾਇਆ। ਕੂਹੀ ਬਾਜ਼ ਸ਼ਿਕਾਰ ਦਿਖਾਇਆ।
ਸਾਲੋਤਰ ਸੁਨੈਹਰੇ ਲੈ ਕੇ। ਸਿਰ ਤੁਰਕਨ ਰਗੜੈਂ ਭੰਗ ਕੈਕੇ।
ਮਾਲਸ਼ ਕਰਨ ਲੱਗੇ ਬਹੁ ਅਸ੍ਵਨ। ਬਾਤੈਂ ਕਰ ਕਰ ਤੁਰਕਨ ਹੱਸਨ।
ਬਾਤੈਂ ਕਰਤ ਲੰਗਰ ਭਾ ਤਿਆਰੇ। ਲੱਗੇ ਛੱਕਨ ਸਿੰਘ ਅਤਿ ਮੁਦਧਾਰੇ।
ਸਬਜ਼ ਪੁਲਾਓ ਸਾਗ ਦਿਖਰਾਇਆ। ਬਿਨਾ ਨਿਮਕ ਕੈਂਹ ਕੁਣਕਾ ਪਾਇਆ।
ਚਣੇ ਉਬਾਲੇ ਬੂੰਦੀ ਲੇਬੀ। ਟੀਂਡ ਲੱਡੂ ਜੰਡ ਫਲੀ ਜਲੇਬੀ।
ਪੀਝੂ ਪੀਲ ਬਿਦਾਣ ਮਿਠਾਈ। ਪੱਤ ਗਲੋਟਨ ਪੂਰੀ ਪਾਈ।
ਭਾਖੈਂ ਖੁਰਮੇਂ ਖਾਇ ਕੰਦੂਰੀ। ਕੌਲ ਗਟੇ ਭਿਸ ਸੇਉ ਸਪੂਰੀ।
ਗੱਠੇ ਸਰ ਨਾਲੀ ਕੀ ਖਾਵੈਂ। ਅੰਮ੍ਰਤਸ੍ਵਾਦ ਮਿਠਾਈ ਗਾਵੈਂ।
ਕਬੀ ਨ ਬੈਠਤ ਸੋਵਤ ਪੈਹੈਂ। ਨਿਸ ਦਿਨ ਬਾਣੀ ਗੁਰਾਂ ਰਟੈ ਹੈਂ।
ਚਾਲ ਚਲਨ ਅਰ ਸੁਨਸੁਨ ਬਾਤੈਂ। ਸਿੰਘਨ ਕੀ ਪਿਖ ਨਕਲ ਬਖਜਾਤੈਂ।
ਸ਼ਾਹਿ ਸਮੇਤ ਕਚੈਹਰੀ ਸਬਹੀ। ਹਸ ਹਸ ਪਰਤ ਕੋਪ ਹ੍ਵੈ ਕਬ ਹੀ।
ਫਿਰ ਤੁਰਕਨ ਕੀ ਰਚੀਆਂ ਨਕਲਾਂ। ਲੱਗੇ ਦਿਖਾਵਨ ਛੱਡ ਕਦ ਸ਼ਕਲਾਂ।
ਤੁਰਕਸਤਾਨੀ ਹਿੰਦੁਸਤਾਨੀ। ਮੁਗਲ ਪਠਾਣ ਸੁਬਨੇ ਦੁਰਾਨੀ।
ਸੱਯਦ ਸ਼ੇਖ ਬਨੇ ਬਹੁ ਭਾਏ। ਮੇਵੇ ਮਾਸ ਜਿਨੇਂ ਸਦਖਾਏ।
ਦੇਸ ਦੇਸ ਕੇ ਰਚੇ ਸਿਪਾਹੀ। ਘੋੜਾ ਤਿਸਪੈ ਤਿਸ ਦਿਸਕਾਹੀ।
ਪਸ਼ਮੀਨੇ ਲੌਉਮ ਦੇ ਬਸਤਰ। ਬਾਢ ਚੜ੍ਹੇ ਬਹੁ ਉੱਜਲ ਸ਼ਸਤਰ।
ਸੈਫ ਸੰਜੋਏ ਸਿਪਰ ਚਿਰਾਨੇ। ਆਹਨਿ ਟੋਪ ਸੰਗ ਦਸਤਾਨੇ।
ਅੱਸ੍ਵ ਸਿਪਾਹੀ ਆਹਨਿ ਸੰਪਟ। ਮਢੇ ਮਨੋਹਿਤ ਸੱਤ੍ਰਨ ਝੰਪਟ।
ਐਸੀ ਅਨੀ ਘਨੀ ਚੜ੍ਹ ਧਾਈ। ਟਾਗੂ ਸਿੰਘਨ ਕਹਿਓ ਸੁਨਾਈ।
ਉਡੀ ਗਰਦ ਕੈਂਹ ਤੁਰਕ ਸੁਆਏ। ਸੁਨ ਸਿੰਘਨ ਕੇ ਮਨ ਹਰਖਾਏ।
ਊਰਧ ਕੇ ਸਭਏ ਅਤਿ ਠਾਢੇ। ਇਸ ਮਿਸ ਦਿਸਨ ਭਜਨ ਮਨ ਬਾਢੇ।
ਚਢਿਓ ਬੀਰ ਰਸ ਜਸਦ ਅਪਾਰੀ। ਭਜਾਨਕ ਰੂਪ ਭਏ ਸਭ ਭਾਰੀ।
ਫ਼ੁੱਲ ਗਏ ਤਨ ਥੂਲ ਡਰਾਰੇ। ਬਨੇ ਦੇਉ ਜਨ ਇਛਿਆ ਚਾਰੇ।
ਚਿਤੈਂ ਉੱਤੈ ਚਖੁ ਲਾਲ ਕਰਾਲੈਂ। ਜਨ ਗਜ ਗਨ ਦਿਸ ਸ਼ੇਰ ਬਿਸਾਲੈਂ।
ਗਾਜੀ ਗਜੈ ਸੁੰਬ ਧਰ ਪਾਰੈਂ। ਦੁਬਲੇ ਸੇ ਸਬਲੇ ਭਏ ਤਿਆਰੈਂ।
ਚਢਿਓ ਰੰਗ ਸੁਨ ਜੰਗ ਤਦਾਏ। ਸਿੰਘਨ ਝਟਪਟ ਪਾਖਰ ਪਾਏ।
ਫਾਟੇ ਤੈਹਰੂ ਟੂਟੀ ਕਾਠੀ। ਕਿਨਹੂ ਆਰ ਰੰਬੀ ਕੱਢ ਸਾਠੀ।
ਠੌਰ ਲਗਾਮਨ ਦੀਨੀ ਖੱਬੀ। ਜਗਾ ਰਕਾਬਨ ਰੱਸੀ ਫੱਬੀ।
ਸਾਖਤ ਪੂਜੀ ਤੰਗ ਫਰਾਕੀ। ਟੂਟੇ ਫੂਟੇ ਸਾਜ ਇਰਾਕੀ।
ਫਾਟੀ ਚਾਦਰ ਭੂਰੇ ਗ਼ਲਤੀ। ਸੋਊ ਲਪੇਟੇ ਸਿੰਘਨ ਜਲਤੀ।

ਲੀਰਨ ਸੀਰਨ ਵੱਟੀ ਰੱਸੀ। ਕਮਰ ਸਮਰ ਹਿਤ ਭੂਖਯੋ ਕਸੀ।
ਤਬ ਤਰਵਾਰੇਂ ਲਾਗੇ ਖੈਂਚਨ। ਰਕਤ ਭਰੀ ਨਹਿ ਸਾਕੈਂ ਐਂਚਨ।
ਦੁਹਿ ਚਹੁੰ ਮਿਲ ਬਲ ਕਰ ਨਿਕਸਾਈ। ਪਾਹਨ ਰੇਤੇ ਸੰਗ ਘਸਾਈ।
ਬਹੁ ਅਜਾਨ ਸਿਦਕੀ ਯਹ ਕੀਨਾ। ਗੋਰੀ ਡਾਰ ਬਰੂਦ ਭਰੀਨਾ।
ਜਾਨਕਾਰ ਲੱਖ ਤਿਨੈਂ ਅਲਾਏ। ਕੋਨ ਸਕੈ ਅਬ ਯਾਹਿ ਚਲਾਏ।
ਤਬ ਤਿਨ ਭਾਖਯੋ ਗੁਰੂ ਚਲਾਊ। ਉਲਟ ਮੁਹਿਮ ਸਮ ਸੁਲਟ ਕਰਾਊ।
ਦੁਹੁ ਦਲਨ ਕਾ ਪਰਯੋ ਮੁਕਾਬਲ। ਤੁਰਕਨ ਪਰ ਸਿੰਘ ਕੀਨੇ ਕਾਬਲ।
ਸਾਣ ਚੜੀ ਤੁਰਕਨ ਤਰਵਾਰੈਂ। ਸਕੈਂ ਨ ਸਿੰਘਨ ਕਾ ਕਟਬਾਰੈਂ।
ਜਯੋਂ ਜਯੋਂ ਘਾਵ ਚੀਰ ਸਮ ਲਾਗੈ। ਤਯੋਂ ਤਯੋਂ ਰੋਸ ਕੈਹਰੈ ਜਾਗੈਂ।
ਲਹੁ ਭਰੀ ਜਰੀਯੁਤ ਮਜਾਨੈ। ਮਾਰੀ ਉੱਛਰ ਉੱਛਰ ਸਿੰਘ ਜ੍ਵਾਨੈ।
ਸਹਿਤ ਸੰਜੋਏ ਤੁਰਕਨ ਕਟ ਕੈ। ਜੀਨ ਕਾਟ ਘੋਰਨ ਮਧ ਸਟਕੈ।
ਮੁਰਦੇ ਸੇਜ ਸਿੰਘਨ ਕੇ ਘੋੜੇ। ਦੌੜਤ ਨਾਹਿ ਜੰਗ ਮੈਂ ਥੋੜ੍ਹੇ।
ਕੂਦ ਕੂਦ ਤੁਰਕਨ ਪਰ ਚੜਹੀਂ। ਪਾਉਂ ਜਾਇ ਫੀਲਨ ਸਿਰ ਧਰਹੀਂ।
ਗੱਜ ਕੱਟਾ ਕੈਹਲੈ ਸਿੰਘ ਛਾਲੀ। ਕਰੈਂ ਤੇਗ ਹਤ ਹੌਦੇ ਖ਼ਾਲੀ।
ਤੁਰਕਨ ਬਾਰਿ ਜਾਇ ਜਬ ਫੇਟੇ। ਮਾਰ ਗਿਰਾਵਤ ਸਿੰਘ ਜਟੇਟੇ।
ਲਗੈਂ ਘਾਵ ਸਿੰਘਨ ਤਨ ਜੇਤੇ। ਗੈਂਡੇ ਚਰਮ ਸਮਾਨ ਸੁਤੇਤੇ।
ਬੂੰਦੈਂ ਨਿਕਸ ਲਹੁ ਕਿਛ ਜਮਹੈ। ਗਿਰੈਂ ਸਿੰਘ ਨਹਿ ਮਾਨੋ ਗ਼ਮ ਹੈ।
ਤੇਗਾਂ ਤੁਰਕਨ ਤਨ ਯੋਂ ਧਸ ਹੈਂ। ਛੁਰੀ ਜੈਸ ਖਰਬੂਜੈਂ ਧਸਹੈਂ।
ਧਾਰੈਂ ਛੁਟੈਂ ਖ਼ੂਨ ਪ੍ਰਨਾਰੈਂ। ਗਿਰ ਗੇਰੂ ਜਯੋਂ ਝਰਤ ਅਪਾਰੈਂ।
ਜ਼ਰਾ ਕੁ ਜ਼ਖ਼ਮ ਜਾਂਹਿ ਕਛੁ ਲਾਗੈਂ। ਗਿਰਤ ਬੇਹੋਸ਼ ਹੋਸ਼ ਸਭ ਭਾਗੈਂ।
ਦਸਕ ਤਾਂਹਿ ਸੰਭਾਰਨ ਕਰ ਹੈਂ। ਦਿਲਦੈ ਦਲ ਤੁਰਕੀ ਨਹਿ ਲਰਹੈਂ।
ਜੇਊ ਬੰਦੂਕ ਕਸੀ ਥੀ ਉਲਟੀ। ਤੁਰਕਨ ਪਰ ਚਾਲੀ ਹ੍ਵੈ ਸੁਲਟੀ।
ਹਾਥ ਹੀਨ ਥੇ ਜੇ ਸਰਦੂਲਾ। ਹਾਥ ਦਿਖਾਏ ਬਹੁ ਕਰ ਹੂਲਾ।
ਅਵਰ ਹੀਨ ਥੇ ਜੇਤਕ ਪੈਰਾ। ਸੱਤ੍ਰੂਨ ਦੀ ਹਿਤ ਭਏ ਸਪੈਰਾ।
ਨਾਈ ਝੀਵਰ ਛੀਂਬੇ ਖਾਤੀ। ਬ੍ਰਹਮਣ ਬਣੀਏ ਜੱਟ ਸੁਜਾਤੀ।
ਸੈਣੀ ਸੂਦ ਸੁਨਾਰ ਕਮੀਨੇ। ਸਜਾਰ ਨਸੇ ਥੇ ਮ੍ਰਿਗ ਪਤਿ ਚੀਨੇ।
ਗਾਲਬ ਸਿੰਘ ਤੁਰਕ ਮਗਲੂਬੈਂ। ਭਏ ਜਬੈਂ ਯੋਂ ਲੜ ਕਰ ਖੂਬੈਂ।
ਬਨ ਮੈਂ ਧਸੇ ਸਿੰਘ ਤਬ ਧਾਈ। ਕੈਹੈਂ ਸਤਿਗੁਰੂ ਫਤੇ ਦਿਲਾਈ।
ਪਿਖ ਪਤਿਸ਼ਾਹਿ ਲਗੀ ਚਟਪਾਟੀ। ਹੈਰਤ ਅੰਗੁਰੀ ਦਾਂਤਨ ਕਾਟੀ।
ਊਰਧ ਸ੍ਵਾਸ ਖੈਂਚ ਇਕਬਾਰਾ। ਕੀਨ ਵਜੀਰਨ ਤਰਫ ਇਸਾਰਾ।
ਦੇਖੋ ਕੁਦਰਤ ਅਜਬ ਖ਼ੁਦਾ ਕੀ। ਕਹੀ ਨ ਜਾਤ ਬਾਤ ਕੁਛ ਤਾਂ ਕੀ।
ਚਿਰੀਯਤ ਤੇ ਕਰ ਬਾਜ਼ ਦਿਖਾਵਤ। ਸੋ ਫਿਰ ਲਗਰਨ ਝਗਰਨ ਖਾਵਤ।
ਇਹ ਕੌਤਕ ਪਿਖ ਸੁਨ ਤੁਰਕਾਨੀ। ਲਰਜ਼ਾਨੀ ਮਨ ਅਧਿਕ ਰਿਸਾਨੀ।
ਜਨ ਸਭ ਕੇ ਸਿਰ ਪਰਯੋ ਪਾਨੀ। ਪੇਸ਼ ਨ ਲੇਸ ਬਸੇਸ ਚਲਾਨੀ।
ਪਢਯੋ ਲਾਹੌਲ ਬਢਯੋ ਦਿਲ ਹੌਲਾ। ਕਹਯੋ ਸਮੇਟੈ ਇਨ ਕੇ ਮੌਲਾ।
ਬਾਦਸ਼ਾਹ ਚਿਤ ਚਕ੍ਰਿਤ ਭਯੋ। ਆਖਰ ਯਾ ਬਿਧ ਬਯੋਤ ਬਨਯੋ।

## ੧੯. ਸਿੰਘਾਂ ਨੂੰ ਜਾਗੀਰ ਤੇ ਨਵਾਬੀ ਕਪੂਰ ਸਿੰਘ ਜੀ ਨੂੰ ਮਿਲਣੀ

ਏਹ ਨਕਲ ਦੇਖ ਕਰ ਬਾਦਸ਼ਾਹ ਨੇ ੧ ਲੱਖ ਰੁਪਏ ਦੀ ਜਾਗੀਰ ਤੇ ਇੱਕ ਖਿਲਤ ਬਹੁਤ ਕੀਮਤੀ ਨਵਾਬੀ ਖ਼ਿਤਾਬ ਪੰਥ ਖਾਲਸੇ ਨੂੰ ਦੇ ਭੇਜਿਆ। ਖਾਨ ਬਹਾਦਰ ਨੇ ਸੁਬੇਗ ਸਿੰਘ ਦੇ ਵਕੀਲ ਨੂੰ ਉਹੋ ਖਿਲਤ, ਖਿਤਾਬ, ਸਨਦ, ਜਾਗੀਰ ਦੇ ਕੇ ਬੈਸਾਖ ਸੰ. ੧੭੯੦ ਬਿ. ਨੂੰ ਇਸ ਸ਼ਰਤ ਪਰ ਸਿੰਘਾਂ ਪਾਸ ਭੇਜਿਆ ਕਿ ਏਹ ਜਾਗੀਰ ਲੈ ਕੇ ਫੇਰ ਕੋਈ ਸਿੰਘ ਲੁੱਟ ਖਸੋਟ ਨਾ ਕਰੇ। ਜਦ ਸੁਬੇਗ ਸਿੰਘ ਨੇ ਅੰਮ੍ਰਿਤਸਰ ਪਹੁੰਚ ਕਰ ਸਿੰਘਾਂ ਦੇ ਦੀਵਾਨ ਵਿੱਚ ਦਰਬਾਰਾ ਸਿੰਘ ਤਲਾਂਗਰੀ ਹਰੀ ਸਿੰਘ* ਆਦਿਕ ਬੜੇ ਬੜੇ ਜੱਥੇਦਾਰਾਂ ਅੱਗੇ ਖਿਲਤ ਰੱਖਿਆ, ਤਾਂ ਦਰਬਾਰਾ ਸਿੰਘ ਨੇ ਆਖਿਆ, "ਤੁਰਕਾਂ ਦੀ ਦਿੱਤੀ ਹੋਈ ਕੋਈ ਚੀਜ਼ ਖਾਲਸਾ ਨਹੀਂ ਲਏਗਾ। ਅਸੀਂ ਤਾਂ ਤੇਗ ਦੇ ਜ਼ੋਰ ਨਾਲ ਗੁਰੂ ਜੀ ਦੇ ਬਚਨਾਂ ਅਨੁਸਾਰ ਹੱਨੇ ਹੱਨੇ* ਬਾਦਸ਼ਾਹੀ ਕਰਨੀ ਹੈ। ਬਾਦਸ਼ਾਹੀ ਛੱਡ ਕੇ ਨਵਾਬੀ ਖਰਾਬੀ ਕਿਉਂ ਲਈਏ?" ਵਕੀਲ ਨੇ ਬਹੁਤ ਕੁਛ ਸਮਝਾ ਬੁਝਾ ਕੇ ਅਰਜ਼ ਕੀਤੀ ਕਿ ਏਹ ਤਾਂ ਮੁਸਲਮਾਨਾਂ ਨੇ ਆਪਣੀ ਬੇਟੀ (ਬਾਦਸ਼ਾਹੀ) ਖਾਲਸੇ ਨੂੰ ਦੇਣ ਵਾਸਤੇ ਟਿੱਕਾ (ਸਗਨ) ਭੇਜਿਆ ਹੈ, ਤੁਸੀਂ ਘਰ ਆਈ ਵਧਾਈ ਮੋੜੋ ਨਹੀਂ। ਏਹ ਲੈ ਕੇ ਭੀ ਬਾਦਸ਼ਾਹੀ ਲੈਣ ਦੇ ਦਾਵੇਦਾਰ ਬਣੇ ਰਹੋ। ਦੋ ਇੱਕ ਘੜੀ ਤਾਂ ਸਭ ਨੇ ਐਸੀ ਬੇਪਰਵਾਹੀ ਦਿਖਾਈ ਜੋ ਨਵਾਬੀ ਦਾ ਖਿਲਤ ਚੌਗਾਨ ਦੀ ਗੇਂਦ ਕਰ ਰੱਖਿਆ। ਜਿਸ ਅੱਗੇ ਰੱਖਿਆ ਜਾਵੇ, ਓਹੋ ਪੈਰ ਦੀ ਠੋਕਰ ਮਾਰ ਕੇ ਧਕੇਲ ਦੇਵੇ। ਜਦ ਹੋਰ ਕਿਸੇ ਨੇ ਨਾ ਕਬੂਲਿਆ ਤਾਂ ਸਬੇਗ ਸਿੰਘ ਨੇ ਫੇਰ ਏਹ ਬੇਨਤੀ ਕੀਤੀ, "ਜੇਕਰ ਮੁਖੀਆ ਸਿੰਘ ਕੋਈ ਨਹੀਂ ਲੈਂਦਾ, ਤਾਂ ਕਿਸੇ ਟੈਹਲ ਵਾਲੇ ਨੂੰ ਦੇ ਛੱਡੋ। ਮੋੜਨਾ ਚੰਗਾ ਨਹੀਂ।" ਏਹ ਬਾਤ ਵਕੀਲ ਦੀ ਮੰਨ ਕੇ ਸਿੰਘਾਂ ਨੇ ਕਪੂਰ ਸਿੰਘ ਬ੍ਰਿਕ ਜ਼ਿਮੀਂਦਾਰ ਫੈਜ਼ੁਲਾਪੁਰੀਏ ਨੂੰ ਜੋ ਓਸ ਵਕਤ ਦੀਵਾਨ ਵਿੱਚ ਪੱਖਾ ਕਰ ਰਿਹਾ ਸੀ, ਨਵਾਬੀ ਦਾ ਖਿਲਤ ਪਹਿਨਾ ਕਰ ਖਾਲਸੇ ਦਾ ਨਵਾਬ ਮੰਨ ਲੀਤਾ।

## ੨੦. ਖਾਲਸੇ ਦੀ ਵਰਤੋਂ

ਹੁਣ ਕਪੂਰ ਸਿੰਘ ਨੂੰ ਆਪਣਾ ਨਵਾਬ ਥਾਪ ਕੇ ਪੰਥ ਖਾਲਸਾ ਅੰਮ੍ਰਿਤਸਰ ਰਹਿਣ ਲੱਗਾ। ਦਪਾਲਪੁਰ, ਕੰਗਨਵਾਲ, ਝੁਬਾਲ, ਏਹ ਪਰਗਣੇ ਜੋ ਜਾਗੀਰ ਵਿੱਚ ਮਿਲੇ ਸਨ, ਏਨ੍ਹਾਂ ਦੀ ਆਮਦਨੀ ਗੁਰੂ ਦੇ ਖ਼ਜ਼ਾਨੇ ਵਿੱਚ ਜਮ੍ਹਾ ਰੱਖ ਕੇ ਦੀਵਾਨ ਦਰਬਾਰਾ ਸਿੰਘ ਤੇ ਨਵਾਬ ਕਪੂਰ ਸਿੰਘ ਲੰਗਰ ਆਦਿਕ ਦਾ ਸਭ ਵਿਹਾਰ ਚਲਾਉਂਦੇ ਰਹੇ। ਮਾਰੋ ਮਾਰ ਕਰਨੀ ਸਭ ਛੱਡ ਦਿੱਤੀ।

ਓਸ ਸਮੇਂ ਸਿੰਘਾਂ ਦਾ ਆਪਸ ਵਿੱਚ ਬਹੁਤ ਪਿਆਰ ਤੇ ਏਕਾਯਤ ਸੀ। ਇੱਕ ਦੂਸਰੇ ਨੂੰ ਆਪਣੇ ਪ੍ਰਾਣਾਂ ਜੈਸਾ ਪਿਆਰਾ ਤੇ ਸਕਾ ਭਾਈ ਸਮਝਦਾ ਸੀ। ਨੀਚੀ, ਊਚੀ, ਜਾਤਿ ਪਾਤ ਦਾ ਭੇਦ ਕੋਈ ਨਹੀਂ ਸੀ। ਸਭ ਆਪ ਨੂੰ ਇੱਕ ਰੂਪ ਸੋਢ ਬੰਸ ਛੱਤ੍ਰੀ ਖਾਲਸਾ ਮੰਨਦੇ ਸਨ। ਜੋ ਕੋਈ ਕੁਛ ਕਮਾ ਕੇ ਕਿਧਰੋਂ ਲਿਆਉਂਦਾ, ਸੋ ਸਭ ਗੁਰੂ ਕੇ ਖ਼ਜ਼ਾਨੇ ਵਿੱਚ ਜਮ੍ਹਾਂ ਕਰ ਕੇ ਸਭਨਾਂ ਭਾਈਆਂ ਦੇ ਨਾਲ ਰਲ ਕੇ ਗੁਜ਼ਾਰਾ ਕਰਦਾ। ਵੱਧ ਘੱਟ ਲੈਣ ਦਾ ਕਦੇ ਕਿਸੇ ਨੂੰ ਖ਼ਿਆਲ ਹੀ ਨਾ ਫੁਰਦਾ। ਜੋ ਕੁਛ ਨਵਾਬ ਆਦਿਕ ਮੁਖੀ ਸਿੰਘ ਵਰਤਾਉਂਦੇ, ਓਸੇ ਪਰ ਸਭ ਆਨੰਦ ਰਹਿੰਦੇ ਤੇ ਰਾਤ ਦਿਨੇ ਗੁਰੂ ਦੀ ਬਾਣੀ ਪੜ੍ਹਦੇ ਹੋਏ ਸ਼ਸਤ੍ਰ ਵਿੱਦਿਆ ਸਿੱਖਦੇ ਸਿਖਾਉਂਦੇ। ਘੋੜਿਆਂ ਦੀ, ਸ਼ਸਤ੍ਰਾਂ ਦੀ, ਲੰਗਰ ਦੀ ਟਹਿਲ ਕਰਦੇ ਰਹਿੰਦੇ। ਜੇਕਰ ਕਦੇ ਕਿਸੇ ਤੋਂ ਬੁਰਿਆਈ ਹੋ ਜਾਂਦੀ, ਤਾਂ ਖਾਲਸੇ ਦੇ ਦੀਵਾਨ ਦੀ ਆਗਿਆ ਲੈ ਕੇ ਭਾਈ ਮਨੀ ਸਿੰਘ ਜੀ ਜੱਥਾ ਜੋਗ ਓਸ ਨੂੰ ਤਨਖਾਹ ਲਾ ਦਿੰਦੇ ਤੇ ਓਹ ਭੀ ਬਿਨਾਂ ਹੀਲ ਹੁੱਜਤ ਮੰਨ ਲੈਂਦੇ।

---

*ਹਰੀ ਸਿੰਘ ਦੇ ਹੱਥ ਵਿੱਚ ਪਦਮ ਦਾ ਚਿੰਨ੍ਹ ਸੀ, ਇਸ ਕਰ ਕੇ ਸਾਰੇ ਪੰਥ ਨੂੰ ਲੰਗਰ ਵਰਤਾਉਂਦਾ ਤੇ ਕੋਈ ਚੀਜ਼ ਨਾ ਨਿਖੁੱਟਦੀ ਸੀ।

*ਹੱਨੇ ਹੱਨੇ ਕਾਠੀ ਕਾਠੀ ਪ੍ਰਤੀ ਸਿੰਘਾਂ ਦੀ ਬਹਾਦਰੀ ਹੋਵੇਗੀ, ਸੋ ਠੀਕ ਹੋ ਲਈ। ਮੈਣਦਾਬ ਦੇਸ ਵਿੱਚ ਪ੍ਰਤੱਖ ਮਸ਼ਹੂਰ ਹੈ। ਚੂੜ੍ਹੇ, ਚਮਾਰ, ਨਾਈ, ਧੋਬੀ, ਛੀਂਬੇ, ਕੰਬੋ, ਕਲਾਲ, ਜੱਟ, ਤਖਾਣ ਭੀ ਆਪਣੇ ਆਪਣੇ ਪਿੰਡ ਦੀ ਸੁਤੰਤ੍ਰ ਬਾਦਸ਼ਾਹੀ ਸੰਮਤ ੧੯੨੫ ਬਿਕ੍ਰਮੀ ਤੋਂ ੧੯੬੬ ਬਿਕ੍ਰਮੀ ਤੱਕ ਕਰਦੇ ਰਹੇ।

## ੨੧. ਮੁਖੀਏ ਸਿੰਘਾਂ ਦੀ ਗਿਣਤੀ

ਏਸ ਸਮੇਂ ਹਜ਼ੂਰੀਏ ਤੇ ਮੁਖੀਏ ਪੰਥ ਵਿੱਚ ਏਹ ਸਿੰਘ ਸਨ: ਦਰਬਾਰਾ ਸਿੰਘ ਦੀਵਾਨ, ਸੰਗਤ ਸਿੰਘ ਖ਼ਜ਼ਾਨਚੀ, ਹਰੀ ਸਿੰਘ ਲਾਂਗਰੀ, ਭਗਤ ਸਿੰਘ ਮੋਦੀ; ਬੁੱਢਾ ਸਿੰਘ ਦੇਸੀ, ਹਰਦਿੱਤ ਸਿੰਘ, ਗਰਜਾ ਸਿੰਘ, ਸੱਜਨ ਸਿੰਘ, ਈਸ਼ਰ ਸਿੰਘ, ਗਿਆਨ ਸਿੰਘ, ਸਾਧੂ ਸਿੰਘ, ਦੇਵਾ ਸਿੰਘ, ਨਵਾਬ ਕਪੂਰ ਸਿੰਘ, ਹਰੀ ਸਿੰਘ ਸੁਖਈ, ਦੀਪ ਸਿੰਘ, ਗੁਰਬਖ਼ਸ਼ ਸਿੰਘ ਸ਼ਹੀਦ, ਬਰਾਜ ਸਿੰਘ, ਜੱਸਾ ਸਿੰਘ, ਕਰਮ ਸਿੰਘ, ਭੋਮਾ ਸਿੰਘ, ਅਤਰ ਸਿੰਘ, ਸੀਹਾਂ ਸਿੰਘ, ਬਦਨ ਸਿੰਘ, ਕੇਹਰ ਸਿੰਘ, ਬੱਜ਼ੂ ਸਿੰਘ, ਘਨਘੋਰ ਸਿੰਘ, ਅਮਰ ਸਿੰਘ ਆਦਿਕ ਬਹੁਤ ਨਾਮੀ ਨਾਮੀ ਪੰਥ ਵਿੱਚ ਮੰਨੇ ਪ੍ਰਮੰਨੇ ਹੋਏ ਸਨ।

## ੨੨. ਤਰਣਾ ਦਲ ਬੁੱਢਾ ਦਲ ਦੋ ਨਾਮ ਹੋਣੇ

ਸਾਉਣ ਸੰ. ੧੭੯੧ ਬਿ. ਨੂੰ ਦਰਬਾਰਾ ਸਿੰਘ ਦੀਵਾਨ ਦੇ ਪ੍ਰਲੋਕ ਹੋ ਜਾਣ ਪਿੱਛੋਂ ਲੰਗਰ ਦੇ ਦਾਣਾ ਵਰਤਾਉਣ ਦੇ ਵਕਤ ਆਪਸ ਵਿੱਚ ਸਿੰਘਾਂ ਦਾ ਬੋਲਾ ਠੋਲਾ ਹੋਣ ਲੱਗਾ, ਤਾਂ ਮੁਖੀਏ ਮੁਖੀਏ ਸਿੰਘਾਂ ਨੇ ਸਾਰੇ ਪੰਥ ਦਾ ਇੱਕ ਜਗਾ ਨਿਬਾਹ ਨਾ ਹੁੰਦਾ ਦੇਖ ਕਰ ਨਾਮੀ ਨਾਮੀ ਜਵਾਨ ਜਵਾਨ ਸਿੰਘਾਂ ਨੂੰ ਇੱਕ ਇੱਕ ਨਗਾਰਾ, ਇੱਕ ਇੱਕ ਨਿਸ਼ਾਨ, ਦੇਗ ਲੋਹ, ਕੜਾਹਾ ਵਗੈਰਾ ਲੰਗਰ ਦਾ ਸਮਾਨ ਅਰ ਤੰਬੂ ਕਨਾਤਾਂ ਖ਼ਜ਼ਾਨਾ ਜੱਥਾ ਜੋਗ ਦੇ ਕਰ ਬਬੇਕਸਰ ਪਰ ਉਤਾਰ ਦਿੱਤਾ। ਏਸ ਦਾ ਨਾਮ ਤਰਨਾ ਦਲ ਮਸ਼ਹੂਰ ਕੀਤਾ ਗਿਆ। ਬਾਕੀ ਜੋ ਬ੍ਰਿਧ ਬ੍ਰਿਧ ਸਰਦਾਰ ਹਜ਼ੂਰੀਏ ਹਰੀ ਸਿੰਘ, ਹਰਦਿੱਤ ਸਿੰਘ, ਭਾਗ ਸਿੰਘ, ਬਖਤਾ ਸਿੰਘ, ਬੁੱਢਾ ਸਿੰਘ ਦੇਸੀ ਜੇਹੇ ਬੁੱਢੇ ਸਿੰਘ ਸਨ, ਉਨ੍ਹਾਂ ਦੇ ਸਾਥੀ ਸਿੰਘਾਂ ਦਾ ਨਾਮ ਬੁੱਢਾ ਦਲ ਉੱਘਾ ਹੋ ਗਿਆ। ਓਸ ਵੇਲੇ ਤੋਂ ਬੁੱਢਾ ਦਲ, ਤਰਨਾ ਦਲ ਦੋ ਨਾਮ ਖਾਲਸੇ ਦੇ ਹੋ ਗਏ।

## ੨੩. ਪੰਥ ਦੇ ਪੰਜ ਜੱਥੇ ਹੋਣੇ

ਏਹ ਉਕਤ ਘਟਨਾ ਹੋਈ ਨੂੰ ਅਜੇ ਕੋਈ ਪੂਰਾ ਸਾਲ ਨਹੀਂ ਹੋਇਆ ਸੀ ਕਿ ਤਰਣੇ ਦਲ ਦੇ ਡੇਰੇਦਾਰਾਂ ਵਿੱਚ ਖੈਂਚਾ ਖੈਂਚੀ ਬੋਲੀ ਕੁਬੋਲੀ ਹੋਣ ਲੱਗੀ, ਜਿਸ ਤੋਂ ਬੇਇਤਫਾਕੀ ਹੋ ਕਰ ਲੁੱਟ ਮਾਰ ਦਾ ਮਾਲ ਤੇ ਦਾਣਾਂ ਘਾਸ ਲੰਗਰ, ਸੁਖਾ, ਸਰਦਾਈ ਵੰਡਣ ਪਰ ਆਪਸ ਮੈਂ ਦੰਗਾ ਫਸਾਦ ਹੋ ਕੇ ਬਖੇੜਾ ਵਧਣ ਲੱਗਾ, ਤਾਂ ਬੁੱਢੇ ਦਲ ਦੇ ਮੁਖੀਏ ਸਿੰਘਾਂ ਨੇ ਗੁਰਮਤਾ ਪੱਕ ਪਕਾ ਕੇ ਤਰਣੇ ਦਲ ਦੇ ਪੰਜ ਜੱਥੇ ਬਣਾ ਦਿੱਤੇ, ਅਤੇ ਏਹ ਭੀ ਅਰਦਾਸ ਕਰਾ ਦਿੱਤੀ ਕਿ ਜਿਸ ਸਿੰਘ ਦਾ ਮਨ ਜਿਸ ਜੱਥੇਦਾਰ ਪਾਸ ਯਾ ਜੱਥੇ ਵਿੱਚ ਰਹਿਣ ਨੂੰ ਚਾਹੇ ਓਹ ਬੇਸ਼ੱਕ ਉਸੇ ਥਾਂ ਜਾ ਰਹੇ, ਸਰਬ ਥਾਂ ਗੁਰੂ ਕਾ ਪੰਥ ਗੁਰੂ ਕਾ ਘਰ ਇੱਕੋ ਹੈ ਪਰ ਜਿਸ ਕਿਸੇ ਸਿੰਘ ਉੱਤੇ ਬਿਨਾ ਕਾਰਣ ਜ਼ਾਹਰ ਕੀਤੇ ਕੁਛ ਬੁਰਾਈ ਉਠਾਵੇਗਾ, ਉਸ ਨੂੰ ਤਨਖਾਹੀਆ ਕਰ ਕੇ ਪੰਥ ਵਿੱਚੋਂ ਕੱਢਿਆ ਜਾਵੇਗਾ। ਏਹ ਗੁਰਮਤਾ ਕਾਇਮ ਕਰ ਕੇ ਪੰਜ ਜੱਥੇ ਏਸ ਭਾਂਤ ਬਨਾਏ ਗਏ:

(੧) ਜੱਥਾ ਪਹਿਲਾ ਸ਼ਹੀਦਾਂ ਦਾ, ਜਿਸ ਵਿੱਚ ਦੀਪ ਸਿੰਘ, ਨੱਥਾ ਸਿੰਘ, ਗੁਰਬਖ਼ਸ਼ ਸਿੰਘ, ਪ੍ਰੇਮ ਸਿੰਘ ਆਦਿਕ ਸਰਦਾਰ ਸ਼ਹੀਦ ਬੋਲੇ ਜਾਂਦੇ ਸਨ।

(੨) ਜੱਥਾ ਦੂਜਾ ਅੰਮ੍ਰਿਤਸਰੀਆਂ ਦਾ, ਜਿਸ ਵਿੱਚ ਪ੍ਰੇਮ ਸਿੰਘ, ਧਰਮ ਸਿੰਘ ਖੱਤ੍ਰੀ ਅੰਮ੍ਰਿਤਸਰੀਆ (ਜਿਨ੍ਹਾਂ ਦੀ ਸੰਤਾਨ ਹੁਣ ਖਰੜ ਜ਼ਿਲ੍ਹੇ ਅੰਬਾਲੇ ਵਿੱਚ ਤੇ ਦੂਾਬੇ ਵਿੱਚ, ਬਸੀ ਆਦਿਕ ਪਿੰਡਾਂ ਦੀ ਜਾਗੀਰਦਾਰ ਹੈ)।

(੩) ਜੱਥਾ ਤੀਜਾ ਡੱਲੇ ਵਾਲੀਆਂ ਦਾ, ਜਿਸ ਵਿੱਚ ਦਸੌਂਧਾ ਸਿੰਘ ਗਿੱਲ, ਫਤੇ ਸਿੰਘ ਭਗਤੂ ਕਾ, ਕਰਮ ਸਿੰਘ, ਗੁਰਦਯਾਲ ਸਿੰਘ, ਹਰ ਦਿਆਲ ਸਿੰਘ ਖੱਤ੍ਰੀ, ਡਲੇ ਪਿੰਡ ਵਾਲੇ ਸਨ।

(੪) ਚੌਥਾ ਜੱਥਾ ਸਾਹਿਬਜ਼ਾਦਿਆਂ ਦਾ, ਜਿਸ ਵਿੱਚ ਬਾਵਾ ਕਾਹਨ ਸਿੰਘ, ਬਿਨੋਦ ਸਿੰਘ, ਮੀਰੀ ਸਿੰਘ ਭੱਲੇ, ਤੇ ਹਰੀ ਸਿੰਘ ਢਿੱਲੋਂ, ਬਾਘ ਸਿੰਘ ਹੱਲੋਵਾਲੀਆ ਕਲਾਲ ਏਹ ਮੁਖੀਏ ਹੋਏ।

(੫) ਪੰਜਵਾਂ ਜੱਥਾ ਰਮਦਾਸੀਆਂ ਦਾ, ਜਿਸ ਵਿੱਚ ਬੀਰ ਸਿੰਘ, ਜੀਊਣ ਸਿੰਘ, ਮਦਨ ਸਿੰਘ, ਅਮਰ ਸਿੰਘ, ਕਰਮ ਸਿੰਘ, ਰਣ ਸਿੰਘ ਆਦਿਕ ਮਜ਼੍ਹਬੀ ਰਮਦਾਸੀਏ ਜ਼ਿਮੀਂਦਾਰ ਥੋੜ੍ਹੇ ਸਿੱਖ ਸਰਦਾਰ ਬਹੁਤੇ ਸਨ।

ਬਾਕੀ ਜੋ ਨਵਾਬ ਕਪੂਰ ਸਿੰਘ, ਜੱਸਾ ਸਿੰਘ, ਥਰਾਜ ਸਿੰਘ ਆਦਿਕ ਅਨੇਕ ਸਿੰਘ ਵੱਡੇ ਵੱਡੇ ਸਨ, ਡੇਰੇ ਦੇ ਮਾਲਕ ਰਹੇ। ਉਨ੍ਹਾਂ ਦੇ ਜੱਥੇ ਦਾ ਨਾਮ ਬੁੱਢਾ ਦਲ ਤੇ ਪੰਜਾਂ ਜੱਥਿਆਂ ਦਾ ਨਾਮ ਤਰਣਾ ਦਲ ਮਸ਼ਹੂਰ ਹੋ ਗਿਆ, ਦਿਨ-ਬ-ਦਿਨ ਖਾਲਸਾ ਵਧਣ ਲੱਗਾ।

ਜਦ ਜਾਗੀਰ ਤੇ ਨਜ਼ਰ ਭੇਟਾ ਨਾਲ ਲੰਗਰ ਦਾ ਖ਼ਰਚ ਅੱਛੀ ਤਰ੍ਹਾਂ ਨਾ ਚੱਲ ਸਕਿਆ ਤਾਂ ਬਹੁਤ ਸਿੰਘ ਆਪਣੇ ਆਪਣੇ ਘਰਾਂ ਨੂੰ ਚਲੇ ਗਏ ਤੇ ਪੰਜੇ ਜੱਥੇ ਦੌਰਾ ਕਰਦੇ ਹੋਏ ਹਾਂਸੀ ਹਸਾਰ ਦੀ ਤਰਫ ਨੂੰ ਨਿੱਕਲ ਗਏ।

## ੨੪. ਜਾਗੀਰ ਜ਼ਬਤੀ ਤੋਂ ਮਾਰੋ ਮਾਰ ਸ਼ੁਰੂ

ਜ਼ਕਰੀਏ ਖਾਂ ਮਸ਼ਹੂਰ ਖਾਨ ਬਹਾਦਰ ਨੇ ਸਿੰਘਾਂ ਨੂੰ ਇਚਲੇ ਬਿਚਲੇ ਸਮਝ ਕੇ ਪਿਛਲੇ ਵੈਰ ਲੈਣ ਦੀ ਤੇ ਜਗੀਰ ਜ਼ਬਤ ਕਰਨ ਦੀ ਮਨਸ਼ਾ ਥਾਪ ਕੇ ਨਵਾਬ ਕਪੂਰ ਸਿੰਘ ਨੂੰ ਲਿਖ ਭੇਜਿਆ, ਜਿਸ ਸਿੰਘ ਨੂੰ ਇੱਛਜਾ ਹੋਵੇ ਨੌਕਰੀ ਕਰ ਲਵੇ ਹੁਣ ਜਾਗੀਰ ਨਹੀਂ ਰਹੇਗੀ। ਸਿੰਘ ਜੀ ਨੇ ਜਵਾਬ ਭੇਜਿਆ ਤੁਹਾਡੀ ਤਾਬੇਦਾਰੀ ਸਿੰਘਾਂ ਨੂੰ ਮਨਜ਼ੂਰ ਨਹੀਂ। ਮੁਹਿੰਮ ਵਿੱਚ ਤੁਸਾਡੀ ਸਹਾਇਤਾ ਕਰਨ ਨੂੰ ਖਾਲਸਾ ਤਿਆਰ ਬਰ ਤਿਆਰ ਹੈ। ਹੁਣ ਜੇ ਤੁਸੀਂ ਆਪਣੇ ਕੌਲ ਕਰਾਰ ਤੋਂ ਝੂਠੇ ਹੋ ਕਰ ਆਨੇ ਬਹਾਨੇ ਬਣਾ ਕੇ ਸਿੰਘਾਂ ਦੀ ਜਾਗੀਰ ਜ਼ਬਤ ਕਰਦੇ ਹੋ, ਏਸ ਤੋਂ ਫੇਰ ਫਸਾਦ ਉੱਠੇਗਾ। ਏਸ ਪਰ ਸੂਬੇ ਨੇ ਫੇਰ ਆਖ ਭੇਜਿਆ, ਜੇਕਰ ਨੌਕਰੀ ਨਹੀਂ ਕਰਦੇ ਤਾਂ ਖੇਤੀ ਕਰੋ। ਸਿੰਘਾਂ ਤੋਂ ਅਸੀਂ ਹਾਲਾ ਨਹੀਂ ਲਵਾਂਗੇ। ਖਾਨ ਬਹਾਦਰ ਤਾਂ ਸਿੰਘਾਂ ਨੂੰ ਮਕਰ ਫਰੇਬ ਨਾਲ ਕਮਜ਼ੋਰ ਕਰ ਕੇ ਮਾਰਨਾ ਚਾਹੁੰਦਾ ਸੀ, ਪਰ ਸਿੰਘ ਭੀ ਓਸ ਦੇ ਵਾਕਫ ਸਨ, ਪੇਚ ਵਿੱਚ ਨਾ ਆਏ। ਓੜਕ ਜਦ ਸੰ. ੧੭੯੨ ਬਿ. ਨੂੰ ਸੂਬੇ ਨੇ ਬੇਈਮਾਨ ਹੋ ਕੇ ਜਗੀਰ ਬੰਦ ਕਰ ਲਈ ਤਾਂ ਸਿੰਘਾਂ ਨੇ ਭੀ ਜੈਸੇ ਨੂੰ ਤੈਸਾ ਹੋ ਕੇ ਮਿਲਣਾ ਮਥ ਲਿਆ। ਓਹੋ ਆਪਣਾ ਗਤਕਾ ਫਰੀ ਉਠਾ ਕੇ ਕੌਡੀ ਕੁਬੱਡੀ ਖੇਲਣੀ ਸ਼ੁਰੂ ਕਰ ਦਿੱਤੀ। ਤੁਰਕਾਂ ਦੀ ਬੇਈਮਾਨੀ ਉੱਤੇ ਖਿਝ ਕੇ ਪਹਿਲੇ ਨਾਲੋਂ ਭੀ ਚੰਗੀ ਤਰ੍ਹਾਂ ਸੋਧਣਾ ਸ਼ੁਰੂ ਕੀਤਾ।

## ੨੫. ਲਖਪਤ ਰਾਇ ਮੁਖਲਸ ਖਾਂ ਦੀ ਚੜ੍ਹਾਈ

ਖਾਨ ਬਹਾਦਰ ਨੇ ਲਖਪਤ ਰਾਇ ਤੇ ਮੁਖਲਸ ਖਾਂ ਨੂੰ ਪੰਜ ਕੁ ਹਜ਼ਾਰ (ਗਸ਼ਤੀ) ਫਿਰਣੀ ਫੌਜ ਦੇ ਕੇ ਸਿੰਘਾਂ ਦੇ ਪਿੱਛੇ ਲਾ ਕਰ ਏਹ ਢੰਡੋਰਾ ਫੇਰ ਦਿੱਤਾ ਕਿ ਜੋ ਕੋਈ ਕਿਸੇ ਸਿੰਘ ਨੂੰ ਫੜਾਵੇਗਾ ਯਾ ਕੱਟ ਕੇ ਸਿਰ ਪਹੁੰਚਾਵੇਗਾ ਓਹ ਬਹੁਤ ਇਨਾਮ, ਇੱਜ਼ਤ ਪਾਵੇਗਾ।

ਏਸ ਸਮੇਂ ਲੋਭੀ ਲੋਗ ਤਾਂ ਥੋੜ੍ਹੇ ਹੀ ਸਿੰਘਾਂ ਦੇ ਪਿੱਛੇ ਪਏ, ਕਿਉਂਕਿ ਪਹਿਲੇ ਜਦ ਸੰ. ੧੭੮੭ ਬਿ. ਨੂੰ ਜਿਨ੍ਹਾਂ ਨੇ ਸਿੰਘ ਮਾਰੇ, ਮਰਵਾਏ, ਇਨਾਮ ਪਾਏ ਸਨ, ਮੌਕਾ ਪਾ ਕੇ ਸਿੰਘਾਂ ਨੇ ਭੀ ਓਨ੍ਹਾਂ ਦੀ ਜੜ੍ਹ ਖੂਬ ਘਰੜ ਘਰੜ ਵੱਢੀ ਸੀ। ਓਸ ਗੱਲੋਂ ਡਰਦੇ ਚੁਗਲ ਤਾਂ ਦੱਬੇ ਰਹੇ, ਪਰ ਗਸ਼ਤੀ ਫੌਜ ਨੇ ਚਾਰ ਕੁ ਮਹੀਨੇ ਸਿੰਘਾਂ ਦੇ ਪਿੱਛੇ ਫਿਰ ਫਿਰ ਕੇ ਭਾਵੇਂ ਦਗੇ ਫ਼ਰੇਬ ਨਾਲ ਤਾਂ ਅਨੇਕ ਮਾਰੇ, ਪਰ ਦੇਸ ਵੈਰਾਨ ਹੋ ਗਿਆ ਤੇ ਆਪ ਭੀ ਗੋਲਿਆਂ ਵਾਂਗੂ ਖੇਤ ਵਿੱਚ ਹੀ ਗਲੇ।

## ੨੬. ਚੂਹਨੀਆਂ ਦਾ ਜੰਗ ਹੋਣਾ

ਤਦ ਮੱਘਰ ਸੰ. ੧੭੯੩ ਬਿ. ਨੂੰ ਕਸਬੇ ਚੂਹਨੀਆਂ ਪਾਸ ਬੜਾ ਭਾਰੀ ਜੰਗ ਹੋਇਆ। ਦੋਹਾਂ ਤਰਫਾਂ ਦਾ ਕਈ ਹਜ਼ਾਰ ਬੰਦਾ ਜਾਨੋਂ ਜਾਂਦਾ ਰਿਹਾ। ਸਿੰਘਾਂ ਦੇ ਜੱਥੇ ਮਾਰ ਕੁੱਟ ਕਰ ਕੇ ਝੱਲਾਂ ਝੁੰਡਾਂ ਵਿੱਚ ਧਸ ਜਾਂਦੇ ਸਨ। ਓਥੇ ਸ਼ਾਹੀ ਫੌਜ ਨਹੀਂ ਜਾ ਸਕਦੀ ਸੀ। ਚਾਰ ਕੁ ਮਹੀਨੇ ਦੀ ਕਟਾ ਵੱਢੀ ਨਾਲ ਮੁਖਲਸ ਖਾਂ ਆਦਿਕ ਬਹੁਤ ਸਰਦਾਰ ਤੇ ਸਿਪਾਹੀ ਮਾਰੇ ਗਏ। ਫੌਜ ਜਰਜਰੀ ਹੋ ਕੇ ਲਾਹੌਰ ਨੂੰ ਮੁੜ ਪਈ।

## ੨੭. ਤਰਨੇ ਦਲ ਨੇ ਮੰਜਕੀ ਸੋਧਨੀ

ਜਦ ਏਹ ਖ਼ਬਰ ਤਰਨੇ ਦਲ ਨੂੰ ਪਰਗਣੇ ਸਰਹੰਦ ਵਿੱਚ ਪਹੁੰਚੀ, ਤਾਂ ਛੇਤੀ ਨਾਲ ਪੰਜਾਬ ਵਿੱਚ ਆ ਗਿਆ। ਤਰਨੇ ਦਲ ਦੇ ਸਿੰਘਾਂ ਨੇ ਸਤਲੁਜ ਲੰਘ ਕੇ ਮੰਜ ਰਾਜਪੂਤਾਂ ਦਾ ਦੇਸ ਮੰਜਕੀ;* ਜਿਸ ਵਿੱਚ ਜੰਡਿਆਲਾ, ਬੁੰਡਾਲਾ, ਤਲਵਣ, ਸਰੀਹ, ਸਾਕਰ, ਰੁੜਕਾ, ਨਕੋਦਰ, ਬਿਲਗਾ, ਨੂਰਮਹਿਲ, ਤਲਵੰਡੀ, ਦੁਸਾਝਾ, ਮੌਮਾਰੀ, ਦੱਖਣੀ ਆਦਿਕ ਵੱਡੇ ਵੱਡੇ ਧਨੀ ਪਿੰਡ ਸਨ; ਚੰਗੀ ਤਰ੍ਹਾਂ ਸੋਧਿਆ ਤੇ ਮੰਜ ਰਾਜਪੂਤਾਂ ਨੂੰ ਭੀ ਚੰਗੇ ਦਾਖੂ ਦਾਣੇ ਚਬਾਏ।

ਫੇਰ ਢੱਕ ਤੇ ਦੌਨਾਂ, ਕੰਢੀ, ਸਜਾਮ ਚੁਰਾਸੀ ਆਦਿਕ ਦੁਆਬੇ ਦੇ ਪਰਗਣੇ ਨੂੰ ਖ਼ੂਬ ਸੋਧਿਆ। ਇਤਨੇ ਨੂੰ ਬੁੱਢਾ ਦਲ ਭੀ ਚੂਣੀਆਂ* ਪਾਸ ਲੜਾਈ ਕਰ ਕੇ, ਸਤਲੁਜ ਪਾਰ ਮਾਲਵੇ ਦੇਸ ਵਿੱਚ ਠੀਕਰੀ ਵਾਲੇ ਪਿੰਡ ਜਾ ਠਹਿਰਿਆ।

## ੨੮. ਬਾਬੇ ਆਲਾ ਸਿੰਘ ਨੇ ਸਿੰਘ ਸੱਜਣਾ

ਏਸੇ ਸਮੇਂ ਪਹਿਲੇ ਪਹਿਲ ਬਾਬਾ ਆਲਾ ਸਿੰਘ ਨੇ ਆਪਣੀ ਰਾਜਧਾਨੀ ਬਰਨਾਲੇ ਵਿੱਚ ਪੰਡਤ ਨਿਕਾ ਸਿੰਘ ਨਿਰਮਲੇ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਪਵਾਯਾ ਤੇ ਬੁੱਢੇ ਦਲ ਨੂੰ ਲੈ ਜਾ ਕਰ ਨਵਾਬ ਕਪੂਰ ਸਿੰਘ ਦੇ ਹੱਥੋਂ ਖੰਡੇ ਦਾ ਅੰਮ੍ਰਿਤ ਆਪ ਛਕਿਆ ਤੇ ਆਪਣੇ ਤਿੰਨਾਂ ਪੁਤ੍ਰਾਂ ਨੂੰ ਭੀ ਛਕਵਾਯਾ। ਸਭ ਸਿੰਘਾਂ ਨੂੰ ਡਬੇ ਖੇਸ ਤੇ ਲਾਚੇ, ਲੁੰਙੀਆਂ, ਪਹਿਨਾਉਣੀਆਂ ਦਿੱਤੀਆਂ। ਓਸੇ ਥਾਓਂ ਚੜ੍ਹ ਕੇ ਬੁੱਢਾ ਦਲ ਮਲੇਰਕੋਟਲੇ, ਪਾਇਲ, ਸਹਹੰਦ ਆਦਿਕ ਸ਼ਹਿਰਾਂ ਨੂੰ ਸੋਧਦਾ ਹੋਯਾ ਅੰਮ੍ਰਿਤਸਰ ਦੀ ਤਰਫ ਰੁਖ ਕਰ ਆਯਾ, ਜਿਸ ਕਰ ਕੇ ਫੇਰ ਮਾਝੇ ਦੁਆਬੇ ਵਿੱਚ ਲੁੱਟ ਮਾਰ ਦੀ ਧੁੰਮ ਮਚ ਗਈ ਤੇ ਟਿਡੀ ਦਲ ਵਾਂਗੂੰ, ਸਿੰਘ ਝਾੜ ਝਾੜ ਵਿੱਚ ਫਿਰ ਨਿੱਕਲੇ। ਨਵਾਬ ਕਪੂਰ ਸਿੰਘ ਨੇ ਬੁੱਢੇ ਦਲ ਨੂੰ ਲੈ ਕੇ ਸੰ. ੧੭੯੩ ਨੂੰ ਅੰਮ੍ਰਿਤਸਰ ਦੀਪਮਾਲਾ ਜਾ ਕੀਤੀ। ਬਾਸਰਕੇ ਪਿੰਡ ਪਾਸ ਉਤਾਰਾ ਰੱਖਿਆ। ਖਾਨ ਬਹਾਦਰ ਨੇ ਲਖਪਤ ਰਾਇ ਨੂੰ ਸੱਤ ਹਜ਼ਾਰ ਫੌਜ ਦੇ ਕੇ ਭੇਜਿਆ, ਬੜੀ ਭਾਰੀ ਲੜਾਈ ਹੋਈ, ਜਿਸ ਵਿੱਚ ਬਹੁਤ ਆਦਮੀ ਦੋਹਾਂ ਤਰਫਾਂ ਦੇ ਮਾਰੇ ਗਏ। ਓੜਕ ਸਿੱਖਾਂ ਨੇ ਚੂਹਣੀਆਂ ਦੀ ਤਰਫ ਕੂਚ ਕਰ ਦਿੱਤਾ। ਖੇਮਕਰਨ** ਤੱਕ ਸ਼ਾਹੀ ਫੌਜ ਨੱਠਦੀ ਚਲੀ ਗਈ।

## ੨੯. ਮਾਝੇ ਰਿਹਾੜਕੀ ਦਾ ਗਦਰ

ਜਦ ਏਹ ਖ਼ਬਰ ਤਰਨੇ ਦਲ ਨੂੰ ਪਹੁੰਚੀ ਤਾਂ ਝਟਾ ਝੱਟ ਬੁੱਢੇ ਦਲ ਦੀ ਸਹਾਇਤਾ ਨੂੰ ਚੜ੍ਹ ਆਯਾ। ਅਜੇ ਸ਼ਾਹੀ ਫੌਜ ਲਾਹੌਰ ਨਹੀਂ ਗਈ ਸੀ, ਕਿ ਭੀਖੀ ਪਿੰਡ ਪਾਸ ਭਟ ਭੇੜ ਹੋ ਪਿਆ। ਤੀਰ ਤੁਫੰਗ ਦਾ ਬੜਾ ਭਾਰੀ ਘਮਸਾਣ ਮਚਿਆ। ਜਦ ਸਿੰਘ ਸ਼ਮਸ਼ੇਰਾਂ ਖਿੱਚ ਖਿੱਚ ਸ਼ੇਰਾਂ ਵਾਂਗੂੰ ਕੁਦ ਪਏ

---

*ਮੰਜਕੀ ਇੱਕ ਦੇਸ ਦਾ ਨਾਉਂ ਹੈ ਜਿਸ ਵਿੱਚ ੩੮੪ ਪਿੰਡਾਂ ਦੀ ਚੌਧਰਾਯਤ ਮੰਜ ਗੋਤ ਦੇ ਰਾਜਪੂਤਾਂ ਦਾ ਸੀ। ਜਦਯਪਿ ਓਨ੍ਹਾਂ ਨੂੰ ਸਿੰਘਾਂ ਨੇ ਭੰਨ ਤੋੜ ਛੱਡਿਆ ਸੀ ਪਰ (ਰੱਸੀ ਜਲੀ ਵੱਟ ਨਾ ਸੜੇ) ਜਦ ਅਦੀਨਾ ਬੇਗ ਖਾਂ ਦਾ ਰਾਜ ਸਾਰੇ ਦੁਆਬੇ ਦੇਸ ਵਿੱਚ ਹੋ ਗਿਆ ਤਾਂ ਓਹ ਅਦੀਨਾ ਬੇਗ ਨੂੰ ਇੱਕ ਮੁਗਲ ਹਾਕਮ ਦਾ ਪਾਲਕ, ਰਾਂਈ ਦਾ ਪੁੱਤ੍ਰ ਕਮੀਣੀ ਜਾਤਿ ਸਮਝ ਕੇ ਸਲਾਮ ਨਹੀਂ ਕਰਦੇ ਸਨ। ਏਸ ਗੱਲੋਂ ਓਸ ਨੇ ਖਿਝ ਕੇ ਵੱਡੇ ਪਿੰਡ ਦੇ ਪੋਤ ਗੋਤ ਵਾਲੇ ਜੱਟ ਨੂੰ ਮੰਜਕੀ ਦੀ ਚੌਧਰਾਯਤ ਦੇ ਦਿੱਤੀ, ਜਿਨ੍ਹਾਂ ਵਿੱਚੋਂ ਰਾਇ ਸਰਜਾ ਤੇ ਭਾਗਮਲ ਵੱਡੇ ਮਸ਼ਹੂਰ ਚੌਧਰੀ ਹੋਏ ਹਨ। ਭਾਗਮਲ ਦਾ ਪੋਤਰਾ ਸਰਦਾਰ ਗੁਲਾਬ ਸਿੰਘ ਮੰਜਕੀ ਦਾ ਹਾਕਮ ਬਣ ਗਿਆ ਸੀ। ਹੁਣ ਓਸ ਦੀ ਔਲਾਦ ਵਿੱਚੋਂ ਹਰਨਾਮ ਸਿੰਘ, ਮਤਾਬ ਸਿੰਘ ਆਦਿਕ ਮਸ਼ਹੂਰ ਚੌਧਰੀ ਜ਼ੈਲਦਾਰ ਹਨ।

*ਚੂਹੜੀ ਸੰਮਤ ੪੩੩ ਬਿਕ੍ਰਮੀ ਨੂੰ ਏਥੇ ਦਰਿਆ ਸਤਲੁਜ ਵਗਦਾ ਸੀ। ਏਸ ਦੇ ਕਿਨਾਰੇ ਇੱਕ ਸੰਤ ਸੀ। ਓਸ ਦੀ ਸੇਵਾ ਇੱਕ ਸਤਵੰਤੀ ਰੰਡੀ ਖੱਤ੍ਰਾਣੀ ਕਰਦੀ ਹੁੰਦੀ ਸੀ। ਓਹ ਜੱਟਾਂ ਦੀਆਂ ਕੁਪਾਹਾਂ ਚੁਣ ਕੇ ਚੁਣਾਈ ਪਰ ਗੁਜ਼ਾਰਾ ਕਰਦੀ। ਏਸੇ ਕੰਮ ਤੋਂ ਉਸ ਦਾ ਨਾਮ ਚੋਣੀ ਉੱਘਾ ਹੋ ਗਿਆ। ਸੰਤ ਨੇ ਓਸ ਦੀ ਇਛਿਆ ਨਾਲ ਰਹਿਣ ਦੀ ਸਮਝ ਕੇ ਆਪਣੇ ਪਾਸ ਓਸ ਨੂੰ ਪਿੰਡ ਬਸਵਾ ਦਿੱਤਾ। ਹਾਕਮ ਨੂੰ ਕਹਿ ਕੇ ਪਿੰਡ ਦੀ ਅਧਿਕਾਰੀ ਕਰਾ ਦਿੱਤੀ, ਜਿਸ ਕਰ ਕੇ ਓਥੇ ਬਹੁਤ ਵਸੋਂ ਹੋ ਗਈ। ਚੋਣੀ ਨਾਮ ਤੋਂ ਪਿੰਡ ਦਾ ਨਾਮ ਚੂਹਣੀ ਹੋ ਗਿਆ। ਫੇਰ ਏਥੇ ਟੋਡਰ ਮਲ ਬੜਾ ਪ੍ਰਤਾਪੀ ਹੋਇਆ ਹੈ, ਜਿਸ ਕਰ ਕੇ ਇਹ ਪਿੰਡ ਵੱਡਾ ਤੇ ਮਾਲਦਾਰ ਹੋਇਆ ਹੈ। ਫੇਰ ਸਿੱਖਾਂ ਦੀਆਂ ਲੜਾਈਆਂ ਵਿੱਚ ਲੁੱਟਿਆ ਗਿਆ। ਏਥੇ ਤਿੰਨ ਲੜਾਈਆਂ ਭਾਰੀਆਂ ਸੰਮਤ ੧੭੭੧ ਬਿ. ੧੭੯੨ ਬਿਕ੍ਰਮੀ ਤੇ ੧੯੨੭ ਬਿਕ੍ਰਮੀ ਵਿੱਚ ਹੋਈਆਂ।

**ਖੇਮਕਰਨ ਅਕਬਰ ਸ਼ਾਹ ਦੇ ਦਫਤਰੀ, ਦਲਪਤ ਰਾਇ ਦੇ ਬੇਟੇ ਖੇਮਕਰਨ ਨੇ ਟੋਡਰਮਲ ਦੀ ਸਹਾਇਤਾ ਨਾਲ ਸੰਮਤ ੧੬੧੩ ਬਿਕ੍ਰਮੀ ਵਿੱਚ ਕਸੂਰ ਤੋਂ ਉੱਠ ਕੇ ਆਬਾਦ ਕੀਤਾ ਸੀ, ਹੁਣ ਭੀ ਉਸ ਦੀ ਸੰਤਾਨ ਦੋ ਪਤੀਆਂ ਦੀ ਮਾਲਕ ਹੈ।

ਤਾਂ ਦੁਨੀ ਚੰਦ ਲਖਪਤ ਦਾ ਭਤੀਜਾ ਤੇ ਜਮਾਲ ਖਾਂ ਤੱਤਾਰ ਖਾਂ ਆਦਿਕ ਅਫਸਰ ਬਹੁਤ ਸਾਰੇ ਸਿਪਾਹੀਆਂ ਸਮੇਤ ਮਾਰੇ ਗਏ। ਸ਼ਾਹੀ ਫੌਜ ਹਾਰ ਕੇ ਲਾਹੌਰ ਨੂੰ ਚਲੀ ਗਈ। ਫੇਰ ਤਾਂ ਸਿੰਘਾਂ ਨੇ ਖੂਬ ਚੰਗੀ ਤਰ੍ਹਾਂ ਸੋਧ ਕੀਤੀ। ਪਰਗਣੇ ਗੁਰਦਾਸਪੁਰ, ਕਲਾਨੌਰ, ਪਸਰੂਰ, ਸਿਆਲਕੋਟ, ਸੋਦਰਾ, ਵਜ਼ੀਰਾਬਾਦ, ਕੁੰਜਾਹ, ਅਲੀਗੜ੍ਹ, ਸ਼ਰਕਪੁਰ ਆਦਿਕ ਮਕਾਮਾਂ ਦੇ ਹਾਕਮਾਂ ਨੂੰ ਓਹ ਚਣੇ ਚਬਾਏ ਜੋ ਦੰਦ ਖੱਟੇ ਕਰ ਛੱਡੇ। ਮੁਸਲਮਾਨਾਂ ਨੇ ਸਿੰਘਾਂ ਦਾ ਬੰਦੋਬਸਤ ਕਰਨ ਲਈ ਸਾਰੇ ਉੱਦਮ ਕੀਤੇ, ਪਰ ਏਹ ਉਨ੍ਹਾਂ ਦੇ ਕਾਬੂ ਨਾ ਚੜ੍ਹੇ।

## ੩੦. ਮੁਸਲਮਾਨਾਂ ਦੇ ਅੰਮ੍ਰਿਤਸਰ ਪਹਿਰੇ ਬੈਠਣੇ

ਹੁਣ ਸੂਬੇ ਨੇ ਦਿਨ-ਬ-ਦਿਨ ਸਿੰਘਾਂ ਦੀ ਤੇਜ਼ੀ ਹੁੰਦੀ ਦੇਖ ਕੇ ਕਾਜ਼ੀ ਮੌਲਵੀ ਨਜ਼ੂਮੀ ਪੁੱਛੇ ਤਾਂ ਓਨ੍ਹਾਂ ਨੇ ਉੱਖੜੇ ਕੁਹਾੜੇ ਏਹ ਗੱਲ ਘੜ ਮਾਰੀ ਕਿ ਸਿੰਘਾਂ ਦੇ ਗੁਰੂ ਨੇ ਆਬਹਯਾਤ (ਅੰਮ੍ਰਿਤ) ਦਾ ਇੱਕ ਤਾਲਾਬ ਅੰਮ੍ਰਿਤਸਰ ਬਣਾਇਆ ਹੈ ਏਸੇ ਵਾਸਤੇ ਸਿੰਘ ਨਹੀਂ ਮਰਦੇ ਏਥੋਂ ਅੰਮ੍ਰਿਤ ਪੀ ਜਾਂਦੇ ਹਨ। ਏਸ ਪਾਣੀ ਮਾਰੀ ਗੱਲ ਉੱਤੇ ਯਕੀਨ ਕਰ ਕੇ ਅਕਲ ਦੇ ਧਨੀ ਸੂਬੇ ਨੇ ਕਾਜ਼ੀ ਅਬਦੁਲ ਰਹਿਮਾਨ ਤੇ ਮੁਹੰਮਦ ਬਖ਼ਸ਼ ਨੂੰ ਦੋ ਹਜ਼ਾਰ ਫੌਜ ਦੇ ਕੇ ਅੰਮ੍ਰਿਤਸਰ ਦੀ ਰਖਵਾਲੀ ਨੂੰ ਭੇਜ ਦਿੱਤਾ। ਉਨ੍ਹਾਂ ਨੂੰ ਅੰਮ੍ਰਿਤਸਰ ਦੇ ਚੁਫੇਰੇ ਪਹਿਰੇ ਬੈਠਾ ਕੇ ਹੁਕਮ ਦਿੱਤਾ ਕਿ ਕੋਈ ਸਿੱਖ ਨਾਉਣੇ ਤੇ ਜਲ ਪੀਣਾ ਨਾ ਪਾਵੇ। ਕਾਜ਼ੀ ਨੇ ਸਿੰਘਾਂ ਨੂੰ ਕਹਿ ਭੇਜਿਆ ਜੇ ਹੁਣ ਤੁਸੀਂ ਅੰਮ੍ਰਿਤ ਪੀ ਜਾਓ ਤਾਂ ਅਸੀਂ ਤੁਹਾਨੂੰ ਸਿੰਘ ਜਾਣੀਏ, ਨਹੀਂ ਤਾਂ ਗਿੱਦੜ ਸਦਾਓ। ਏਹ ਗੱਲ ਸੁਣ ਕੇ ਸੁਖਾ ਸਿੰਘ ਤਖਾਣ ਤੇ ਥਰਾਜ ਸਿੰਘ ਜੱਟ ਮਨੀ ਸਿੰਘ ਦਾ ਭਤੀਜਾ, ਏਹ ਦੋਵੇਂ ਭੇਸ ਬਦਲ ਕੇ ਅੰਮ੍ਰਿਤ ਵੇਲੇ ਆਏ ਘੋੜਿਆਂ ਨੂੰ ਸੁਧਾ ਪਿਲਾ ਕੇ ਆਪ ਇਸ਼ਨਾਨ ਪਾਨ ਕਰ, ਅਸਵਾਰ ਹੋ, 'ਸਤਿ ਸ੍ਰੀ ਅਕਾਲ' 'ਗੁਰਬਰ ਅਕਾਲ' ਉਚਾਰਦੇ ਹੋਏ ਚੱਲ ਪਏ। ਏਹ ਆਵਾਜ਼ ਸੁਣ ਕੇ ਤੁਰਕ ਹੁਮਹੁਮਾ ਕੇ ਉੱਠ ਪਏ, ਪਰ ਸਿੰਘ ਅਨੇਕਾਂ ਨੂੰ ਜ਼ਖ਼ਮੀ ਕਰ ਕੇ ਨਿੱਕਲ ਗਏ। ਉਸ ਸਮੇਂ ਏਹੋ ਜਿਹੀਆਂ ਅਨੇਕਾਂ ਬਹਾਦਰੀਆਂ ਸਿੰਘ ਦਿਖਾਉਂਦੇ ਰਹਿੰਦੇ ਸਨ।

ਤਦੋਂ ਭਾਈ ਮਨੀ ਸਿੰਘ ਜੀ ਦੇ ਨਾਲ ਥੋੜ੍ਹੇ ਜਿਹੇ ਸਿੰਘ ਅੰਮ੍ਰਿਤਸਰ ਰਹਿੰਦੇ ਸੀ, ਭਾਈ ਸਾਹਿਬ ਦੇ ਗੁਰਬਾਣੀ ਦੀ ਕਥਾ ਦਾ ਢੰਗ ਅਜੇਹਾ ਹੁੰਦਾ ਸੀ ਕਿ ਹਿੰਦੂ ਤੇ ਮੁਸਲਮਾਨ ਸੁਣ ਕੇ ਗਦ ਗਦ ਹੁੰਦੇ ਸਨ। ਮੁਸਲਮਾਨ ਸੂਫ਼ੀ ਫ਼ਕੀਰਾਂ ਦਾ ਇਕੱਠ ਸਦਾ ਹੀ ਆਪ ਦੇ ਪਾਸ ਰਹਿੰਦਾ ਸੀ ਤੇ ਸੂਫ਼ੀ ਫ਼ਕੀਰ ਇਨ੍ਹਾਂ ਦੀ ਬੜੀ ਇੱਜ਼ਤ ਕਰਦੇ ਸਨ।

## ੩੧. ਭਾਈ ਮਨੀ ਸਿੰਘ ਜੀ ਦੀ ਯੋਗਤਾ

ਜਦ ਕੋਈ ਮੁਸਲਮਾਨ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਖਰਾਬੀ ਕਰਨ ਵਾਸਤੇ ਆਉਂਦਾ ਤਾਂ ਭਾਈ ਸਾਹਿਬ ਓਸ ਨੂੰ ਹਲੀਮੀ ਤੇ ਮਿੱਠੀ ਬਾਣੀ ਦੀ ਰਸਾਈ ਨਾਲ ਫ਼ਕੀਰਾਂ ਵਾਲੀਆਂ ਬਾਤਾਂ ਬਿਨਾਂ ਪੱਖ ਪਾਤ ਦੇ ਸੁਣਾ ਕੇ ਐਸਾ ਮੋਮ ਕਰ ਲੈਂਦੇ, ਜਿਸ ਤੋਂ ਓਹ ਕੁਛ ਸੇਵਾ ਹੀ ਕਰ ਜਾਂਦਾ ਤੇ ਏਨ੍ਹਾਂ ਦਾ ਫ਼ਕੀਰੀ ਭੇਸ, ਨੇਕ ਚਾਲ ਚਲਨ, ਚੇਹਰਾ, ਮੁਹਰਾ, ਸੂਧਾ ਸੁਭਾਵ, ਲੰਗਰ ਚਲਦਾ ਦੇਖ ਕੇ ਹਰੇਕ ਆਦਮੀ ਮੋਮ ਹੋ ਜਾਂਦਾ। ਏਸੇ ਤਰ੍ਹਾਂ ਕਈ ਉਪਾਵਾਂ ਕਰ ਕੇ ਦਰਬਾਰ ਸਾਹਿਬ ਦੀ ਸੇਵਾ ਭਾਈ ਸਾਹਿਬ ਕਰਦੇ ਰਹੇ।

## ੩੨. ਮੇਲਾ ਦੀਪਮਾਲਾ ਦਾ ਕਰਨਾ ਤੇ ਭਾਈ ਮਨੀ ਸਿੰਘ ਜੀ ਦੀ ਸ਼ਹੀਦੀ

ਦੀਪਮਾਲਾ ਦਾ ਮੇਲਾ ਜੋ ਕਈ ਸਾਲ ਤੋਂ ਮੁਸਲਮਾਨਾਂ ਨੇ ਬੰਦ ਕਰ ਛੱਡਿਆ ਸੀ, ਸੋ ਭਾਈ ਮਨੀ ਸਿੰਘ ਜੀ ਨੇ ਕਾਜ਼ੀ ਅਬਦੁਲ ਰਜ਼ਾਕ ਓਥੋਂ ਦੇ ਹਾਕਮ ਨਾਲ ਬਹੁਤ ਰਸਾਈ ਪੈਦਾ ਕਰ ਕੇ ਪੰਜ ਹਜ਼ਾਰ ਰੁਪਯਾ ਠੇਕਾ ਦੇਣਾ ਕਰ ਕੇ ਦੀਪਮਾਲਾ ਦਾ ਮੇਲਾ ਸੰ. ੧੭੯੪ ਬਿ. ਨੂੰ ਲਾਉਣ ਦੀ ਲਿਖਾ ਪੜੀ ਕਰ ਕੇ ਸਾਰੇ ਦੇਸਾਂ ਵਿੱਚ ਚਿੱਠੀਆਂ ਫੇਰ ਦਿੱਤੀਆਂ। ਗੁਰੂ ਕੇ ਸੇਵਕ ਤਾਂ ਪਹਿਲੇ ਹੀ ਅੰਮ੍ਰਿਤਸਰ ਦੇ ਦਰਸ਼ਨ ਤੇ ਇਸ਼ਨਾਨ ਨੂੰ ਤਰਸ ਰਹੇ ਸਨ, ਬੇਸ਼ੁਮਾਰ ਸੰਗਤਾਂ ਚੱਲ ਪਈਆਂ। ਜਦ ਬਹੁਤ ਖਲਕਤ ਆਉਂਦੀ ਦੇਖੀ ਤਾਂ ਏਥੋਂ ਦੇ ਹਾਕਮ ਨੇ ਮੇਲੇ ਦਾ ਬੰਦੋਬਸਤ ਕਰਨ ਵਾਸਤੇ ਲਾਹੌਰੋਂ ਹੋਰ ਫੌਜ ਮੰਗਾ ਲੀਤੀ। ਖਾਨ ਬਹਾਦਰ ਬੇਈਮਾਨ ਕਪਟੀ ਨੇ ਸੋਚਿਆ

ਕਿ ਹੁਣ ਏਥੇ ਬੜੇ ਬੜੇ ਨਾਮੀ ਨਾਮੀ ਸਿੱਖ ਸਰਦਾਰ ਆਉਣਗੇ। ਸਭ ਏਥੋਂ ਹੀ ਫੜੇ ਜਾਣ, ਤਾਂ ਚੰਗਾ ਹੈ। ਏਹੋ ਮਤਾ ਪਕਾ ਕੇ ਬਹੁਤ ਸਾਰੀ ਫੌਜ ਤੇ ਜ਼ਾਲਮ ਜ਼ਾਲਮ ਮਸ਼ਹੂਰ ਫੌਜਦਾਰਾਂ ਨੂੰ ਸਿੰਘਾਂ ਦੇ ਫੜਨ ਲਈ ਰਾਖੀ ਕਰਨ ਦੇ ਬਹਾਨੇ ਭੇਜ ਦਿੱਤਾ। ਭਲਾ ਸਿੰਘ ਛੱਤੀਆਂ ਪੱਤਣਾਂ ਦੇ ਤਾਰੂ, ਓਸ ਦੇ ਦਾਓ ਹੇਠ ਕਦ ਆਉਂਦੇ ਸਨ? ਸੂਬਾ ਅੱਖੀਆਂ ਟੱਡ ਕੇ ਦੇਖਦਾ ਹੀ ਰਹਿ ਗਿਆ। ਕੋਈ ਭੀ ਸਿੰਘ ਓਸ ਦੇ ਪੇਚ ਵਿੱਚ ਨਾ ਆਇਆ। ਸਿਰਫ ਸੌ ਪਚਾਸ ਫ਼ਕੀਰ ਉਦਾਸੀ ਨਿਰਮਲੇ ਹੀ ਬੈਠੇ ਰਹਿ ਗਏ, ਬਾਕੀ ਸਭ ਸਿੱਖ ਫੌਜ ਦੀ ਅਵਾਈ ਸੁਣ ਕੇ ਪੱਤਾ ਤੋੜ ਗਏ। ਸੂਬੇ ਨੇ ਏਹ ਤਾਂ ਨਾ ਸਮਝਿਆ ਕਿ ਮੇਲਾ ਤਾਂ ਮੇਰੇ ਹੀ ਪਾਪ ਨੇ ਨਹੀਂ ਲੱਗਣ ਦਿੱਤਾ, ਸੋ ਟਕੇ ਕਿਉਂ ਮੰਗਾਂ? ਸਗੋਂ ਇਨਸਾਫ਼ ਦੀਆਂ ਅੱਖਾਂ ਮੀਟ ਕੇ ਭਾਈ ਮਨੀ ਸਿੰਘ ਜੀ ਤੋਂ ਪੰਜ ਹਜ਼ਾਰ ਰੁਪਯਾ ਠੇਕੇ ਦਾ ਮੰਗ ਲੀਤਾ। ਭਾਈ ਸਾਹਿਬ ਨੇ ਏਹ ਸੋਚਿਆ ਸੀ ਕਿ ਮੇਲਾ ਲੱਗੂ। ਪੂਜਾ ਬਹੁਤ ਆਊ, ਪੰਜ ਹਜ਼ਾਰ ਹਾਕਮਾਂ ਨੂੰ ਦੇ ਕੇ ਬਾਕੀ ਗੁਰੂ ਦੇ ਲੰਗਰ ਤੇ ਮੰਦਰ ਉੱਤੇ ਲਾ ਦੇਵਾਂਗੇ। ਸੋ ਮੇਲਾ ਨਾ ਹੋਣੇ ਕਰ ਪੂਜਾ ਕੁਛ ਭੀ ਨਾ ਆਈ। ਠੇਕੇ ਦਾ ਰੁਪਯਾ ਕਿਸ ਤਰ੍ਹਾਂ ਪੂਰਾ ਹੁੰਦਾ? ਓੜਕ ਨੂੰ ਭਾਈ ਸਾਹਿਬ ਜੀ ਨੂੰ ਫੜ ਕੇ ਸੂਬੇ ਲਾਹੌਰ ਦੇ ਸਾਹਮਣੇ ਭੇਜਿਆ ਗਿਆ। ਏਨ੍ਹਾਂ ਨੇ ਆਪਣੇ ਮਜ਼੍ਹਬੀ ਕਾਇਦੇ ਮੂਜਬ ਸਲਾਮ ਅਦਾਬ ਦੀ ਜਗ੍ਹਾ 'ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫ਼ਤਹ' ਏਹ ਅਵਾਜ਼ ਕੀਤੀ। ਏਹ ਸੁਣ ਕੇ ਸੂਬੇ ਨੂੰ ਅੱਗ ਭੜਕ ਉੱਠੀ। ਮਾਨੋ ਬਾਰੂਦ ਉੱਪਰ ਚਿੰਗਾੜੀ ਪੈ ਗਈ। ਗ਼ੁੱਸੇ ਹੋ ਕੇ ਬੋਲਯਾ, "ਪੰਜ ਹਜ਼ਾਰ ਰੁਪਯਾ ਦਾਖਲ ਕਰ, ਯਾ ਮੁਸਲਮਾਨ ਬਣ। ਨਹੀਂ ਤਾਂ ਕਤਲ ਹੋਣਾ ਪਊ।" ਮਨੀ ਸਿੰਘ ਜੀ ਨੇ ਆਖਿਆ, "ਜਦ ਤੁਸੀਂ ਲਾਹੌਰੋਂ ਫੌਜ ਭੇਜ ਕੇ ਮੇਲਾ ਲਗਣੋਂ ਆਪੇ ਹਟਾ ਦਿੱਤਾ। ਹੁਣ ਠੇਕੇ ਦਾ ਰੁਪਯਾ ਕੇਹੜੇ ਨਿਆਉਂ ਨਾਲ ਮੰਗਦੇ ਹੋ?" ਏਹੋ ਜੇਹੇ ਹੋਰ ਭੀ ਕਈ ਸੱਚੇ ਸੱਚੇ ਉਜਰ ਕੀਤੇ, ਪਰ ਓਸ ਪਾਪੀ ਨੇ ਕੋਈ ਨਾ ਮੰਨਿਆਂ। ਘੜੀ ਘੜੀ ਏਹੋ ਆਖੇ, "ਠੇਕੇ ਦਾ ਰੁਪਯਾ ਭਰ ਦੇ, ਯਾ ਦੀਨ ਮੰਨ, ਨਹੀਂ ਤਾਂ ਕਤਲ ਹੋ।" ਓੜਕ ਜਦ ਭਾਈ ਮਨੀ ਸਿੰਘ ਜੀ ਨੇ ਮੁਸਲਮਾਨ ਹੋਣਾ ਨਾ ਮੰਨਿਆ ਤਾਂ ਸੂਬੇ ਨੇ ਮੁਫਤੀ (ਕਾਜ਼ੀ) ਨੂੰ ਆਖਿਆ, "ਏਹੋ ਜੇਹੇ ਸਿੱਖ ਨੂੰ ਕਿਹੜੀ ਸਜ਼ਾ ਦੇਣੀ ਚਾਹੀਏ? ਸ਼ਰ੍ਹਾ ਵਿੱਚ ਕੀ ਲਿਖਿਆ ਹੈ?" ਕਾਜ਼ੀ* ਤਾਂ (ਇਕ ਬਾਂਦਰ, ਦੂਜੇ ਬਿੱਛੂ ਲੜਿਆ) ਅੱਗੇ ਹੀ ਸੜਿਆ ਬਲਿਆ ਬੈਠਾ ਸੀ। ਓਸ ਨੇ ਹੋਰ ਸ਼ਰ੍ਹਾ ਕੀ ਦੱਸਣੀ ਸੀ? ਜ਼ੁਬਾਨ ਹੀ ਓਸ ਦੀ ਲੋਹ ਕਲਮ ਸੀ। ਆਖਣ ਲੱਗਾ, "ਏਸ ਨੇ ਠੇਕੇ ਦਾ ਰੁਪਯਾ ਤਾਰਿਆ ਨਹੀਂ ਤੇ ਹਾਕਮ ਨੂੰ ਸਲਾਮ ਨਹੀਂ ਕੀਤਾ, ਸਗੋਂ ਕੁਫਰ ਦਾ ਕਲਮਾ ਬੋਲਿਆ ਹੈ। ਦੂਸਰੇ ਇਹ ਸਿੱਖਾਂ ਦਾ ਕਾਜ਼ੀ ਹੈ, ਸਿੰਘਾਂ ਨੂੰ ਇਸਲਾਮ ਨਾਲ ਮੁਕਾਬਲਾ ਕਰਨ ਦਾ ਉਪਦੇਸ਼ ਕਰਦਾ ਹੈ। ਏਸ ਕਰ ਕੇ ਏਸ ਦਾ ਬੰਦ ਬੰਦ ਕਟਾ ਕੇ ਮਾਰਣਾ ਸ਼ਰ੍ਹਾ ਦਾ ਹੁਕਮ ਹੈ।"

ਸੂਬੇ ਤੋਂ ਏਹ ਹੁਕਮ ਸੁਣ ਕੇ ਭਾਈ ਮਨੀ ਸਿੰਘ ਜੀ ਨੂੰ ਜਲਾਦ ਨਿਖਾਸ ਚੌਂਕ** ਵੰਨੀ ਲੈ ਚਲੇ, ਓਹ ਤਾਂ ਦੂਜੇ ਤੀਜੇ ਹੁਕਮ ਦੀ ਉਡੀਕ ਵਿੱਚ ਹੀ ਸਨ, ਤੇ ਲਾਹੌਰੀ ਸਿੱਖ ਝਟਾਝੱਟ ਪੰਜ ਹਜ਼ਾਰ ਰੁਪਯਾ ਕੱਠਾ ਕਰ ਕੇ ਨਵਾਬ ਪਾਸ ਲੈ ਆਏ। ਭਾਈ ਜੀ ਨੇ ਆਖਿਆ, "ਮੇਰੇ ਵਾਸਤੇ ਤੁਸੀਂ ਰੁਪਯਾ ਨਾ ਦਿਓ, ਹੁਣ ਏਨ੍ਹਾਂ ਦੀ ਨੀਤ ਫਿਟ ਗਈ ਹੈ। ਜੇ ਤੁਸੀਂ ਹੁਣ ਛੁਡਾ ਲਓਗੇ ਤਾਂ ਫੇਰ ਕੋਈ ਨਾ ਕੋਈ ਬਹਾਨਾ ਬਣਾ ਕੇ ਮੈਨੂੰ ਮਾਰ ਦੇਣਗੇ। ਏਨ੍ਹਾਂ ਦੇ ਪਾਪ ਦਾ ਬੇੜਾ ਭਰ ਕੇ ਡੁੱਬਣਾ ਹੈ। ਜਿਸ ਮੇਰੀ ਦੇਹ ਨੂੰ ਏਹ ਕੱਟਣਾ ਚਾਹੁੰਦੇ ਹਨ, ਮੈਂ ਏਹ ਅੱਗੇ ਹੀ ਬਿਬੇਕ ਦੀ ਕਰਦ ਨਾਲ ਛੇਕ ਛੱਡੀ ਹੈ। ਮੇਰੇ ਪਿਆਰੇ ਭਾਈਓ! ਤੁਸੀਂ ਠੀਕ ਠੀਕ ਜਾਣ ਲਵੋ ਕਿ ਵਰਮੀ ਦੇ ਮਾਰਨ ਨਾਲ ਸੱਪ ਨਹੀਂ ਮਰਦਾ। ਮੰਦਰ ਢਾਹੁਣ ਤੋਂ ਮੰਦਰ ਵਾਲਾ ਨਹੀਂ ਢਹਿੰਦਾ। ਜੋ ਨਾਸ਼ ਹੋਣ ਵਾਲੀ ਚੀਜ਼ ਹੈ,

---

*ਮੁਫਤੀ ਸ਼ਰ੍ਹਾ ਦਾ ਫਤਵਾ ਦੇਣ ਵਾਲੇ ਕਾਜ਼ੀ ਦਾ ਨਾਮ ਹੈ, ਜੋ ਸਿੱਖਾਂ ਵਿੱਚ ਤਨਖਾਹ ਤੇ ਹਿੰਦੀਆਂ ਵਿੱਚ ਪ੍ਰਾਸਚਿਤ ਲਾਉਂਦਾ ਹੈ।

**ਨਿਖਾਸ ਚੌਂਕ ਕਿਲ੍ਹੇ ਲਾਹੌਰ ਦਾ ਦਰਵਾਜ਼ਾ ਜਿਹੜਾ ਸ਼ਹਿਰ ਵੱਲ ਸੀ, ਓਸ ਦੇ ਅਗਲੇ ਚੌਂਕ ਦਾ ਨਾਮ ਹੈ, ਹੁਣ ਓਥੇ ਪੁਰਾਣੀ ਮਸੀਤ ਤੇ ਭਾਈ ਮਨੀ ਸਿੰਘ ਜੀ ਦਾ ਸ਼ਹੀਦ ਗੰਜ ਹੈ।

ਓਹੋ ਨਾਸ਼ ਹੋਵੇਗੀ ਤੇ ਜੋ ਅਬਿਨਾਸ਼ੀ ਹੈ, ਓਹਦਾ ਕਦੇ ਨਾਸ਼ ਨਹੀਂ ਹੁੰਦਾ। ਮੈਨੂੰ ਕੋਈ ਮਾਰ ਨਹੀਂ ਸਕਦਾ, ਮੈਂ ਸੱਤ, ਚਿਤ, ਆਨੰਦ ਰੂਪ, ਅਜਰ, ਅਮਰ ਆਤਮਾ ਪ੍ਰਮਾਤਮਾ ਰੂਪ ਹਾਂ, ਦੇਹ ਨਾਲ ਮੇਰਾ ਕੋਈ ਸੰਬੰਧ ਨਹੀਂ। ਏਹ ਕੱਟਣਗੇ, ਮੈਂ ਸਾਖੀ ਹੋ ਕੇ ਦੇਖਾਂਗਾ।" ਫੇਰ:

ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ ॥
ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ ॥੧॥

(ਗਉੜੀ, ਮਃ ੯ - ੨੧੯)

ਪੁਨਾ:

ਇਤੁ ਮਾਰਗਿ ਪੈਰੁ ਧਰੀਜੈ ॥
ਸਿਰੁ ਦੀਜੈ ਕਾਣਿ ਨ ਕੀਜੈ ॥੨੦॥

(ਸਲੋਕ ਵਾਰਾਂ ਤੇ ਵਧੀਕ, ਮਃ ੧ - ੧੪੧੨)

ਭਾਈ ਮਨੀ ਸਿੰਘ ਜੀ ਦੇ ਏਸ ਹੌਸਲੇ ਤੇ ਰਸ ਦੇ ਭਰੇ ਹੋਏ ਬਚਨ ਸੁਣ ਕੇ ਧੀਰ ਧੁਰੰਤਰ ਦੇਖ ਕੇ ਸਭ ਲੋਕ ਅਸਚਰਜ ਹੋ ਰਹੇ ਸਨ। ਸਿੱਖਾਂ ਨੇ ਰੁਪਿਆ ਦੇ ਕਰ ਛੁਡਾ ਲੈਣ ਨੂੰ ਬਹੁਤ ਜ਼ੋਰ ਲਾਇਆ, ਪਰ ਭਾਈ ਸਾਹਿਬ ਨੇ ਏਹੋ ਸੁਣਾਇਆ, "ਜਦ ਏਸ ਚੋਲੇ ਨੇ ਦਸ ਦਿਨ ਅੱਗੇ ਪਿੱਛੇ ਰਹਿਣਾ ਨਹੀਂ, ਤਾਂ ਹੁਣੇ ਹੀ ਚਮਾਰਾਂ ਦੇ ਮੱਥੇ ਚੱਮ ਕਿਉਂ ਨਾ ਮਾਰੀਏ। ਜਦ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਭੀ ਬੜੇ ਬੜੇ ਕਸ਼ਟ ਸਹਾਰ ਕੇ ਧਰਮ ਵਾਸਤੇ ਆਪਣਾ ਸਿਰ ਦਿੱਤਾ ਹੈ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਾਹਿਬ ਭੀ ਆਪਣਾ ਸਰਬੰਸ ਤੇ ਪਰਮ ਪਿਆਰੇ ਪੁੱਤ੍ਰਾਂ ਸਮੇਤ ਧਰਮ ਉੱਤੋਂ ਕੁਰਬਾਨ ਕਰ ਚੁੱਕੇ ਸਨ, ਤਾਂ ਮੇਰੇ ਜੈਸੇ ਤੁੱਛ ਪੁਰਖਾਂ ਦੀ ਕੀ ਗਿਣਤੀ ਹੈ ਜੋ ਬਚਾਉਂਦੇ ਹੋ? ਸਗੋਂ ਤੁਸੀਂ ਅਸੀਸ ਤੇ ਹੌਸਲਾ ਦਿਓ ਕਿ ਮੇਰਾ ਮਨ ਕਾਇਮ ਰਹੇ, ਦੇਹ ਪੀੜਾ ਮੈਨੂੰ ਨਾ ਵਜਾਪੇ, ਅਤੇ ਤੁਸੀਂ ਭੀ ਏਸ ਦੇਹ ਤੋਂ ਨਿਆਰੇ ਸੱਤ, ਚਿਤ, ਆਨੰਦ ਰੂਪ ਆਪ ਨੂੰ ਸਮਝ ਕੇ ਦੇਹ ਦੀ ਮਮਤਾ ਛੱਡ ਰੱਖੋ। ਏਹ ਦੇਹ ਅਧਜਾਸ ਹੀ ਸਰਬ ਦੁਖ ਤੇ ਜਨਮ ਮਰਣ ਦਾ ਕਾਰਣ ਹੈ।" ਭਾਈ ਜੀ ਦੇ ਏਸ ਸੱਚੇ ਉਪਦੇਸ਼ ਨੂੰ ਸੁਣ ਕੇ ਡਾਢੇ ਨਿਡਰ ਸੁਭਾਵ ਨੂੰ ਦੇਖ ਕੇ ਹਿੰਦੂ ਮੁਸਲਮਾਨ ਸਭ ਵਾਹ! ਵਾਹ! ਕਹਿ ਰਹੇ ਸਨ।

ਏਤਨੇ ਨੂੰ ਜਲਾਦਾਂ ਪਾਸ ਤੀਜਾ ਹੁਕਮ ਆ ਪਹੁੰਚਿਆ, ਭਾਈ ਮਨੀ ਸਿੰਘ ਜੀ ਵੱਡੀ ਖ਼ੁਸ਼ੀ ਨਾਲ ਲੋਕਾਂ ਨੂੰ ਫਤੇ ਬੁਲਾ ਕੇ ਆਪ ਹੀ ਜਲਾਦਾਂ ਦੇ ਅੱਡੇ ਉੱਤੇ ਹੋ ਬੈਠੇ। ਜਦ ਜਲਾਦਾਂ ਨੇ ਚਾਰ ਟੁਕੜੇ ਕਰਨੇ ਚਾਹੇ ਤਾਂ ਭਾਈ ਸਾਹਿਬ ਜੀ ਨੇ ਆਖਿਆ, "ਤੁਹਾਨੂੰ ਹੁਕਮ ਹੈ ਕਿ ਬੰਦ ਬੰਦ ਕੱਟੋ। ਸੋ ਅੰਗੁਲੀਆਂ ਦੇ ਸਭ ਜੋੜ ਪਹਿਲੇ ਕੱਟੋ। ਫੇਰ ਪਹੁੰਚਾ, ਕੂਹਣੀ, ਮੋਢਾ ਵੱਢੋ। ਏਸੇ ਤਰ੍ਹਾਂ ਦੂਜੀ ਬਾਂਹ ਤੇ ਦੋਵੇਂ ਲੱਤਾਂ ਕੱਟੋ।" ਭਾਈ ਸਾਹਿਬ ਨੇ ਆਪਣੇ ਅੰਗਾਂ ਨੂੰ ਬੜੀ ਧੀਰਜਤਾ ਨਾਲ; ਜਾਣੋ ਕਿਸੇ ਲਕੜੀ ਦੇ ਮੋਛੇ ਪਵਾਉਂਣੇ ਹਨ, ਏਸ ਤਰ੍ਹਾਂ ਬੇਧੱੜਕ ਬੈਠੇ ਕਟਾਉਂਦੇ ਰਹੇ ਤੇ ਦੇਹ ਨੂੰ ਪੰਚ ਭੂਤਾਂ ਦੀ ਬਿਗਾਨੀ ਸਮਝ ਕੇ ਆਪ ਸਾਖੀ ਹੋ ਕੇ ਦੇਖਦੇ ਰਹੇ ਤੇ ਸੁਖਮਨੀ ਵਿੱਚੋਂ ਬ੍ਰਹਮ ਗਿਆਨੀ ਦੀ ਅਸ਼ਟਪਦੀ ਦਾ ਪਾਠ ਕਰਦੇ ਰਹੇ। ਜਲਾਦਾਂ ਨੇ ਭੀ ਭਾਈ ਜੀ ਦਾ ਬਚਨ ਮੰਨ ਕੇ ਪੁਰਜ਼ਾ ਪੁਰਜ਼ਾ ਕਟਿਆ ਤਾਂ ਸਹੀ, ਪਰ ਸਿਦਕ ਧੀਰਜ ਨੂੰ ਦੇਖ ਕੇ ਚਕ੍ਰਿਤ ਹੋ ਗਏ। ਹੋਰ ਲੋਗ ਜੋ ਇਕੱਠੇ ਹੋ ਰਹੇ ਸਨ, ਦੇਖ ਦੇਖ ਕੇ ਹੱਕੇ ਬੱਕੇ ਹੋ ਗਏ। ਕੋਈ ਵਾਹ ਵਾਹ! ਕੋਈ ਧੰਨ ਧੰਨ! ਕੋਈ ਹਾਇ ਹਾਇ! ਕੋਇ ਤੋਬਾ ਤੋਬਾ! ਦੀ ਅਵਾਜ਼ ਕਰ ਰਿਹਾ ਸੀ। ਅਨੇਕ ਕੋਮਲ ਚਿਤ ਗਸ਼ੀ ਖਾ ਕੇ ਗਿਰ ਗਏ, ਕਈਆਂ ਨੇ ਅੱਖੀਆਂ ਮੀਚ ਲਈਆਂ, ਕਈ ਝੁਣਝੁਣੀਆਂ ਖਾ ਕੇ ਨੱਠ ਗਏ। ਐਸਾ ਕੋਈ ਹਿੰਦੂ ਮੁਸਲਮਾਨ ਨਹੀਂ ਸੀ, ਜੋ ਭੁੱਬਾਂ ਮਾਰ ਕੇ ਨਹੀਂ ਰੋਇਆ। ਭਾਵੇਂ ਜਲਾਦਾਂ ਨੇ ਇਤਨੀ ਬੇਰਹਿਮੀ ਕੀਤੀ, ਪਰ ਭਾਈ ਸਾਹਿਬ ਦੇ ਮੱਥੇ ਪਰ ਤਿਊੜੀ ਤ੍ਰੇਲੀ ਤੱਕ ਨਾ ਆਈ ਤੇ ਨਾ ਮੂੰਹੋਂ ਸੀ ਉਚਾਰਿਆ। ਮੂੰਹ ਦੀ ਲਾਲੀ ਤੇ ਖ਼ੁਸ਼ੀ ਦੀ ਅਵਾਜ਼ ਬਰਾਬਰ ਕਾਇਮ ਰਹੀ। ਓੜਕ ਜਦ ਜਲਾਦ ਨੇ ਸਿੰਘ ਜੀ ਦੇ ਸਿਰ ਵਲ ਤੇਗ ਉਠਾਈ ਤਾਂ 'ਬੋਲ ਵਾਹਿਗੁਰੂ ਜੀ ਕੀ ਫਤਹ' ਇਹ ਅਵਾਜ਼ ਆਈ। ਜਾਣੋ ਸਿਰ ਅੱਗੇ ਹੀ ਲੱਥਾ ਪਿਆ ਸੀ।

ਏਸ ਕਥਾ ਨੂੰ ਲਿਖਦੇ ਹੋਈ ਮੇਰੀ ਕਲਮ ਤੇ ਛਾਤੀ ਇਸ ਵਾਸਤੇ ਅਧਕ ਤੜਫਦੀ ਹੈ ਕਿ ਏਹ ਮੇਰੇ ਬਾਪ ਦਾ ਦਾਦਾ ਸੀ ਤੇ ਹੋਰ ਭੀ ਐਸਾ ਸਿੰਘ ਯਾ ਕੋਈ ਹੋਰ ਪੱਥਰ ਦਿਲ ਨਹੀਂ ਹੋਵੇਗਾ ਜੋ ਏਸ ਸਿੰਘ ਦੇ ਬ੍ਰਿਤਾਂਤ ਨੂੰ ਪੜ੍ਹ ਸੁਣ ਕੇ ਕੰਬ ਨਾ ਉੱਠੇਗਾ ਤੇ ਨੇਤ੍ਰਾਂ ਵਿੱਚੋਂ ਜਲ ਨਾ ਵਹਾਏਗਾ।

ਜਦ ਭਾਈ ਮਨੀ ਸਿੰਘ ਜੀ ਅਲੌਕਿਕ ਬ੍ਰਹਮ ਗਜਾਨੀ ਮੱਘਰ ਸੁਦੀ ਪੰਚਮੀ ਸੰ. ੧੭੯੫ ਬਿ. ਨੂੰ ਸੱਚੇ ਸ਼ਹੀਦ, ਸਚਖੰਡ ਵਿੱਚ ਜਾ ਵਸੇ ਤਾਂ ਓਨ੍ਹਾਂ ਦੇ ਭਤੀਜੇ ਥਰਾਜ ਸਿੰਘ ਨੇ ਲਾਹੌਰ ਦੀ ਸੰਗਤ ਸਮੇਤ ਦਿੱਲੀ ਦਰਵਾਜ਼ੇ ਤੋਂ ਬਾਹਰ ਜਿੱਥੇ ਹੁਣ ਉਨ੍ਹਾਂ ਦੀ ਸਮਾਧ ਹੈ, ਦਾਹ ਕਰ ਕੇ ਦੁਸ਼ਮਣਾਂ ਨੂੰ ਸੋਧਣ ਦੀ ਥਾਪ ਲਈ।

ਜਦ ਸਿੰਘਾਂ ਦੇ ਦਲਾਂ ਨੇ ਭਾਈ ਮਨੀ ਸਿੰਘ ਜੀ ਦਾ ਹਾਲ ਸੁਣਿਆ ਤਾਂ ਅੱਖੀਆਂ ਵਿੱਚੋਂ ਲਹੂ ਟਪਕ ਪਿਆ, ਕਿਉਂਕਿ ਸਾਰਾ ਪੰਥ ਖਾਲਸਾ ਭਾਈ ਸਾਹਿਬ ਜੀ ਦਾ ਬੜਾ ਸਤਕਾਰ ਕਰਦਾ ਸੀ, ਓਹ ਭੀ ਸਿੰਘਾਂ ਨੂੰ ਕਥਾ ਵਾਰਤਾ, ਧਰਮ ਦਾ ਉਪਦੇਸ਼, ਨਵੀਆਂ ਨਵੀਆਂ ਸਾਖੀਆਂ ਜੋ ਉਨ੍ਹਾਂ ਦੀ ਰਚਤ ਪੋਥੀ ਵਿੱਚ ਭਰੀਆਂ ਹੋਈਆਂ ਹਨ, ਸੁਣਾ ਕਰ ਪ੍ਰਸੰਨ ਰੱਖਦੇ ਸੇ।

## ੩੩. ਖਾਲਸੇ ਦਾ ਸੋਧ ਕਰਨ ਲਈ ਤਿਆਰ ਹੋਣਾ

ਭਲਾ ਐਡੇ ਵੱਡੇ ਜ਼ੁਲਮ ਨੂੰ ਸੁਣ ਕੇ ਸਿੰਘ ਕਦ ਚੁੱਪ ਕੀਤੇ ਬੈਠਦੇ ਸਨ? ਓਸੇ ਵਕਤ ਹੱਲਾ ਕਰ ਕੇ ਪਹਿਲੇ ਤਾਂ ਅਬਦੁਲ ਰਜ਼ਾਕ ਕਾਜ਼ੀ ਦਾ ਕਜ਼ੀਆ ਮੁਕਾਇਆ। ਏਸੇ ਨੇ ਭਾਈ ਮਨੀ ਸਿੰਘ ਨੂੰ ਪਕੜਾ ਕੇ ਲਾਹੌਰ ਪਹੁੰਚਾਯਾ ਸੀ। ਸੋ ਏਸ ਦਾ ਕਾਲ ਮਨੀ ਸਿੰਘ ਦੇ ਭਤੀਜੇ ਅਘੜ ਸਿੰਘ ਦੇ ਹੱਥੋਂ ਹੋਇਆ। ਫੇਰ ਪੰਥ ਨੇ ਅਲੀਗੜ੍ਹ ਪਹੁੰਚ ਕੇ ਓਸ ਦੇ ਕੁਟੰਬ ਦਾ ਕਲੀਆ ਕਰ ਅਲੀਗੜ੍ਹ ਤੋਂ ਮੁੜ ਅਕਾਲ ਗੜ੍ਹ ਬਣਾਇਆ। ਫੇਰ ਓਸ ਮੁਫਤੀ ਨੂੰ; ਜਿਸ ਨੇ ਫਤਵਾ ਦਿੱਤਾ ਸੀ, ਮੁਜੰਗ ਪਿੰਡ ਵਿੱਚ ਘੇਰ ਕੇ ਥਰਾਜ ਸਿੰਘ ਨੇ ਜਰਜਰੀ ਕਰ ਕੇ ਦੰਡ ਦਿੱਤਾ। ਬਾਕੀ ਦੇ ਸਿੰਘਾਂ ਨੇ ਓਸ ਦੇ ਕੁਟੰਬ ਨੂੰ ਸੋਧਿਆ। ਇਸ ਵਕਤ ਜੋ ਜੋ ਜ਼ਾਲਮ ਮੁਸਲਮਾਨ ਸਿੰਘਾਂ ਦੇ ਅੜਿੱਕੇ ਆਇਆ, ਸੋ ਤੇਗ ਦੀ ਭੇਟਾ ਚੜ੍ਹਾਯਾ।

ਜਦ ਇਸ ਪ੍ਰਕਾਰ ਬਹੁਤ ਰੌਲਾ ਪੈ ਗਿਆ ਤਾਂ ਸੂਬੇ ਨੇ ਸਾਰੇ ਦੇਸ ਦੇ ਚੌਧਰੀ, ਪੈਂਚ ਤੱਲਕੇਦਾਰ ਬੁਲਾ ਕੇ ਉਨ੍ਹਾਂ ਤੋਂ ਇਹ ਲਿਖਤ ਕਰਾ ਲਈ ਕਿ ਜਿਸ ਦੇ ਪਿੰਡ ਵਿੱਚ ਯਾ ਪਿੰਡ ਦੀ ਜੂਹ ਵਿੱਚ ਸਿੰਘ ਸਹੀ ਹੋ ਜਾਵੇਗਾ, ਓਸ ਨੰਬਰਦਾਰ ਤੋਂ ਸੌ ਰੁਪਯਾ ਚੱਟੀ ਲੈ ਕੇ ਨੰਬਰਦਾਰੀ ਤੋਂ ਖਾਰਜ ਕੀਤਾ ਜਾਊ, ਤੇ ਜੋ ਕੋਈ ਸਿੰਘਾਂ ਨੂੰ ਫੜਾਵੇਗਾ ਉਸ ਨੂੰ ਇੱਜ਼ਤ ਤੇ ਇਨਾਮ ਮਿਲੇਗਾ। ਏਹ ਸੁਣ ਕੇ ਸਾਰਾ ਦੇਸ ਹੀ ਸਿੰਘਾਂ ਦਾ ਵੈਰੀ ਬਣ ਗਿਆ। ਸਿੰਘ ਭੀ ਸਮਾਂ ਵਿਚਾਰ ਮਾਲਵੇ ਦੇਸ ਵੱਲ ਸਰਕ ਗਏ।

## ੩੪. ਚਰਖੀ ਦਾਦਰੀ ਲੁੱਟਣੀ

ਏਸੇ ਸਮੇਂ ਰਾਜੇ ਆਲਾ ਸਿੰਘ ਦੇ ਬੇਟੇ ਲਾਲ ਸਿੰਘ ਨੇ ਆਪਣੇ ਬਾਪ ਤੋਂ ਕੁਛ ਜਾਗੀਰ ਮੰਗੀ ਤਾਂ ਆਲਾ ਸਿੰਘ ਨੇ ਆਖਿਆ ਮੈਨੂੰ ਕਿਸੇ ਨੇ ਦਿੱਤੀ ਨਹੀਂ, ਮੈਂ ਕਿਸੇ ਨੂੰ ਦੇਣੀ ਨਹੀਂ। ਜਿਸ ਤਰ੍ਹਾਂ ਮੈਂ ਹਿੰਮਤ ਕੀਤੀ ਹੈ, ਤੂੰ ਭੀ ਉੱਦਮ ਕਰ ਲੈ। ਕੌਰ ਲਾਲ ਸਿੰਘ ਮਝੈਲਾਂ ਨੂੰ ਨਾਲ ਲੈ ਕੇ ਚਰਖੀ ਦੇ ਮੁਲਕ ਵਿੱਚ ਜਾ ਵੜਿਆ। ਦਾਦਰੀ ਦਾ ਹਾਕਮ ਇਸਮਾਈਲ ਖਾਂ ਜੋ ਨਵਾਬ ਝੱਜਰ ਦੇ ਮਾਤੈਹਤ ਸੀ, ਦੇਸੀ ਲੋਗਾਂ ਨੂੰ ’ਕੱਠੇ ਕਰ ਸਿੰਘਾਂ ਨਾਲ ਟੱਕਰ ਤਾਂ ਪਿਆ, ਪਰ ਪਿੱਛਾ ਛੁਡਾਉਣਾ ਔਖਾ ਹੋਇਆ। ਹਾਰ ਕੇ ਚਾਰ ਘੋੜੇ ਪੰਜ ਹਜ਼ਾਰ ਨਕਦ ਨਵਾਬ ਕਪੂਰ ਸਿੰਘ ਨੂੰ ਨਜ਼ਰ ਦੇ ਕੇ ਪਿੱਛਾ ਛੁਡਾਇਆ।

ਰਿਆਸਤ ਦੁਜਾਨ ਦਾ ਨਵਾਬ ਅਬਦੁਲ ਸਮੁੰਦ ਖਾਂ, ਪਟੌਦੀ ਦਾ ਨਵਾਬ ਫੈਜ਼ਤਲਬ ਖਾਂ, ਬਹਾਦਰ ਗੜ੍ਹੀਆ ਸ਼ਮਸ਼ੇਰ ਖਾਂ ਝਾਂਰਸ ਦੇ ਰਾਜਪੂਤ ਆਦਿਕ ਬਹੁਤ ਲੋਗ ਲੜੇ, ਪਰ ਅੰਤ ਨੂੰ ਹਾਰੇ। ਜਦ ਪੰਜ ਚਾਰ ਜੰਗਾਂ ਸਿੰਘਾਂ ਨੇ ਫਤੇ ਪਾ ਲਈ, ਤਾਂ ਫੇਰ ਕਿਸੇ ਨੇ ਹੱਥ ਨਾ ਉਠਾਇਆ। ਗੋਹਾਨਾ, ਰੁਹਤਕ, ਜਗੌਂਦਾ, ਕਾਦਮਾਂ ਆਦਿਕ ਕਸਬੇ ਫੀਰੋਜ਼ਸ਼ਾਹੀ ਨਹਿਰ ਦੇ ਕਿਨਾਰੇ (ਜੋ ਸੰ. ੧੯੨੫ ਈ. ਵਿੱਚ ਸਾਫ਼ ਕਰਾ ਕੇ ਸਰਕਾਰ ਨੇ ਦੇਸ ਵਿੱਚ ਫੇਰੀ ਹੈ) ਵੱਡੇ ਵੱਡੇ ਧਨੀ ਥੇ, ਸੋ

ਸਿੰਘਾਂ ਨੇ ਭਲੀ ਭਾਂਤ ਸੋਧਿਆ। ਜਾਰਜ ਗੜ੍ਹ ਵਾਲੇ ਜਾਰਜ ਟਾਂਮਸਨ ਸਾਹਿਬ ਫਰਾਂਸੀਸ ਫਰੰਗੀ ਨੇ (ਜੋ ਸੇਂਧੀਆਂ ਦੀ ਤਰਫੋਂ ਏਸ ਮੁਲਕ ਦਾ ਹਾਕਮ ਸੀ) ਲੜਾਈ ਕੀਤੀ। ਸਿੰਘ ਜੰਮ ਕੇ ਨਾ ਲੜੇ। ਦਾਓ ਘਾਓ ਕਰ ਕੇ ਅੱਗੇ ਨਿੱਕਲ ਗਏ। ਮਰੇਲੀ, ਅਲੀਪੁਰ, ਬਲਮਗੜ੍ਹ, ਕੋਟਲਾ, ਫੀਰੋਜ਼ ਸ਼ਾਹ ਵਾਲਾ, ਫਰੀਦਾਬਾਦ, ਗਾਜ਼ੀਪੁਰ, ਸੋਹਣਾ, ਨੋਹ, ਟਾਵਰਾ, ਗੁੜਗਾਵਾਂ, ਬਾਦਸ਼ਾਹ ਪੁਰ, ਪਾਲੀ ਪੋਨਾਨਾ ਪਲੋਲ, ਪਟਗਾਵ ਆਦਿਕ ਬਹੁਤ ਪਿੰਡ ਤੇ ਕਸਬੇ ਸੋਧੇ। ਜਿਸ ਨੇ ਕੁਛ ਅੱਗੇ ਆ ਧਰਿਆ ਸੋਈ ਬਚਿਆ ਤੇ ਜਿਹੜਾ ਅੜਿਆ ਓਸੇ ਨੂੰ ਭੰਨ ਤੋੜ ਕੇ ਸਾਫ਼ ਕਰ ਛੱਡਿਆ। ਮਥਰਾ, ਖੁਰਜਾ, ਫਰੁਖਾਬਾਦ ਤੱਕ ਸਿੰਘਾਂ ਦੇ ਜੱਥੇ ਫਿਰ ਨਿੱਕਲੇ। ਜਦ ਕਿਸੇ ਨਾਲ ਮੁਕਾਬਲਾ ਪੈਂਦਾ ਤਾਂ ਪਚਾਸ ਪਚਾਸ ਕੋਸ ਤੋਂ ਰਾਤੋ ਰਾਤ ਆ ਕੇ 'ਕੱਠੇ ਹੋ ਕਰ ਫਤੇ ਕਰਦੇ ਰਹੇ। ਓੜਕ ਏਸੇ ਸਾਲ ਆਉਂਦੇ ਹੋਏ ਮੂਣਕ ਦਾ ਪਰਗਣਾ ਭੀ ਕੌਰ ਲਾਲ ਸਿੰਘ ਨੂੰ ਫਤੇ ਕਰਾ ਆਏ।

## ੩੫. ਮੁਲਕ ਦੀ ਬੇਚੈਨੀ

ਜਦਪਿ ਮੁਸਲਮਾਨਾਂ ਦੇ ਰਾਜ ਵਿੱਚ ਕਦੇ ਭੀ ਅਮਨ ਨਹੀਂ ਹੋਇਆ ਸੀ, ਪਰ ਔਰੰਗਜ਼ੇਬ ਦੇ ਮਰੇ ਤੋਂ ਪਿੱਛੋਂ ਤਾਂ ਦਿਨ-ਬ-ਦਿਨ ਹੁਲੜ ਹੀ ਮਚ ਗਿਆ। ਮੁਹੰਮਦ ਸ਼ਾਹ ਦੇ ਸਮੇਂ ਕਿਧਰੋਂ ਮਰਹੱਟੇ ਦੇਸ ਨੂੰ ਦੱਬੀ ਜਾਂਦੇ ਸਨ, ਕਿਧਰੇ ਡਚ ਲੋਗ ਮੁਸਲਿਆਂ ਦੀ ਕੱਚ ਬੱਚ ਕੱਟ ਰਹੇ ਸਨ। ਕਿਤੇ ਭੀਲ, ਕਿਤੇ ਪੰਡਾਰੇ, ਕਿਤੇ ਫ੍ਰਾਂਸੀਸੀ, ਕਿਤੇ ਸਿੱਖ, ਪਰ ਸਭ ਤੋਂ ਵਧੀਕੀ ਵਿੱਚ ਅੰਗਰੇਜ਼ ਸਨ, ਕੋਈ ਕਿਸੇ ਨੂੰ ਨਹੀਂ ਪੁੱਛਦਾ ਸੀ ਕਿ ਤੁਹਾਡੇ ਮੂੰਹ ਵਿੱਚ ਕਿਤਨੇ ਦੰਦ ਹਨ। ਏਹ ਕਹਾਵਤ ਵਾਂਗੂ (ਅੰਨੀ ਨੂੰ ਬੋਲਾ ਘੜੀਸੇ। ਨਾ ਓਹਨੂੰ ਸੁਣੀਏ ਨਾ ਉਹਨੂੰ ਦੀਸੇ) ਅੰਧਾ ਧੁੰਦ ਮਚ ਰਹੀ ਸੀ।

## ੩੬. ਬੋਤਾ ਸਿੰਘ ਦਾ ਪ੍ਰਸੰਗ

ਜਦ ਸੰ. ੧੭੯੬ ਬਿ. ਵਿੱਚ ਸਭ ਸਿੰਘ ਪੰਜਾਬ ਛੱਡ ਕੇ ਮਾਲਵੇ ਤੇ ਹਾਂਸੀ ਹਸਾਰ ਵੱਲ ਦੌੜ ਧੁੱਪ ਕਰ ਰਹੇ ਸਨ, ਇੱਕ ਬੋਤਾ ਸਿੰਘ ਸੰਧੂ ਜੱਟ ਭੜਾਣੇ ਦਾ ਤੇ ਇੱਕ ਮਜ਼ਬੀ ਗਰਜਾ ਸਿੰਘ, ਅੰਮ੍ਰਿਤਸਰ ਇਸ਼ਨਾਨ ਰਾਤ ਬਿਰਾਤੇ ਕਰ ਕੇ ਤਰਨਤਾਰਨ ਦੇ ਇਰਦ ਗਿਰਦ ਛਿੱਛਰਿਆਂ ਵਿੱਚ ਲੁਕ ਰਹਿੰਦੇ ਤੇ ਗਾਜਰ ਮੂਲੀ, ਸਾਗ, ਪਾਤ ਖਾ ਕੇ ਦਿਨ ਗੁਜ਼ਾਰਦੇ ਸਨ। ਇੱਕ ਦਿਨ ਦੋ ਜੱਟਾਂ ਨੇ ਏਨ੍ਹਾਂ ਨੂੰ ਦੇਖਿਆ ਤਾਂ ਇੱਕ ਨੇ ਆਖਿਆ ਇਹ ਸਿੰਘ ਲੁਕੇ ਹੋਏ ਹਨ। ਦੂਜੇ ਨੇ ਬੋਲੀ ਮਾਰੀ, "ਇਹ ਸਿੰਘ ਨਹੀਂ ਗਿੱਦੜ ਹਨ। ਜੇ ਸਿੰਘ ਹੋਣ ਤਾਂ ਲੁਕਦੇ ਕਿਉਂ ਫਿਰਨ?" ਏਹ ਬੋਲੀ ਸਿੰਘਾਂ ਨੂੰ ਖਾ ਗਈ। ਓਸੇ ਦਿਨ ਨੂਰਦੀਨ ਦੀ ਸਰਾਇ ਦੇ ਨੇੜੇ ਦਿੱਲੀ ਲਾਹੌਰ ਦੀ ਸੜਕ ਉੱਤੇ ਸੋਟੇ ਫੜ ਕੇ ਤਿਆਰ ਹੋ ਬੈਠੇ। ਇੱਕ ਆਨਾ ਗੱਡਾ, ਪੈਸਾ ਖੋਤਾ, ਜਗਾਤ ਲਏ ਬਿਨਾਂ ਕਿਸੇ ਨੂੰ ਲੰਘਣ ਨਾ ਦੇਣ। ਜੇ ਕੋਈ ਨਾਂਹ ਨੁਕਰ ਕਰੇ ਤਾਂ ਭੰਗ ਘੋਟਣੇ ਡੰਡਿਆਂ ਨਾਲ ਸਿੱਧਾ ਕਰ ਲੈਣ। ਏਸੇ ਤਰ੍ਹਾਂ ਅਨੇਕ ਤੱਲਕੇਦਾਰ ਅਹਿਲਕਾਰ ਸ਼ਾਹੀ ਭੀ ਲੰਘੇ, ਪਰ ਕਿਸੇ ਨੇ ਏਹ ਨਾ ਪੁੱਛਿਆ ਕਿ ਤੁਸੀਂ ਏਥੇ ਕਿਸ ਦੇ ਹੁਕਮ ਨਾਲ ਜਗਾਤ ਲੈਂਦੇ ਹੋ।

ਓੜਕ ਬੋਤਾ ਸਿੰਘ ਨੇ ਖਾਨ ਬਹਾਦਰ ਸੂਬੇ ਨੂੰ ਚਿੱਠੀ ਲਿਖੀ:

ਚਿੱਠੀ ਸੁਨਹੋ ਖਾਨੂ ਕੋਤਾ!
ਆਨਾ ਗੱਡਾ ਪੈਸਾ ਖੋਤਾ।
ਏਹੁ ਜਗਾਤ ਲੇਤ ਸਿੰਘ ਬੋਤਾ।
ਹੱਥ ਮੈਂ ਰਾਖਤ ਸੋਟਾ ਮੋਟਾ।
ਤੇਰਾ ਅਕਬਤ ਕਰ ਹੈ ਖੋਟਾ।
ਮੇਰਾ ਕਹੀਂ ਸਨੇਹਾ ਜਾਇ।
ਭਾਬੀ ਖਾਨੋ ਨੂੰ ਸਮਝਾਇ।
ਤੇਰਾ ਯਾਰ ਸਿੰਘ ਜੋ ਬੋਤਾ।
ਤੈਨੂੰ ਰਿਹਾ ਉਡੀਕ ਖੜੋਤਾ।
ਆਇ ਸਰਾਇ ਨੂਰਦੀਂ ਪਾਸ।
ਤੂੰ ਜੋਤਾ ਲਗਵਾ ਲੈ ਖਾਸ।

ਏਸ ਚਿੱਠੀ ਨੂੰ ਪੜ੍ਹਦੇ ਸਾਰ ਸੂਬੇ ਨੂੰ ਤਾਂ ਅੱਗ ਲੱਗ ਉੱਠੀ। ਭੱਠੀ ਵਾਂਗ ਤਪ ਗਿਆ। ਜਲਾਲਦੀਨ ਫੌਜਦਾਰ ਨੂੰ ੧੦੦ ਸੌ ਅਸਵਾਰ ਦੇ ਕੇ ਹੁਕਮ ਦਿੱਤਾ ਕਿ ਬੋਤਾ ਸਿੰਘ ਨੂੰ ਫੜ ਕੇ ਮੇਰੇ ਪਾਸ ਲਿਆਓ, ਮਾਰਣਾ ਨਹੀਂ। ਜਦ ਸਿੰਘਾਂ ਨੇ ਫੌਜ ਆਉਂਦੀ ਦੇਖੀ ਤਾਂ ਖ਼ੁਸ਼ੀ ਦੀ ਲਾਲੀ ਚੜ੍ਹ ਗਈ ਤੇ ਮਨ ਵਿੱਚ ਧਾਰ ਲਿਆ ਕਿ ਹੁਣ ਸ਼ਹੀਦ ਹੋ ਕੇ ਸੱਚਖੰਡ ਨੂੰ ਜਾਵਾਂਗੇ। ਤਲਵਾਰਾਂ ਰੇਤੇ ਉੱਤੇ ਘਸਾ ਕੇ ਇੱਕ ਹੱਥ ਵਿੱਚ ਸੋਟਾ ਦੂਜੇ ਵਿੱਚ ਤਲਵਾਰਾਂ ਲੈ ਲਈਆਂ। ਇਤਨੇ ਨੂੰ ਫੌਜ ਨੇ ਆ ਘੇਰਿਆ। ਜਲਾਲਦੀਨ ਨੇ ਆਖਿਆ, "ਮੇਰੇ ਨਾਲ ਲਾਹੌਰ ਚੱਲੋ, ਤੁਹਾਨੂੰ ਬਚਾ ਲਵਾਂਗਾ।" ਸਿੰਘ ਬੋਲਿਆ, "ਮੈਂ ਬਚਣ ਲਈ ਸਾਹਮਣੇ ਨਹੀਂ ਹੋਇਆ। ਤੁਹਾਡੇ ਵਿੱਚ ਜੋ ਬੜੇ ਤਲਵਾਰ ਦੇ ਲੜਾਕੇ ਹਨ, ਉਨ੍ਹਾਂ ਵਿੱਚੋਂ ਚਾਰ ਮੇਰੇ ਸਾਹਮਣੇ ਕਰੋ।" ਫੌਜਦਾਰ ਨੇ ਚਾਰ ਬਹਾਦਰ ਸਾਹਮਣੇ ਕੀਤੇ, ਪਰ ਓਹ ਤਾਂ ਸਿੰਘਾਂ ਦਾ ਇੱਕ ਵਾਰ ਭੀ ਨਾ ਝੱਲ ਸਕੇ ਫੌਰਨ ਹੀ ਜ਼ਮੀਨ ਪਰ ਸੌਂ ਗਏ। ਤਾਂ ਪੰਜ ਛੇ ਸਿਪਾਹੀ ਹੋਰ ਆਏ, ਸਿੰਘਾਂ ਨੇ ਓਹ ਭੀ ਲਿਟਾ ਦਿੱਤੇ। ਫੇਰ ਤੁਰਕਾਨੀ ਫੌਜ ਇੱਕੋ ਵਾਰੀ ਆ ਪਈ। ਸਿੰਘਾਂ ਨੇ ਆਪਸ ਵਿੱਚ ਪਿੱਠਾਂ ਜੋੜ ਕੇ ਘੋਰ ਜੰਗ ਕੀਤਾ। ਓੜਕ ਦਸ ਗੁਣਿਆਂ ਨੂੰ ਮਾਰ ਕੇ ਪੁਰਜੇ ਪੁਰਜੇ ਹੋ ਕਰ ਸੱਚਖੰਡ ਨੂੰ ਪਧਾਰ ਗਏ। ਏਹਨਾਂ ਦੀ ਹਿੰਮਤ ਤੇ ਸਿੰਘੀ ਦੀ ਗੱਲ ਪਿੰਡ ਪਿੰਡ ਚੱਲ ਪਈ। ਸੂਬੇ ਨੇ ਭੀ ਸੁਣ ਕੇ ਉਂਗਲਾਂ ਮੂੰਹ ਵਿੱਚ ਪਾਈਆਂ।

## ੩੭. ਸਿਆਲਕੋਟ ਦੇ ਸੂਬੇ ਨੂੰ ਮਲਵਈਆਂ ਨੇ ਸੋਧਣਾ

ਏਸ ਸਮੇਂ ਤਾਹਰ ਅਲੀ ਸੂਬੇਦਾਰ ਸਜਾਲਕੋਟ ਦਾ ਸਰਹੰਦ ਆਪਣੇ ਘਰ ਵਿਆਹ ਵਾਸਤੇ ਚਲਿਆ ਸੀ ਤੇ ਹੈਬਤ ਖਾਂ ਰੁਹੇਲਾ ਸਰਦਾਰ ਡੇਢ ਸੌ ਅਸਵਾਰ ਨਾਲ ਰਾਖਾ ਸੀ। ਨੁਰੰਗਾਬਾਦ ਪਿੰਡ ਪਾਸ ਮਲਵਈ ਸਿੰਘਾਂ ਦਾ ਟੋਲਾ; ਜਿਨ੍ਹਾਂ ਵਿੱਚ ਰਾਮ ਸਿੰਘ, ਦਯਾ ਸਿੰਘ ਸਰਦਾਰ ਸਨ, ਅੰਮ੍ਰਿਤਸਰ ਨੂੰ ਜਾਂਦਾ ਹੋਇਆ ਓਨ੍ਹਾਂ ਨੂੰ ਟੱਕਰ ਪਿਆ। ਰੁਹੇਲੇ ਘੇਰ ਕੇ ਫੜਨ ਲੱਗੇ ਤਾਂ ਸਿੰਘਾਂ ਨੇ ਧੂਹ ਲਈਆਂ। ਜਿਸ ਆਦਮੀ ਘੋੜੇ ਨੂੰ ਵੱਜੀ, ਓਸੇ ਨੇ ਜਾਨ ਤਜੀ। ਜਦ ਏਸ ਤਰ੍ਹਾਂ ਤੀਸ ਕੁ ਨਿਬੇੜੇ ਤੇ ਹੈਬਤ ਖਾਂ ਮਾਰਿਆ ਗਿਆ ਤਾਂ ਬਾਕੀ ਦੇ ਤਾਬੜ ਤੋੜ ਨੱਠ ਗਏ। ਆਖ਼ਰ ਫਤੇ ਦੇ ਜੈਕਾਰੇ ਛੱਡਦੇ ਹੋਏ ਸਿੰਘ ਆਪੋ ਆਪਣੇ ਪਿੰਡ ਮਾਲਵੇ ਜਾ ਵੜੇ।

## ੩੮. ਕਰਤਾਰਪੁਰ ਥੰਮ੍ਹ ਸਾਹਿਬ ਤੇ ਕੁਤਬਦੀਨ ਦਾ ਸੜਨਾ

ਏਸੇ ਬਰਸ ਵਿੱਚ ਜਲੰਧਰ ਦੇ ਹਾਕਮ ਕੁਤਬਦੀਨ ਨੂੰ ਚੁਗਲਾਂ ਨੇ ਆਖਿਆ ਕਿ ਸੋਢੀ ਬਡਭਾਗ ਸਿੰਘ ਸਿੰਘਾਂ ਨੂੰ ਲੁਕਾ ਕੇ ਰੱਖਦਾ ਹੈ। ਓਸ ਨੇ ਇਹ ਸੁਣ ਕੇ ਫੌਜ ਸਮੇਤ ਜਾ ਕੇ ਕਰਤਾਰਪੁਰ ਘੇਰ ਲਿਆ। ਸੋਢੀ ਸਾਹਿਬ ਤਾਂ ਪਹਾੜਾਂ ਵਿੱਚ; ਜਿੱਥੇ ਹੁਣ ਉਨ੍ਹਾਂ ਦਾ ਵੱਡਾ ਪੂਜਨੀਕ ਮਕਾਨ ਹੈ, ਚਲੇ ਗਏ ਸਨ। ਕੁਤਬਦੀਨ ਬਾਦੀ ਤੁਰਕ ਨੇ ਥੰਮ ਸਾਹਿਬ ਗੁਰਦੁਆਰਾ ਜਲਾ ਦਿੱਤਾ। ਅਨੇਕ ਹਿੰਦੂਆਣੀਆਂ ਫੜ ਕੇ ਤੁਰਕਾਂ ਨੂੰ ਕਰਾ ਦਿੱਤੀਆਂ। ਗੁਰਦੁਆਰੇ ਵਿੱਚ ਗਊ ਬਧ ਕੀਤਾ। ਸਰਦਾਰ ਬਾਘ ਸਿੰਘ ਆਹਲੂਵਾਲੀਆ ਸੂਹਾਂ ਨਦੀ ਦੇ ਕਾਛੜਾਂ ਜੰਗਲਾਂ ਵਿੱਚ ਦਿਨ ਕੱਟ ਰਿਹਾ ਸੀ। ਏਹ ਗੱਲ ਸੁਣ ਕੇ ਰਹਿ ਨਾ ਸਕਿਆ। ਆਖ਼ਰ ਦੋ ਕੁ ਸੌ ਅਸਵਾਰ ਐਧਰੋਂ ਓਧਰੋਂ ਕੱਠਾ ਕਰ ਕੇ ਜਲੰਧਰ ਨੂੰ ਚੜ੍ਹ ਪਿਆ। ਅੱਗੇ ਕੁਤਬਦੀਨ ਸਿੰਘਾਂ ਦੇ ਫੜਨ ਵਾਸਤੇ ਦੌਰੇ ਫਿਰਦਾ ਹੋਇਆ ਬਜਾਸਾ ਨਦੀ ਦੇ ਕਿਨਾਰੇ ਕਾਣੇ ਢਿੱਲੋਂ ਪਾਸ ਸ਼ਿਕਾਰ ਖੇਲਦਾ ਸੀ। ਬਾਘ ਸਿੰਘ ਨੂੰ ਆਉਂਦਾ ਦੇਖ ਕੇ ਨੱਠ ਚਲਿਆ। ਭਲਾ ਬਟੇਰੇ ਨੂੰ ਬਾਜ਼ ਕਦ ਜਾਣ ਦਿੰਦਾ ਹੈ? ਸਰਦਾਰ ਬਾਘ ਸਿੰਘ ਨੇ ਘੋੜਾ ਛੇੜ ਕੇ ਝਪਟ ਕਰ ਉਸ ਦੇ ਘੋੜੇ ਦੀ ਖੁੱਚ ਲਾਹ ਸਿਟੀ। ਡਿਗਦੇ ਨੂੰ ਹੀ ਪਕੜ ਕੇ ਮੁਸ਼ਕਾਂ ਕੱਸ ਦਿੱਤੀਆਂ ਤੇ ਜੀਉਂਦੇ ਨੂੰ ਹੀ ਅੱਗ ਵਿੱਚ ਪਾ ਕੇ ਸਾੜ ਦਿੱਤਾ। ਥੰਮ ਸਾਹਿਬ ਦਾ ਬਦਲਾ ਹੱਥੋ ਹੱਥੀ ਨਿੱਕਲ ਗਿਆ:

ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਕੋਈ ਨ ਪਕੜੀਐ ਕਿਸੈ ਥਾਇ ॥੩॥

(ਆਸਾ ਮਃ ੫ - ੪੦੬)

## ੩੯. ਬਾਘ ਸਿੰਘ ਨੇ ਘੋੜੇ ਖੋਹੇ

ਕੁਤਬਦੀਨ ਨੂੰ ਮਾਰ ਕੇ ਬਾਘ ਸਿੰਘ ਨੇ ਸੁਣਿਆ ਕਿ ਚਾਲੀ ਪਚਾਸ ਘੋੜੇ ਚੰਗੇ ਚੰਗੇ ਬਾਦਸ਼ਾਹ ਦੇ ਦਿੱਲੀ ਨੂੰ ਜਾਣ ਵਾਲੇ ਵਜ਼ੀਰ ਦੇ ਪੱਤਣ ਅੱਜ ਆਉਣਗੇ। ਸਿੰਘ ਦਰਯਾ ਬਜਾਸਾ ਪਾਰ ਹੋ ਕੇ ਝੱਲ ਵਿੱਚ ਦੜ ਵੱਟ ਕੇ ਬੈਠ ਰਹੇ। ਜਦ ਓਹ ਬੇੜੀਆਂ ਉੱਤੇ ਚੜ੍ਹਾਉਣ ਲੱਗੇ ਤਾਂ ਸਿੰਘ ਤਲਵਾਰਾਂ ਧੂਹ ਕੇ ਪੈਂਦੜ ਜਾ ਪਏ। ਅਫੜਾ ਦਫੜੀ ਪਾ ਦਿੱਤੀ ਤੇ ਸਭ ਘੋੜੇ ਖੋਹ ਖਾਹ ਕੇ ਲੈ ਆਏ ਤੇ ਰਾਤੋ ਰਾਤ ਝਾੜਾਂ ਪਹਾੜਾਂ ਵਿੱਚ ਜਾ ਵੜੇ। ਜਦ ਤੋਂ ਸੂਬੇ ਨੇ ਚੌਧਰੀਆਂ ਤੇ ਤਲਕੇਦਾਰਾਂ ਤੋਂ ਲਿਖਤ ਕਰਾ ਲਈ ਸੀ। ਤਦ ਤੋਂ ਚੌਧਰੀ ਤਲਕੇਦਾਰ ਬਹੁਤ ਉੱਤਮ ਤਕੜਾਈ ਰੱਖਦੇ ਸਨ ਕਿ ਕੋਈ ਸਿੰਘ ਸਾਡੇ ਇਲਾਕੇ ਵਿੱਚ ਦਿਸ ਨਾ ਪਵੇ।

## ੪੦. ਮੱਸੇ ਰੰਗੜ ਨੂੰ ਮਾਰਨਾ

ਮੱਸਾ ਰੰਗੜ ਮੰਡਜਾਲੇ ਵਾਲਾ ਜਿਸ ਦੀ ਤਲਕੇਦਾਰੀ ਵਿੱਚ ਅੰਮ੍ਰਿਤਸਰ ਸੀ (ਅੰਮ੍ਰਿਤਸਰੋਂ ਚਾਰ ਕੋਹ ਮੰਡਜਾਲਾ ਹੈ) ਓਹ ਹਮੇਸ਼ ਅੰਮ੍ਰਿਤਸਰ ਰਿਹਾ ਕਰਦਾ ਸੀ। ਸਿੰਘ ਤਾਂ ਓਸ ਸਮੇਂ ਕੋਈ ਪੰਜਾਬ ਵਿੱਚ ਦਿਸਦਾ ਨਹੀਂ ਸੀ। ਕੁਛ ਮਾਲਵੇ ਦੇਸ, ਕੋਈ ਪਹਾੜਾਂ ਵਿੱਚ, ਅਨੇਕ ਰਾਜਪੂਤਾਂ ਦੇ ਨੌਕਰ ਬੀਕਾਨੇਰ ਜੈਸਲਮੇਰ ਆਦਿਕ ਅਨੇਕ ਥਾਈਂ ਜਾ ਰਹੇ ਸਨ। ਇੱਕ ਬੁਲਾਕਾ ਸਿੰਘ ਸਿੱਖ ਕੰਗ ਪਹਿਲੇ ਤਾਂ ਬੋਤਾ ਸਿੰਘ ਵਾਂਗੂ ਲੁਕਿਆ ਰਿਹਾ। ਫੇਰ ਜਦ ਬਹੁਤ ਲੋਗ ਫੜਨ ਵਾਲੇ ਬਣੇ, ਤਾਂ ਓਹ ਭੀ ਬੀਕਾਨੇਰ ਚਲਾ ਗਿਆ। ਅੱਗੇ ਓਥੇ ਬੁੱਢਾ ਸਿੰਘ ਦਾ ਤੇ ਸ਼ਾਮ ਸਿੰਘ ਨਾਰਲੀ ਵਾਲੇ ਦਾ ਜੱਥਾ ਰਾਜੇ ਪਾਸ ਨੌਕਰ ਸੀ। ਬੁਲਾਕਾ ਸਿੰਘ ਨੂੰ ਉਨ੍ਹਾਂ ਨੇ ਗੁਰਦੁਆਰੇ ਦਾ ਤੇ ਪੰਜਾਬ ਦਾ ਹਾਲ ਪੁੱਛਿਆ ਤਾਂ ਓਹ ਭੁੱਬਾਂ ਮਾਰ ਮਾਰ ਕੇ ਰੋ ਪਿਆ। ਜਦ ਓਸ ਨੂੰ ਰੋਣ ਦਾ ਕਾਰਨ ਪੁੱਛਿਆ ਤਾਂ ਓਸ ਨੇ ਆਖਿਆ, "ਖਾਲਸਾ ਜੀ! ਅਸੀਂ ਤੁਸੀਂ ਜੀਉਂਦੇ ਹੀ ਮਰ ਗਏ। ਸਿੰਘ ਕੋਈ ਨਹੀਂ ਰਿਹਾ, ਜਿਹੜੇ ਹਠੀ, ਤਪੀ ਸਿੰਘ ਸਿਰੋਂ ਪਰੇ ਡੇਰਾ ਰੱਖਦੇ ਸੇ ਓਹ ਚਲੇ ਗਏ। ਹੁਣ ਤਾਂ ਕਰਣੀ ਦੇ ਗਿੱਦੜ, ਨਾਮ ਦੇ ਸ਼ੇਰ ਹਨ। ਗੁਰਦੁਆਰੇ ਅੰਮ੍ਰਿਤਸਰ ਹਰਿਮੰਦਰ ਵਿੱਚ ਮੱਸਾ ਰੰਗੜ ਪਲੰਘ ਉੱਤੇ ਬੈਠ ਕੇ, ਜੁੱਤੀਆਂ ਹੁਕਿਆਂ ਸਮੇਤ ਮਜਲਸ ਲਗਾ ਕਰ ਕੰਜਰੀ ਦਾ ਨਾਚ ਦੇਖਦਾ ਹੈ। ਜਿਹੜੇ ਕੰਮ ਨਹੀਂ ਕਰਨੇ, ਸੋ ਕਰਦਾ ਹੈ।" ਮਤਾਬ ਸਿੰਘ ਭੰਗੂ ਬੋਲਿਆ, "ਤੈਂ ਓਸ ਦਾ ਸਿਰ ਨਾ ਲਾਹਿਆ? ਐਡੀ ਵੱਡੀ ਬੇਅਦਬੀ ਦਰਬਾਰ ਦੀ ਹੁੰਦੀ ਦੇਖ ਕੇ ਤੂੰ ਜੀਉਂਦਾ ਕਿਵੂੰ ਚਲਾ ਆਯਾ?" ਉਸ ਨੇ ਆਖਿਆ, "ਜਿਸ ਤਰ੍ਹਾਂ ਤੁਸੀਂ ਚਲੇ ਆਏ ਹੋ, ਓਸੇ ਤਰ੍ਹਾਂ ਮੈਂ ਭੀ ਤੇ ਹੋਰ ਸਿੰਘ ਭੀ ਨੱਠ ਗਏ।" ਏਹ ਸੁਣ ਕੇ ਸਰਦਾਰ ਬੁੱਢਾ ਸਿੰਘ ਨੇ ਤਲਵਾਰ ਸਭਾ ਵਿੱਚ ਰੱਖ ਦਿੱਤੀ ਤੇ ਆਖਿਆ, "ਕੋਈ ਸਿੰਘ ਹੈ, ਜੋ ਮੱਸੇ ਦਾ ਸਿਰ ਲਿਆਵੇ?" ਏਹ ਸੁਣ ਕੇ ਸੁਖਾ ਸਿੰਘ ਤਖਾਣ ਕੰਬੋ ਮਾੜੀ ਵਾਲਾ ਤੇ ਮਤਾਬ ਸਿੰਘ ਭੰਗੂ ਮੀਰਾਂਕੋਟੀਆ ਦੋਵੇਂ ਉੱਠ ਖੜੋਤੇ। ਤਲਵਾਰ ਉਠਾ, ਫਤੇ ਬੁਲਾ, ਅਰਦਾਸਾ ਸੁਧਾਇ, ਆਗਿਆ ਲੈ ਕੇ ਚੜ੍ਹ ਬੈਠੇ। ਕਈ ਦਿਨੀ ਪੰਜਾਬ ਵਿੱਚ ਪਹੁੰਚ ਕੇ ਗੋਲ ਗੋਲ ਠੀਕਰੀਆਂ ਨਾਲ ਦੋ ਥੈਲੀਆਂ ਭਰ ਲਈਆਂ। ੧੨ ਜੇਠ ਸੰ. ੧੭੯੭ ਬਿ. ਨੂੰ ਦੋਪਹਿਰ ਦੇ ਵੇਲੇ ਅੰਮ੍ਰਿਤਸਰ ਪਹੁੰਚੇ। ਘੋੜਿਆਂ ਨੂੰ ਜਲ ਛਕਾ, ਆਪ ਇਸ਼ਨਾਨ ਪਾਨ ਕਰ ਕੇ ਘੋੜੇ ਬੇਰੀ ਦੇ ਪੇੜ ਨਾਲ ਬੰਨੇ (ਏਹ ਬੇਰੀ ਲਾਚੀ ਬੇਰ ਕਹਾਉਂਦੀ ਹੈ) ਤੇ ਆਪ ਘੱਟਾ ਪੈਣ ਦਾ ਬਹਾਨਾ ਕਰ ਕੇ ਮੂੰਹ ਸਿਰ ਬੰਨ੍ਹ ਕੇ ਇੱਕ ਇੱਕ ਥੈਲੀ ਚੁੱਕ ਲਈ। ਗੁਰੂ ਦਾ ਧਿਆਨ ਧਰ ਪੁਲ ਦੇ ਉੱਤੋਂ ਦੀ ਮੰਦਰ ਵਿੱਚ ਜਾ ਕੇ ਦੇਖਿਆ ਤਾਂ ਮਜਲਸ ਮੁਸਲਮਾਨਾਂ ਦੀ ਜੰਮੀ ਹੋਈ ਹੁੱਕੇ ਤੇ ਸ਼ਰਾਬਾਂ ਪੀ ਰਹੀ ਹੈ। ਮੱਸਾ ਪਲੰਘ ਉੱਤੇ ਬੈਠਾ ਹੈ। ਨਾਚ ਮੁਜਰੇ ਵਿੱਚ ਤਬਲੇ ਡੁਬਕ ਡੁਬੇ ਬੋਲਦੇ ਸਨ। ਤਾਰ ਕੌਣ ਕੌਣ ਪੁੱਛਦੀ ਸੀ? ਕੰਚਨੀ ਸਾਰੰਗ ਰਾਗ ਦੀ ਤਾਲ ਲੈਂਦੀ ਹੋਈ ਹੱਥਾਂ ਨਾਲ ਏਹ ਡੁਬੇ ਡੁਬੇ ਕਰ ਰਹੀ ਸੀ। ਏਹ ਹਾਲ ਦੇਖ ਕੇ ਸਿੰਘਾਂ ਦੇ ਤਨ ਮਨ ਨੂੰ ਤਾਂ ਲਗੀ, ਪਰ ਘੁੱਟ ਵਟ ਗਏ। ਥੈਲੀਆਂ ਮੱਸੇ ਦੇ ਮੰਜੇ ਹੇਠ ਰਖੀਆਂ। ਓਸ ਨੇ ਜਾਣਿਆਮ ਮੇਰੇ ਕਿਸੇ ਪਿੰਡ ਦੇ ਜੱਟ ਮਾਮਲਾ ਤਾਰਣ ਆਏ ਹਨ। ਜਦ ਥੈਲੀਆਂ ਵੱਨੀ ਝਾਤ ਪਾਈ ਤਾਂ ਅੱਖ ਝਮਕਨ ਨਾ ਦਿੱਤੀ। ਮਤਾਬ ਸਿੰਘ ਨੇ ਤੇਗ ਮਾਰ ਕੇ ਬਧਨੇ ਵਰਗਾ ਸਿਰ ਡੁੱਕ ਲਿਆ ਤੇ ਸੁਖਾ ਸਿੰਘ ਨੇ ਹੋਰ ਤਿੰਨਾਂ ਚਾਰਾਂ ਦੇ ਸਿਰ ਝਾੜ ਸਿੱਟੇ। ਦੋਹਾਂ ਨੇ ਘਮਸਾਨ ਘੱਤ ਦਿੱਤੀ। ਵਿਚੇ ਕੰਜਰੀ ਮਾਰੀ ਗਈ। ਕੋਈ ਸਾਹਮਣੇ ਨਾ ਆਇਆ, ਭਾਜੜ ਪੈ ਗਈ। ਸਿੰਘ ਭੀ ਉਨ੍ਹਾਂ ਨੂੰ ਭੇਡਾਂ ਵਾਂਗੂੰ ਅੱਗੇ ਲਾ ਕੇ ਸ਼ਪਾਸ਼ਪ ਬਾਹਰ ਆ, ਘੋੜਿਆਂ ਉੱਤੇ ਸਵਾਰ ਹੋ ਅੱਡੀ ਲਾ ਗਏ। ਮੱਸੇ ਦੇ ਅਸਵਾਰ ਭੀ ਪਿੱਛੇ ਚੜ੍ਹੇ, ਪਰ ਸਿੰਘਾਂ ਨੇ ਡਾਹ ਨਾ ਦਿੱਤੀ। ਹਾਰ ਕੇ ਮੁੜ ਆਏ। ਸਿੰਘਾਂ ਨੇ ਮੱਸੇ ਦਾ ਸਿਰ ਪੰਥ ਅੱਗੇ ਜਾ ਰੱਖਿਆ। ਪੰਥ ਨੇ ਦੋਹਾਂ ਦਾ ਬਹੁਤ ਸਤਕਾਰ ਕੀਤਾ ਤੇ ਸਿਰ ਨੂੰ ਸਾੜ ਸਿਟਿਆ।

## ੪੧. ਜੰਗ ਮੀਰਾਂ ਪੁਰ ਦਾ

ਏਸੇ ਭਾਂਤ ਹੋਰ ਭੀ ਬੜੇ ਬੜੇ ਬਹਾਦਰੀ ਦੇ ਕੰਮ ਓਦੋਂ ਸਿੰਘ ਕਰਦੇ ਰਹਿੰਦੇ ਸਨ। ਜਦ ਮੱਸੇ ਤੇ ਕੁਤਬਦੀਨ ਜੈਸੇ ਕਈ ਨਾਮੀ ਨਾਮੀ ਆਦਮੀ ਸਿੰਘਾਂ ਨੇ ਵੱਢ ਸਿੱਟੇ, ਤਾਂ ਖਾਨ ਬਹਾਦਰ ਨੇ ਖਿਝ ਕੇ ਚੌਧਰੀਆਂ ਤੇ ਤਲਕੇਦਾਰਾਂ ਨੂੰ ਬੁਲਾ ਕੇ ਪਹਿਲੇ ਤਾਂ ਜੁੱਤੀਆਂ ਮਰਵਾ ਮਰਵਾ ਬੇਹੋਸ਼ ਕੀਤਾ। ਫੇਰ ਪੁਛਿਆ, "ਤੁਸੀਂ ਜੋ ਲਿਖ ਦਿੱਤਾ ਸੀ ਕਿ ਹੁਣ ਕੋਈ ਸਿੰਘ ਪੰਜਾਬ ਵਿੱਚ ਨਹੀਂ ਰਹਿਣ ਦਿੱਤਾ। ਸੋ ਦੱਸੋ, ਹੁਣ ਏਹ ਤੁਹਾਡੇ ਸੱਜਰੇ ਜਵਾਈ ਕਿਥੋਂ ਆ ਗਏ? ਖ਼ੂਨੀਆਂ ਨੂੰ ਹਾਜ਼ਰ ਕਰੋ, ਨਹੀਂ ਤਾਂ ਤੁਹਾਡੀ ਚਮੜੀ ਲਾਹੀ ਜਾਵੇਗੀ।" ਤਦ ਆਪਣੇ ਬਚਾਉ ਵਾਸਤੇ ਚੁਗਲ, ਬੇਈਮਾਨ ਗਸ਼ਤੀ ਫੌਜ ਦੇ ਆਗੂ ਹੋ ਕੇ ਸਿੰਘਾਂ ਦੇ ਬਾਲ ਬੱਚਿਆਂ ਨੂੰ ਫੜਾਉਣ ਲੱਗ ਪਏ। ਹਰਿ ਭਗਤ ਜੰਡਜਾਲੇ ਵਾਲੇ ਨੇ ਨੂਰਦੀਨ ਫੌਜਦਾਰ ਨੂੰ ਨਾਲ ਲੈ ਕੇ ਮੀਰਾਂਪੁਰ ਮਤਾਬ ਸਿੰਘ ਦਾ ਘਰ ਜਾ ਘੇਰਿਆ। ਓਥੋਂ ਦਾ ਨਥਾ ਚੌਧਰੀ ਜਿਸ ਨੂੰ ਮਤਾਬ ਸਿੰਘ ਆਪਣੇ ਨਿੱਕੇ ਜਿਹੇ ਬੇਟੇ ਰਾਇ ਸਿੰਘ ਦੀ ਬਾਂਹ ਫੜਾ ਗਿਆ ਸੀ ਤੇ ਓਹ ਧਰਮ ਪਾਲਣ ਲਈ ਓਸੇ ਮੁੰਡੇ ਨੂੰ ਕੰਧੇ ਚੁੱਕ ਕੇ ਸੱਤ ਅੱਠ ਸੰਬੰਧੀਆਂ ਸਮੇਤ ਲੈ ਭਜਿਆ ਸੀ, ਪਰ ਚਾਰ ਕੋਸ ਉੱਤੇ ਜਾ ਘੇਰਿਆ। ਨਥਾ ਤੀਰੰਦਾਜ਼ ਉੱਘਾ ਸੀ। ਜਿਸ ਨੂੰ ਓਸ ਨੇ ਕਾਨੀ ਵਾਹੀ, ਪਾਣੀ ਨਾ ਮੰਗਿਆ। ਸਾਥੀਆਂ ਸਮੇਤ ਸੱਠ ਕੁ ਮੁਸਲਮਾਨ ਮੈਦਾਨ ਵਿੱਚ ਰਖੇ। ਫੇਰ ਆਪ ਭੀ ਸਾਥੀਆਂ ਸਮੇਤ ਸ਼ਹੀਦ ਹੋ ਗਿਆ। ਆਪਣੇ ਜਾਣੇ ਤਾਂ ਮੁਸਲਮਾਨ ਰਾਇ ਸਿੰਘ ਨੂੰ ਭੀ ਮਾਰ ਗਏ ਸੇ, ਪਰ (ਜਿਸ ਨੂੰ ਰੱਬ ਰਖੇ ਓਹਨੂੰ ਕੌਣ ਮਾਰੇ) ਓਹ ਬਚ ਰਿਹਾ ਤੇ ਓਸ ਦੀ ਸੰਤਾਨ ਹੁਣ ਤੱਕ ਚੜੀ ਭੜੀ ਵਾਲੇ ਸਿੱਖ ਹਨ।

## ੪੨. ਸਿੰਘਾਂ ਤੇ ਅਤਿਅੰਤ ਬਿਪਤਾ

ਚੌਧਰੀ ਰਾਮਾ, ਰੰਧਾਵਾ ਘਣੀਏ ਵਾਲਾ, ਕਰਮਾ ਛੀਨੇ ਪਿੰਡ ਦਾ, ਮਾਨਾ ਨੌਸ਼ਹਿਰੇ ਦਾ, ਧਰਮ ਦਾਸ ਜੋਧ ਨਗਰੀਆ, ਸਾਹਿਬ ਰਾਇ ਸੰਧੂ, ਦਿਲਬਾਗ਼ ਰਾਇ ਸਰਾਉ, ਹੈਬਤ ਮਲ ਧਨੇਸਟੇ ਵਾਲਾ, ਲਾਲੂ ਬਿਰਕ ਭੀਖੀ ਦਾ, ਮੋਲਕਰਾਇ ਸੰਧੂ ਬੰਦਾਲੀਆ, ਦਜਾਲਾ ਚੌਧਰੀ ਵੜਾਇਚ ਗੁਜਰਾਂਵਾਲੇ ਦਾ, ਸਜਾਮੇ ਸ਼ਾਹ ਖੱਤ੍ਰੀ ਗਰਝਾਕ, ਗਰੀਆ ਮੱਟੂ ਪਿੰਡ ਦਾ, ਦਿਆਨਤ ਰਾਇ ਸੋਦਰੇ ਦਾ, ਉਗ੍ਰਸੈਨ ਖੱਤ੍ਰੀ ਏਮਨਾਬਾਦੀਆ, ਗੁਲਾਬਰਾਇ ਬੈਂਸ ਮਾਲਪੁਰੀਆ, ਮੱਦੋ ਚੌਧਰੀ ਮਜੀਠੇ ਦਾ, ਜੋਧ ਖੇਖਰ ਵਾਲਾ, ਮਲੇਮੀ ਗਿਲ ਨੁਸ਼ਹਿਰੇ ਦਾ, ਨੱਥਾ ਉੱਪਲ ਅਮੇ ਵਾਲਾ, ਹਸਨਾ ਸੰਧੂ ਸਿਰਾ ਵਾਲੀ ਦਾ, ਦਾਲਾ ਰੰਧਾਵਾ ਕੱਥੂ ਦਾ, ਚੈਂਚਲ ਸੰਧੂ ਚੀਨੇ ਭਗਨੇ ਦਾ, ਜਗਾ ਸੰਧੂ ਅਟਾਰੀ ਵਾਲਾ, ਕਜਲਾ ਰੰਧਾਵਾ ਬਟਾਲੇ ਦਾ, ਭਾਗੂ ਕਾਲੋ ਗੋਤ ਭਾਗੋ ਵਾਲੀਆ, ਅਕਾਲ ਬਘਾ, ਰਾਇ ਥਾਨਬਾਦਾ, ਰਾਇ ਹਰਿਚੰਦ ਚਸਮੇ ਦਾ, ਰਾਇ ਖ਼ੁਸ਼ਾਲੀ ਸੰਧੂ ਕਾਨੇ ਦਾ, ਭੀਮਾ ਢਿਲੋਂ ਕਸੂਰ ਦਾ, ਹਿਆਤ ਖਾਂ ਠੱਠੇ ਪਿੰਡ ਦਾ, ਪੀਰ ਮੁਹੰਮਦ ਚੱਠਾ, ਬਹਿਰਾਮ ਖੰਮਚਰ, ਕਾਦਰ ਬਖ਼ਸ਼ ਨਿਢਾਲ, ਸਾਹਿਬ ਖਾਂ ਟੁਮਾਣਾ, ਇਸਮਾਈਲ ਖਾਂ ਸਜਾਲਕੋਟੋਂ ਮੰਡਜਾਲ, ਫਤੇ ਖਾਂ ਘੇਬ ਕੋਟ ਘੇਬਾਂਦਾ, ਔਲੀਆ ਘੇਬ ਪਿੰਡੀ ਘੇਬਾਂ ਤੋਂ।

ਏਸੇ ਭਾਂਤ ਸਾਰੀ ਨਜ਼ਾਮਤ ਦੇ ਵੱਡੇ ਵੱਡੇ ਆਦਮੀ ਚੌਧਰੀ ਰਾਇ ਖਤਾਬ ਆਪਣੇ ਆਪਣੇ ਪਰਗਣੇ ਦੇ ਮਾਲਗੁਜ਼ਾਰ ਸ਼ਾਹੀ ਸਭ ਨੂੰ ਲਾਹੌਰ ਬੁਲਾ ਕੇ ਇਨਾਮਾਂ ਦੇ ਉਮੀਦਵਾਰ ਕਰ ਕੇ ਨਾਜ਼ਮ ਨੇ ਹੁਕਮ ਦਿੱਤਾ ਕੋਈ ਸਿੰਘ ਰਹਿਣਾ ਨਾ ਪਾਵੇ। ਫੜ ਫੜਾ ਕੇ ਮੇਰੇ ਪਾਸ ਭੇਜਦੇ ਰਹੋ, ਇਨਾਮ ਜਾਗੀਰਾਂ ਲੈਂਦੇ ਰਹੋ। ਏਸੇ ਹੁਕਮ ਦੇ ਅਨੁਸਾਰ ਸਿੰਘਾਂ ਉੱਤੇ ਇੱਕੋ ਵਾਰ ਜ਼ੁਲਮ ਦਾ ਸੰਸਾਰ ਸਮੁੰਦਰ ਉਲਟ ਪਿਆ। ਬੇਈਮਾਨ ਲੋਗ ਲੋਭ ਦੇ ਵਸ ਹੋ ਕਰ ਤੇ ਮੁਸਲਮਾਨਾਂ ਵੱਲੋਂ ਖੈਰ-ਖਾਹੀ ਦੇ ਇਛੂ ਬਣ ਕੇ ਰਾਤ ਦਿਨੇ ਏਹੋ ਕੁਕਰਮ ਕਰਨ ਪਰ ਜਦ ਲੱਕ ਬੰਨ੍ਹ ਖੜ੍ਹੋਤੇ, ਤਦੋਂ ਸਿੰਘ ਤਾਂ ਮਜੀਠੇ ਦੇ ਗਿੱਲ, ਵਟਾਲੇ ਦੇ ਭੰਡਾਰੀ ਖੱਤ੍ਰੀ, ਵਗ਼ੈਰਾ ਸਭ ਮਾਝਾ ਦੁਆਰਾ ਛੱਡ ਕੇ ਮਾਲਵੇ ਰਾਜਪੂਤਾਨੇ ਬਾਂਗਰ ਦੇਸ ਵਿੱਚ ਜਾ ਫਿਰੇ। ਏਧਰ ਦੁਸ਼ਟ ਨਿਰੰਜਨੀਏ ਵਗੈਰੇ ਚੁਗਲਾਂ ਨੇ ਚੁਣ

ਚੁਣ ਕੇ ਬੇਸ਼ੁਮਾਰ ਸਿੰਘ ਮਰਵਾ ਘੱਤੇ। ਬਲਕਿ ਸੈਂਕੜੇ ਬਾਲਕ ਸਿੰਘਾਂ ਦੇ ਫੜ ਫੜ ਕਤਲ ਕਰਾ ਦਿੱਤੇ। ਸਿੰਘ ਤਾਂ ਖੇਤੀ ਕਰਨ ਵਾਲੇ ਭੀ ਢੂੰਢ ਢੂੰਢ ਕੇ ਮਰਵਾ ਛੱਡੇ।

ਜਿਹੜੀਆਂ ਸਿੰਘਣੀਆਂ ਰਾਤ ਬਿਰਾਤੇ ਆਪਣੇ ਪੁਤਰਾਂ ਨੂੰ ਲੈ ਕੇ ਮਾਲਵੇ ਦੀ ਤਰਫ ਭੱਜ ਗਈਆਂ ਯਾ ਝਾੜੀਂ, ਪਹਾੜੀਂ ਲੁਕ ਬੈਠੀਆਂ, ਸਿਵਾਏ ਓਨ੍ਹਾਂ ਦੇ ਗਰਭ ਦੇ ਹੋਰ ਕੋਈ ਛੋਕਰਾ ਮਾਝੇ ਵਿੱਚ ਕਿਸੇ ਸਿੰਘ ਦਾ ਨਾ ਛੱਡਿਆ। ਕਠੋਰ ਦਿਲ ਬੇਰਹਿਮ ਮੁਸਲਮਾਨਾਂ ਨੇ ਚਿਲਚਿਲਾਂਦੇ ਹੋਏ ਬਾਲਕ ਉਨ੍ਹਾਂ ਦੀਆਂ ਮਾਈਆਂ ਤੋਂ ਖੋਹ ਖੋਹ ਕੇ ਕਤਲ ਕਰ ਸੁਟੇ। ਅਨੇਕ ਸਿੰਘਣੀਆਂ ਨੇ ਆਪਣੇ ਪੁਤਰਾਂ ਦੀ ਜਾਨ ਬਚਾਉਣ ਲਈ ਭੜੋਲਿਆਂ, ਕੋਠੀਆਂ, ਖੇਤਾਂ ਵਿੱਚ ਕਈ ਕਈ ਦਿਨ ਲਕੋ ਰਖੇ। ਕਿਸੇ ਨੇ ਕਿਸੇ ਹਿੰਦੂ ਦੇ ਘਰ, ਕਿਸੇ ਨੇ ਸਾਂਝ ਵਾਲੇ ਮੁਸਲਮਾਨ ਦੇ ਘਰ ਲਕੋਏ, ਪਰ ਦੁਸ਼ਟ ਬੁੱਧੀ ਚੁਗਲਾਂ ਨੇ ਓਥੋਂ ਭੀ ਦੱਸ ਦੱਸ ਕੇ, ਕਢਾ ਕੇ ਮਰਵਾ ਦਿੱਤੇ। ਏਸ ਹੱਲੇ ਵਿੱਚ ਅਨੇਕ ਹਿੰਦੂ; ਜਿਨ੍ਹਾਂ ਨੇ ਕਦੀ ਥੋੜ੍ਹੀ ਜੇਹੀ ਭੀ ਕਿਸੇ ਸਿੰਘ ਦੀ ਯਾ ਸਿੰਘਣੀ ਦੀ ਸਹਾਇਤਾ ਕੀਤੀ, ਓਹ ਭੀ ਚੁਗਲਾਂ ਨੇ ਚੁਣ ਚੁਣ ਕੇ ਮਰਵਾ ਘੱਤੇ। ਏਹ ਵੇਲਾ ਸਿੰਘਾਂ ਉੱਤੇ ਵੱਡਾ ਭਾਰੀ ਔਕੜ ਦਾ ਮਹਾਂ ਦੁਖਦਾਈ ਕਹਿਰ ਦਾ ਬੀਤ ਰਿਹਾ ਸੀ। ਸੈਂਕੜੇ ਮਾਰੇ ਉਜਾੜੇ ਗਏ, ਤਾਂ ਬੀ:

ਜਬੈ ਬਾਣ ਲਾਗ੍ਯੋ ॥ ਤਬੈ ਰੋਸ ਜਾਗ੍ਯੋ ॥

{ਦਸਮ -ਬਚਿਤ੍ਰ ਨਾਟਕ ਅ.੮- ॥੩੧॥}

ਓੜਕ ਏਹ ਬਦਲੇ ਭੀਲੋਵਾਲ ਦੇ ਜੁੱਧ ਵਿੱਚ ਸਿੰਘਾਂ ਨੇ ਤੁਰਕਾਂ ਤੋਂ ਲੀਤੇ। ਓਸ ਸਮੇਂ ਦੁਸ਼ਟ ਹਿੰਦੂਆਂ ਤੇ ਤੁਰਕਾਂ ਨੇ ਕੋਈ ਕਾਫਲਾ ਸਿੰਘਾਂ ਦਾ ਪੰਜਾਬ ਵਿੱਚ ਨਹੀਂ ਰਹਿਣ ਦਿੱਤਾ ਸੀ।

## ੪੩. ਨਾਦਰ ਸ਼ਾਹ ਦੀ ਚੜ੍ਹਾਈ

ਜਦ ਦਿੱਲੀ ਵਾਲੇ ਮੁਗ਼ਲਾਂ ਦੀ ਤਰਫੋਂ ਖਾਨ ਬਹਾਦਰ ਜੇਹੇ ਹਾਕਮਾਂ ਨੇ ਜ਼ੁਲਮ ਦੇ ਦਰਿਆ ਚਲਾ ਦਿੱਤੇ, ਖਲਕਤ ਨੂੰ ਅਤੀ ਦੁਖ ਕਲੇਸ਼ ਬਜਾਪਜਾ। ਅਨੇਕ ਸਿੱਖਣੀਆਂ ਬੱਚਿਆਂ ਨੂੰ ਕਤਲ ਹੁੰਦੇ ਦੇਖ ਕੇ ਨਾ ਸਹਾਰ ਸਕੀਆਂ। ਕਈ ਖੂਹਾਂ ਵਿੱਚ ਸੁਟ ਕੇ ਮਾਰ ਦਿੱਤੀਆਂ। ਸੈਂਕੜੇ ਬੱਚੇ ਲੈ ਕੇ ਪ੍ਰਦੇਸਾਂ ਵਿੱਚ ਚਲੀਆਂ ਗਈਆਂ।

ਜਦ ਏਹੋ ਜੇਹੇ ਘੋਰ ਮਹਾਂ ਪਾਪਾਂ ਤੇ ਜ਼ੁਲਮਾਂ ਨਾਲ ਮੁਗਲਾਂ ਦਾ ਬੇੜਾ ਭਰ ਗਿਆ, ਤਾਂ ਸਿੱਖਣੀਆਂ ਦੀ ਹਾਹਾ ਤੇ ਬੱਚਿਆਂ ਦੇ ਕੁਰਲਾਹਟ ਦੀ ਅਵਾਜ਼ ਪਰਮੇਸ਼ਰ ਦੀ ਦਰਗਾਹ ਵਿੱਚ ਪਹੁੰਚ ਗਈ। ਓਸੇ ਵਕਤ ਖਾਲਕ ਨੇ ਈਰਾਨ ਦੇ ਬਾਦਸ਼ਾਹ ਨਾਦਰ ਸ਼ਾਹ ਨੂੰ ਪ੍ਰੇਰ ਕੇ ਹਿੰਦੁਸਤਾਨ ਪਰ ਚੜ੍ਹਾ ਭੇਜਿਆ। ਸੰਨ ੧੭੯੬ ਬਿ. ਨੂੰ ਕਾਬੁਲ ਦੇ ਮੁਲਕ ਨੂੰ ਜਿੱਤਦਾ ਹੋਇਆ ਸਿੱਧਾ ਲਾਹੌਰ ਨੂੰ ਆਇਆ ਤੇ ਸ਼ਾਹਦਰੇ ਆਣ ਉੱਤਰਿਆ। 'ਤੱਕੇ ਪਰ ਨੂੰ ਪਾਏ ਘਰ ਨੂੰ' ਖਾਨ ਬਹਾਦਰ ਨੂੰ ਇਹ ਸੁਣ ਕੇ ਪਿੱਟਣਾ ਪੈ ਗਿਆ। ਸਿੱਖਾਂ ਨੂੰ ਮਾਰਦਾ ਮਾਰਦਾ ਹੁਣ ਆਪ ਹੀ ਸ਼ਕੰਜੇ ਚੜ੍ਹ ਗਿਆ। ੨੧ ਲੱਖ ਰੁਪਯਾ ਨਕਦ ੧੧ ਕਿਸ਼ਤੀਆਂ ਜਵਾਹਰਾਤ ਦੀਆਂ, ੫੦ ਪੰਜਾਹ ਹਾਥੀ ਨਜ਼ਰ ਦੇ ਕੇ ਪਿੱਛਾ ਛੁਡਾਇਆ। ਨਾਦਰ ਸਿੱਧਾ ਦਿੱਲੀ ਨੂੰ ਤੁਰ ਗਿਆ। ਮੁਹੰਮਦ ਸ਼ਾਹ* ਦਿੱਲੀ ਵਾਲਾ ਬਾਦਸ਼ਾਹ ਭੀ ਸੁਣ ਕੇ ਬਹੁਤ ਘਬਰਾਇਆ।

---

*ਮੁਹੰਮਦ ਸ਼ਾਹ ਵੱਡਾ ਭਾਰੀ ਵਿਭਚਾਰੀ ਤਮਾਸ਼ਬੀਨ ਪੰਜੇ ਐਬ ਸ਼ਰਈ, ਵਾਜਦ ਅਲੀ ਬਾਦਸ਼ਾਹ ਲਖਨਊ ਵਾਲੇ ਦਾ ਜੋਟੀਦਾਰ ਸੀ। ਏਨ੍ਹਾਂ ਦੋਹਾਂ ਬਾਦਸ਼ਾਹਾਂ ਪਾਸ ਡੂੰਮ, ਕੰਜਰੀਆਂ ਛੋਕਰੇ ਮੁਸਾਹਿਬ ਸਨ। ਵਾਜਦ ਅਲੀ ਦਾ ਚਾਲ ਚਲਨ ਤਾਂ ਜੋਗੀ ਜੋਗਨ ਦੇ ਮੇਲੇ ਅਤੇ ਮੁਹੰਮਦ ਸ਼ਾਹ ਦਾ ਮਹਾਦੇਵ ਦੇ ਮੇਲੇ ਤੋਂ (ਜਿਨ੍ਹਾਂ ਮੇਲਿਆਂ ਵਿੱਚ ਹੁਣ ਤੱਕ ਅਨੇਕ ਜਗ੍ਹਾ ਅਲਫ ਨੰਗੇ ਮਰਦ ਔਰਤਾਂ ਦੀਆਂ ਤਸਵੀਰਾਂ ਹਨ) ਸਾਬਤ ਹੁੰਦਾ ਹੈ। ਜਦ ਮੁਹੰਮਦ ਸ਼ਾਹ ਨੇ ਮੁੰਡਿਆਂ ਦੇ ਆਖੇ ਲਗ ਕੇ ਵਜ਼ੀਰ ਹੁਸੈਨ ਅਲੀ ਖਾਂ ਤੇ ਅਬਦੁੱਲਾ ਖਾਂ ਦੋਵੇਂ ਭਾਈ ਸੱਯਦ ਜਿਨ੍ਹਾਂ ਨੇ ਫਰੁਖਸੀਯਰ ਨੂੰ ਮਾਰ ਕੇ ਏਸ ਨੂੰ ਤਖ਼ਤ ਬੈਠਾਇਆ ਸੀ, ਮਰਵਾ ਦਿੱਤੇ ਤੇ ਆਸਫਜਾਹ ਹੈਦਰਾਬਾਦ ਦੱਖਣ ਦੇ ਸੂਬੇ ਨੂੰ ਵਜ਼ੀਰ ਬਣਾਇਆ, ਪਰ ਓਹ ਮੁੰਡਿਆਂ ਦੀ ਮੁਸਾਹਿਬੀ ਵਿੱਚੋਂ ਵਜ਼ਾਰਤ ਛੱਡ ਕੇ ਚਲਾ ਗਿਆ। ਜਦ ਨਾਦਰ ਸ਼ਾਹ ਬੇਧੜਕ ਦਿੱਲੀ ਵਿੱਚ ਪਹੁੰਚ ਗਿਆ ਤਾਂ ਮੁਹੰਮਦ ਸ਼ਾਹ ਨੇ ਆਪਣੀ ਟੁੱਟੀ ਫੁੱਟੀ ਡੇਢ ਲੱਖ ਫੌਜ, ਡੇਢ ਸੌ ਤੋਪ, ਪੰਜ ਸੌ ਹਾਥੀ ਲੈ ਕੇ ਕਰਨਾਲ ਪਾਸ ਨਾਦਰ ਦਾ ਮੁਕਾਬਲਾ ਕੀਤਾ। ਨਾਦਰ ਸ਼ਾਹ ਇੱਕ ਗ਼ਰੀਬ ਅਯਾਲੀ ਦਾ ਪੁੱਤਰ ਸੀ, ਜੋ ਕੰਪੀਸਨ ਸਾਗਰ ਦੇ ਕਿਨਾਰੇ ਵਸਦਾ ਸੀ। ਏਸ ਦੀ ਕਿਸਮਤ ਨੇ ਏਸ ਨੂੰ ਐਸਾ ਪੁਰਖਾਰਥ ਦਿੱਤਾ ਕਿ ਏਹ ਧਾੜਵੀਆਂ ਦਾ ਸਰਦਾਰ ਬਣ ਗਿਆ। ਜਦ ਸੰਮਤ ੧੧੧੩ ਹਿਜ਼ਰੀ ਮੁਤਾਬਕ ਸੰਮਤ ੧੭੫੭ ਬਿਕ੍ਰਮੀ ਨੂੰ ਪਠਾਣਾਂ ਨੇ ਈਰਾਨ ਉੱਤੇ ਧਾਵਾ ਕੀਤਾ, ਤਦੋਂ ਏਸ ਨੇ ਈਰਾਨ ਦੇ ਬਾਦਸ਼ਾਹ ਦੀ ਤਰਫੋਂ ਹੋ ਕੇ ਲੜਾਈ ਕਰ ਕੇ ਪਠਾਣਾਂ ਨੂੰ ਦੇਸ ਵਿੱਚੋਂ ਕੱਢ ਛੱਡਿਆ। ਏਸੇ ਬਦਲੇ ਬਾਦਸ਼ਾਹ ਨੇ ਖ਼ੁਸ਼ੀ ਹੋ ਕੇ ਏਸ ਨੂੰ ਫੌਜ ਦਾ ਬਖ਼ਸ਼ੀ ਬਣਾ ਲਿਆ। ਫੇਰ ਤਾਂ

ਸਿੰਘ ਤਾਂ ਏਹੋ ਜੇਹਾ ਸਮਾਂ ਗਦਰ ਪੈਣ ਦਾ ਆਉਣ ਵਾਸਤੇ ਹਰ ਵੇਲੇ ਅਰਦਾਸਾਂ ਕਰਦੇ ਤੇ ਨੱਕ ਰਗੜ ਰਗੜ ਜੋ ਕੁਛ ਮੰਗਦੇ ਸੇ, ਮਿਲ ਗਿਆ। ਏਸ ਹਾਲ ਚਾਲ ਨੂੰ ਗ਼ਨੀਮਤ ਸਮਝ ਕੇ ਸਿੰਘ ਫੇਰ ਪੰਜਾਬ ਵਿੱਚ ਆ ਗੱਜੇ ਕਿਉਂਕਿ ਸਿੰਘ ਤਾਂ ਏਹੋ ਜੇਹੇ ਰੌਲੇ ਵਿੱਚ ਬਹੁਤ ਖ਼ੁਸ਼ੀ ਰਹਿੰਦੇ ਸਨ। ਜਿਸ ਤਰ੍ਹਾਂ ਜਦ ਮਕੜੀ ਆਉਂਦੀ ਹੈ ਤਾਂ ਹੋਰ ਸਭ ਲੋਗ ਔਖੇ ਹੁੰਦੇ ਹਨ, ਪਰ ਸ਼ਿਕਾਰੀਆਂ ਨੂੰ

---

ਬਾਦਸ਼ਾਹ ਦੇ ਮਰੇ ਤੋਂ ਏਹ ਬਾਦਸ਼ਾਹੀ ਨੂੰ ਜੱਫਾ ਪਾ ਕੇ ਬੈਠਾ ਤੇ ਪਠਾਣਾਂ ਤੋਂ ਬਦਲਾ ਲੈਣ ਲਈ ਹਿਰਾਤ ਕੰਧਾਰ ਨੂੰ ਭੀ ਜਾ ਚੱਕ ਮਾਰਿਆ। ਓੜਕ ਮੁਹੰਮਦ ਸ਼ਾਹ ਦਾ ਚਾਲ ਚੱਲਨ ਸੁਣ ਕੇ ਸੁਇਨੇ ਦੀ ਖਾਨ ਹਿੰਦੁਸਤਾਨ ਲੈਣ ਵਾਸਤੇ ਏਸ ਮਕਰ ਨਾਲ ਚੜ੍ਹ ਆਇਆ ਕਿ ਸਾਡੇ ਵਾਰੀ ਪਠਾਣ ਮੁਗਲਾਂ ਦੀ ਬਾਦਸ਼ਾਹੀ ਵਿੱਚ ਲੁਕੇ ਹੋਏ ਹਨ। ਕਾਬਲ ਨੂੰ ਫਤੇ ਕਰਦਾ ਪੰਜਾਬ ਆ ਉੱਠ ਭੰਨਾ। ਪਸ਼ੌਰ ਦੇ ਸੂਬੇ ਨਾਸਰ ਅਲੀ ਖਾਨ ਤੇ ਰੁਤਾਸ ਦੇ ਹਾਕਮ ਕਲੰਦਰ ਖਾਂ ਨੇ ਸਾਹਮਣਾ ਤਾਂ ਕੀਤਾ, ਪਰ ਕੁਛ ਨਾ ਬਣਿਆ। ਹਾਰ ਕੇ ਨਜ਼ਰਾਂ ਲੈ ਮਿਲੇ।

ਦਿੱਲੀ ਵਾਲੇ ਮੁਹੰਮਦ ਸ਼ਾਹ ਨੇ ਆਸਫਜਾਹ ਤੇ ਸਜਾਦਤ ਖਾਂ ਨੂੰ ਮੋਰਚੇ ਵੰਡ ਦਿੱਤੇ। (ਸਜਾਦਤ ਖਾਂ ਦੀ ਬੇਟੀ ਦੀ ਔਲਾਦ ਲਖਨਊ ਵਾਲੇ ਨਵਾਬ ਸਨ) ਟਾਕਰਾ ਤਾਂ ਦੋਹਾਂ ਦਲਾਂ ਦਾ ਹੋਇਆ, ਪਰ ਕਿੱਥੇ ਮੰਦੂਾਂ ਦੇ ਕਟੂਏ, ਇੰਦ੍ਰੇ ਅਰਾਮੀ, ਅਧ ਕੋਸ ਵਿੱਚ ਘਰਕ ਜਾਣ ਵਾਲੇ ਦਿਲਵਾਲੀ, ਬਾਂਕੇ ਕੂਚੇ ਬਜ਼ਾਰਾਂ ਦੇ ਸੈਲੜ, ਨਖਰਿਆਂ, ਚੁਖਰਿਆਂ ਦੇ ਧਨੀ ਮਸਖਰੇ, ਡਰਾਕੁਲ; ਤੇ ਕਿੱਥੇ ਕਜਲਬਾਸ ਸੂਰਬੀਰ ਜੰਗ ਦੇ ਧਨੀ, ਪੰਜਾਹ ਪੰਜਾਹ ਕੋਹ ਧਾਵਾ ਮਾਰ ਕੇ ਦਮ ਲੈਣ ਵਾਲੇ, ਸਿਕਲ ਚੜ੍ਹੇ ਲੜਾਕੇ ਸਿਪਾਹੀ। ਅਲਬੱਤਾ ਮਸ਼ਕਰੀਆਂ ਤੇ ਮਜ਼ਾਖਾਂ ਅਤੇ ਲਤੀਫਿਆਂ ਦੀ ਲੜਾਈ ਹੁੰਦੀ ਤਾਂ ਜ਼ਰੂਰ ਦਿਲਵਾਲੀ ਜਿੱਤਦੇ, ਪਰ ਏਥੇ ਤਾਂ ਸਿਰਾਂ ਧੜਾਂ ਦੀ ਬਾਜ਼ੀ ਸੀ। ਪੰਜ ਹੱਲੇ ਭੀ ਈਰਾਨੀਆਂ ਦੁਰਾਨੀਆਂ ਦੇ ਸਹਾਰ ਨਾ ਸਕੇ। ਐਸੇ ਨੱਠੇ ਦਿੱਲੀ ਵਿੱਚ ਜਾ ਦਮ ਲਿਆ। ਮੁਹੰਮਦ ਸ਼ਾਹ ਵਿਚਾਰਾ ਪੁਕਾਰਦਾ ਤੇ ਬਿੱਤਰ ਬਿੱਤਰ ਦੇਖਦਾ ਹੀ ਰਹਿ ਗਿਆ। ਹੋਰ ਕਿਵੇਂ ਬਚਾਉ ਨਾ ਦੇਖਿਆ ਤਾਂ ਹਾਰ ਕੇ ਕੁਛ ਅਮੀਰਾਂ ਸਮੇਤ ਨਾਦਰਸ਼ਾਹ ਦੇ ਪੈਰ ਜਾ ਫੜੇ। ਨਾਦਰ ਨੇ ਬਹੁਤ ਸਤਕਾਰ ਕੀਤਾ। ਆਸਫਜਾਹ ਨੇ ਦੋ ਕਰੋੜ ਦੇਣਾ ਕਰ ਕੇ ਨਾਦਰ ਨੂੰ ਓਥੋਂ ਹੀ ਮੋੜਨਾ ਕਰ ਲਿਆ, ਪਰ ਸੱਯਦਾਂ ਦੇ ਧੜੇ ਨੇ ਓਹ ਗੱਲ ਕੀਤੀ, ਜਿਸ ਤਰ੍ਹਾਂ ਲੱਜਵਾਣਾ ਪਿੰਡ ਜੋ ਆਕੀ ਸੀ, ਸੰਮਤ ੧੯੦੯ ਬਿਕ੍ਰਮੀ ਵਿੱਚ ਮਹਾਰਾਜਾ ਜੀਂਦ ਨੇ ਫਤੇ ਕਰ ਕੇ ਉਜਾੜ ਦਿੱਤਾ। ਚੌਧਰੀ ਫੜੇ ਆਏ ਤਾਂ ਰਾਜਾ ਨੇ ਪੁਛਿਆ, ਹੁਣ ਰਾਜ਼ੀ ਹੋ? ਓਹ ਬਾਂਗਰੂ ਜੱਟ ਬੋਲੇ, "ਲੇ ਭਈ ਗਾਮੜਾ ਉਜੜ ਗਿਆ ਤਾਂ ਕੇ ਹੋਇਆ? ਹਮਾਰੇ ਛੋਹਰੇ ਛੋਹਰੀਆਂ ਨੇ ਹਾਥੀ ਤੋਪਾਂ ਦੀ ਲੜਾਈ ਤਾਂ ਦੇਖ ਲਈ।" ਸੋ ਦਿੱਲੀ ਚਾਹੇ ਬਰਬਾਦ ਹੋ ਗਈ, ਦਿਲ ਵਾਲਿਆਂ ਨੇ ਤਾਂ ਨਾਦਰਸ਼ਾਹੀ ਦੇਖ ਲਈ।

ਦੂਸਰੇ ਦਿਨ ਬਕਰੀਦ ਸੀ, ਮੁਹੰਮਦਸ਼ਾਹ ਦੇ ਹੁਕਮ ਨਾਲ ਜੁੰਮੇ ਮਸਜਿਦ ਵਿੱਚ ਸਵੇਰ ਦੀ ਨਿਮਾਜ਼ ਦੇ ਵਕਤ (ਖੁਤਬਾ) ਧੰਨਵਾਦ ਨਾਦਰ ਦੇ ਨਾਮ ਦਾ ਪੜ੍ਹਿਆ ਗਿਆ। ਇਸ ਨੂੰ ਸੁਣ ਕੇ ਅਨੇਕਾਂ ਨੇ ਖੁਤਬੇ ਦਾ ਖਾਤਮਾ ਕਰ ਕੱਢਿਆ ਤੇ ਏਹ ਉਡਾ ਦਿੱਤਾ ਕਿ ਨਾਦਰ ਮਹਿਲਾਂ ਵਿੱਚ ਖਤਮ (ਕਤਲ) ਕੀਤਾ ਗਿਆ। ਏਹ ਗੱਲ ਕੂਚਾ ਲੈ ਕੇ ਕੂਚੇ ਕੂਚੇ ਫਿਰ ਨਿੱਕਲੀ। ਦਿਲਵਾਲੀ ਬਦਮਾਸ਼ਾਂ ਨੇ ਹੱਲਾ ਕਰ ਕੇ ੭੦੦ ਸਤ ਸੌ ਸਿਪਾਹੀ ਨਾਦਰ ਦਾ ਕਤਲ ਕਰ ਦਿੱਤਾ। ਏਸ ਖ਼ਬਰ ਨੂੰ ਸੁਣ ਕੇ ਨਾਦਰਸ਼ਾਹ ਰੌਸ਼ਨ ਦੌਲਾ ਦੀ ਮਸੀਤ ਵਿੱਚ ਜੋ ਸੁਨਹਿਰੀ ਹੈ, ਓਥੇ ਗ਼ੁੱਸੇ ਨਾਲ ਸਿਰਫ਼ ਚਾਰ ਉਂਗਲ ਤਲਵਾਰ ਖਿੱਚ ਕੇ ਬੈਠਾ। ਫੌਜਦਾਰਾਂ ਨੇ ਆਮ ਕਤਲ ਦਾ ਇਸ਼ਾਰਾ ਸਮਝ ਕੇ ਧੂਹ ਲਈਆਂ। ਫੇਰ ਤਾਂ ਚੱਲ ਸੋ ਚਲ, ਪੱਕੀ ਕੱਚੀ ਵੱਢਦੇ ਚਾਰ ਪਹਿਰ ਵਿੱਚ ਇੱਕ ਲੱਖ ਤੇਤੀ ਹਜ਼ਾਰ ੧੩੩੦੦੦ ਮਾਰ ਕੇ ਸਥਾਰ ਕਰ ਦਿੱਤਾ। ਦੇਖੋ ਕੁਦਰਤ ਈਸ਼੍ਵਰ ਦੀ ਐਸੀ ਹੋਈ ਕਿ ਬਕਰੀਦ ਤੋਂ ਅਗਲੇ ਦਿਨ ਹੀ ਬੇਸ਼ੁਮਾਰ ਦਿਲਵਾਲੀ ਲੋਗ ਕੁਰਬਾਨ ਹੋ ਗਏ। ਕਜ਼ਲਮਾਸ਼ਾਂ ਨੇ ਬਹੁਤ ਜਗ੍ਹਾ ਸ਼ਹਿਰ ਵਿੱਚ ਅੱਗ ਲਾ ਦਿੱਤੀ, ਧੂੰਆਂ ਧਾਰ ਹੋ ਗਿਆ। ਜਾਣੋ ਰੱਬ ਦਾ ਕਹਿਰ, ਕਜਾਮਾਤ ਦਾ ਸਮਾਂ ਦਿੱਲੀ ਉੱਤੇ ਆ ਟੁੱਟਾ। ਕੂਚਿਆਂ ਵਿੱਚ ਲੋਥਾਂ ਦੇ ਢੇਰ ਤੇ ਲਹੂ ਦੇ ਹੜ੍ਹ ਵਗ ਪਏ। ਐਸੀ ਭਾਜੜ ਤੇ ਅਫੜਾ ਦਫੜੀ ਪਈ, ਮਾਂ ਨੇ ਪੁਤਰ, ਪਤੀ ਨੇ ਇਸਤਰੀ ਨੂੰ ਨਾ ਸੰਭਾਲਿਆ। ਓੜਕ ਮੁਹੰਮਦ ਸ਼ਾਹ ਅਮੀਰਾਂ ਨੂੰ ਨਾਲ ਲੈ ਕੇ ਹੱਥ ਜੋੜੇ ਸਾਹਮਣੇ ਨਾਦਰ ਦੇ ਆ ਖੜ੍ਹਾ ਹੋਇਆ। ਜਦ ਹੁਕਮ ਦਿੱਤਾ ਤਾਂ ਬੋਲਿਆ, "ਬਾਦਸ਼ਾਹ! ਮੇਰੀ ਗਰਦਨ ਕੱਟ ਕੇ ਖਲਕਤ ਨੂੰ ਅਮਨ ਬਖ਼ਸ਼ੋ?" ਨਾਦਰ ਨੇ ਆਪਣੀ ਤਲਵਾਰ ਮਜਾਨ ਵਿੱਚ ਕਰ ਲਈ ਤਾਂ ਅਮਨ ਦੀ ਡੌਂਡੀ ਫਿਰ ਗਈ। ਵਾਹ ਰੇ ਨਾਦਰ ਤੇਰਾ ਹੁਕਮ! ਜਿਸ ਨੇ ਗਰਦਨ ਪਰ ਤਲਵਾਰ ਉਭਾਰੀ ਸੀ, ਓਹ ਉੱਥੇ ਹੀ ਰੁਕ ਗਈ।

ਫੇਰ ਨਾਦਰ ਦੇ ਲੋਕਾਂ ਨੇ ਬੜੇ ਬੜੇ ਦੁੱਖ ਦੇ ਕੇ ਦੌਲਤ ਕਢਾ ਲਈ ੫੮ ਦਿਨ ਲੁੱਟ ਮਚਾਈ ਰੱਖੀ। ਸੰਮਤ ੧੧੫੧ ਹਿਜ਼ਰੀ ਤੇ ਫੱਗਣ ਸੰਮਤ ੧੭੯੬ ਬਿਕ੍ਰਮੀ ਨੂੰ ਨਾਦਰ ਪੰਜਾਬ ਵਿੱਚ ਆਇਆ ਤੇ ੯੭ ਵਿੱਚ ਆਪਣੇ ਵਤਨ ਨੂੰ ਤੁਰ ਗਿਆ। (ਯਥਾ ਗੁਰ ਵਾਕ ਪੇਸ਼ੀਨ ਗੋਈ: "ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ॥" ਏਹ ਬਚਨ ਗੁਰੂ ਨਾਨਕ ਜੀ ਨੇ ਏਮਨਾਬਾਦ ਭਾਈ ਲਾਲੋ ਦੇ ਸਵਾਲ ਕਰਨੇ ਪਰ ਸੰਮਤ ੧੫੬੨ ਬਿਕ੍ਰਮੀ ਨੂੰ ਉਚਾਰਜਾ ਸੀ। ਲਾਲੋ ਨੇ ਪੁੱਛਿਆ ਸੀ ਏਹ ਜ਼ਾਲਮ ਪਠਾਣ ਕਦੋਂ ਜਾਣਗੇ? ਸੋ ੧੫੭੮ ਨੂੰ ਆਣਕੇ ਬਾਬਰ ਮੁਗਲ ਨੇ ਪਠਾਣ ਖੋ ਦਿੱਤੇ। ੧੭੯੭ ਵਿੱਚ ਨਾਦਰ ਮੁਗਲਾਂ ਨੂੰ ਡੋਬ ਗਿਆ। ਫੇਰ ਮਰਦ ਕਾ ਚੇਲਾ ਖਾਲਸਾ ਉੱਠ ਖੜੋਤਾ, ਬਚਨ ਸਫ਼ਲਾ ਹੋਇਆ। ਦਿੱਲੀ ਵਿੱਚੋਂ ਬੱਤੀ ੩੨ ਕਰੋੜ ਰੁਪਜਾ ਲੈ ਗਿਆ, ਜਿਸ ਵਿੱਚ ਸਿਰਫ ਸੱਤ ਕ੍ਰੋੜ ਦਸ ਲੱਖ ਦਾ ਇੱਕ ਤਖ਼ਤ ਤਾਊਸ ਹੀ ਸੀ। ਇੱਕ ਜੋੜੀ ਲਾਲਾਂ ਦੀ, ਜਿਨ੍ਹਾਂ ਦੇ ਚਾਨਣ ਨਾਲ ਬਾਦਸ਼ਾਹ ਰਾਤ ਨੂੰ ਕੁਰਾਨ ਪੜ੍ਹਦਾ ਰਿਹਾ ਸੀ। ਦੂਸਰੇ ਇੱਕ ਸ਼ੈਹਨਕੂਰ ਮੱਛੀ ਜਿਸ ਦੇ ਗੁਣ ਤਵਾਰੀਖਾਂ ਵਿੱਚ ਬਹੁਤ ਲਿਖੇ ਹਨ। ਤੀਸਰੇ ਇੱਕ ਐਨ ਚੈਨ ਦੀ ਮਾਲਾ, ਜਿਸ ਵਿੱਚ ਐਸੇ ਰਤਨ ਮਣਕੇ ਸੇ ਕਿ ਨੇਤ੍ਰਾਂ ਨੂੰ ਛੁਹਾਈਏ ਤਾਂ ਸਭ ਰੋਗ ਜਾਂਦੇ ਰਹਿਣ। ਚੌਥੇ ਇੱਕ ਗੁਲਾਬੀ ਹੀਰਾ, ਜੋ ਤਾਨੇਸ਼ਾਹ ਪਾਸੋਂ ਔਰੰਗਜ਼ੇਬ ਨੇ ਖੋਹਿਆ ਸੀ। ਏਸ ਦੀ ਚਮਕ ਨਾਲ ਸਾਰੇ ਮਕਾਨ ਗੁਲਾਬੀ ਹੀ ਨਜ਼ਰ ਆਵਨ। ਏਸ ਦਾ ਤੋਲ ੩੨ ਮਾਸ਼ੇ ੩ ਰਤੀ ਸੀ। ਪੰਜਵੇਂ ਦੋ ਮੋਤੀ ਅੰਡੇ ਦੇ ਅਕਾਰ ਜਿਨ੍ਹਾਂ ਦੇ ਬਰਾਬਰ ਹੋਰ ਕਿਤੇ ਮੋਤੀ ਨਹੀਂ। ਛੇਵਾਂ ਕੋਹਨੂਰ ਹੀਰਾ ਪਾਂਡਵਾਂ ਦੇ ਸਮੇਂ ਦਾ, ਜਿਹੜਾ ਫੇਰ ਸ਼ਾਹਸ਼ਜਾਉਲ ਕਾਬਲ ਦੇ ਬਾਦਸ਼ਾਹ ਪਾਸੋਂ ਮਹਾਰਾਜਾ ਰਣਜੀਤ ਸਿੰਘ ਪਾਸ ਆਇਆ, ਤੇ ਹੁਣ ਓਹੋ ਹੀਰਾ ਮਹਾਰਾਣੀ ਵਿਕਟੋਰੀਆ ਦੇ ਪਾਸ ਹੈ। ਸੱਤਵੇਂ ਜੌੜਾ, ਭੌਰਾ ਦੋਵੇਂ ਦਰਿਆਈ ਘੋੜੇ, ਏਹੋ ਜੇਹੇ ਚੰਗੇ ਚੰਗੇ ਬਹੁਤ ਤੋਂਹਫੇ ਤੇ ਬੇਗਮਾਂ ਦੇ ਜ਼ੇਵਰ ਨਾਦਰ ਨੇ ਲਏ, ਤੇ ਅਨੇਕ ਪਿੰਡਾਂ ਨੂੰ ਲੁੱਟ ਮਾਰ, ਫੂਕ, ਫਾਕ ਕੇ ਉਜਾੜ ਕਰ ਗਿਆ। ਸਭ ਤੋਂ ਪਹਿਲੇ ਜ਼ਾਲਮਾਂ ਵਿੱਚ ਏਸੇ ਦਾ ਨਾਮ ਗਿਣਿਆ ਗਿਆ।

ਖ਼ੁਸ਼ੀ ਹੋ ਜਾਂਦੀ ਹੈ। ਜਿਨ੍ਹਾਂ ਜਿਨ੍ਹਾਂ ਚੁਗਲਾਂ ਤੇ ਜ਼ਾਲਮਾਂ ਨੇ ਸਿੰਘਾਂ ਦੇ ਸੰਬੰਧੀ ਸਤਾਏ ਸਨ, ਉਨ੍ਹਾਂ ਨੂੰ ਖੂਬ ਸੋਧਿਆ। ਨਾਦਰਸ਼ਾਹ ਦੇ ਆਵਣੇ ਨੇ ਸਭ ਹਾਕਮਾਂ ਦੀ ਜਿੰਦ ਕੁੜੱਕੀ ਵਿੱਚ ਲੈ ਰੱਖੀ ਸੀ। ਆਪਣੇ ਆਪਣੇ ਬਚਾਓ ਦੇ ਫ਼ਿਕਰ ਵਿੱਚ ਸਭ ਦੇ ਸਾਹ ਸੁਕ ਰਹੇ ਸਨ। ਸਿੰਘਾਂ ਦੇ ਪਿੱਛੇ ਤਾਂ ਕੀ ਲੱਗਦਾ ਸੀ, ਸਗੋਂ ਨਵਾਬ ਕਪੂਰ ਸਿੰਘ ਪਾਸ ਵਕੀਲ ਭੇਜ ਕੇ ਅੱਗੋਂ ਨੂੰ ਮਦਦ ਤੇ ਪਿਛਲੇ ਗ਼ੁਨਾਹਾਂ ਦੀ ਮਾਫ਼ੀ ਮੰਗ ਰਹੇ ਸਨ ਤੇ ਆਖਦੇ ਸਨ, "ਅਸੀਂ ਤੁਸੀਂ ਭਾਵੇਂ ਕਿਤਨੇ ਵਾਰੀ ਲੜੀਏ ਫੇਰ ਭੀ ਦੇਸੀ ਭਾਈ ਹਾਂ। ਤਾਂ ਤੇ ਤੁਸੀਂ ਅਸੀਂ ਮਿਲ ਜੁਲ ਕੇ ਜਿਸ ਤਰ੍ਹਾਂ ਹੋ ਸਕੇ ਏਨ੍ਹਾਂ ਦੁਰਾਨੀਆਂ ਤੋਂ ਬਚੀਏ।"

## ੪੪. ਸਿੰਘਾਂ ਨੇ ਨਾਦਰ ਸ਼ਾਹ ਨੂੰ ਸੋਧਨਾ

ਫੇਰ ਜਦ ਨਾਦਰਸ਼ਾਹ ਨੇ ਪਾਣੀਪਤ ਕਰਨਾਲ ਦੇ ਵਿਚਕਾਰ ਜੰਗ ਵਿੱਚ ਮੁਗਲਾਂ ਨੂੰ ਫਤੇ ਕਰ ੫੮ ਦਿਨ ਦਿੱਲੀ ਲੁੱਟ ਕਤਲ ਕਰ ਕੇ ਮਥਰਾ ਤੀਕਰ ਦੇਸ ਨੂੰ ਭਲੀ ਤਰ੍ਹਾਂ ਗਾਹਿਆ ਤੇ ਪੰਜਾਹ ਹਜ਼ਾਰ ਮਰਦ ਔਰਤ ਕੈਦ ਕਰ ਕੇ ਅਤੇ ਦੌਲਤ ਬੇਸ਼ੁਮਾਰ ਲੈ ਕੇ ਮੋੜਾ ਘੱਤਿਆ, ਤਦ ਅਨੇਕ ਗੱਡੇ, ਊਠ, ਹਾਥੀ, ਖੱਚਰਾਂ, ਗਧੇ, ਧਨ ਦੇ ਲੱਦੇ ਹੋਏ ਦਿੱਲੀ ਤੋਂ ਕਾਬੁਲ ਨੂੰ ਚਲੇ, ਤਾਂ ਸਿੰਘਾਂ ਦੇ ਅਨੇਕ ਜੱਥੇ ਸੜਕ ਦੇ ਦੋਹੀਂ ਪਾਸੀਂ ਵੀਹ ਵੀਹ ਕੋਹ ਜੰਗਲਾਂ ਵਿੱਚ ਆ ਬੈਠੇ। ਕੁਰੁਖੇਤ੍ਰ ਤੋਂ ਲੈ ਕੇ ਅਟਕ ਤੀਕਰ ਸਿੰਘਾਂ ਨੂੰ ਭੇਤ ਦੇਣ ਵਾਲੇ ਭੇਤ ਦਿੰਦੇ ਰਹੇ ਤੇ ਸਿੰਘ ਵੇਲੇ ਕੁਵੇਲੇ ਛਾਪੇ ਮਾਰ ਮਾਰ ਦੰਦ ਖੱਟੇ ਕਰਦੇ ਰਹੇ। ਜੇਹੜੀ ਮਾਯਾ ਲੁਟਣ ਉਹ ਲੋੜਵੰਦਾਂ ਨੂੰ ਵੰਡ ਦੇਣ, ਦਿੱਲੀ ਬੈਠਾ ਨਾਦਰ ਤਾਂ ਓਥੋਂ ਦਾ ਧਨ ਸਮੇਟ ਰਿਹਾ ਸੀ ਤੇ ਸਿੰਘ ਓਸ ਦਾ ਭੱਤਾ ਰਾਹ ਵਿੱਚ ਭੰਨ ਰਹੇ ਸਨ, ਜੇਹੜਾ ਸੌ ਸੌ, ਦੋ ਦੋ ਸੌ ਦਾ ਟੋਲਾ ਗੱਡਿਆ ਊਠਾਂ ਨਾਲ ਰਖਵਾਲਾ ਹੁੰਦਾ ਸੀ। ਜੇ ਓਹ ਸਿੰਘਾਂ ਦੇ ਪਿੱਛੇ ਪੈਂਦਾ ਤਾਂ ਸਿੰਘ ਉਸ ਨੂੰ ਆਪਣੇ ਦੋਹੂੰ ਜੱਥਿਆਂ ਦੀ ਕੜੱਕੀ ਵਿੱਚ ਲਿਆ ਕੇ ਖੂਬ ਸੋਧਦੇ। ਸਿੰਘਾਂ ਵਿੱਚ ਕਈ ਧਾੜਵੀ ਲੋਕ ਵੀ ਰਲ ਜਾਂਦੇ, ਜੋ ਚੰਗੀ ਤਰ੍ਹਾਂ ਲੁੱਟ ਮਾਰ ਕਰਦੇ। ਪਰਿਣਾਮ ਏਹੋ ਹੁੰਦਾ ਸੀ ਕਿ ਸਿੰਘ ਲੁੱਟ ਕੇ ਲੈ ਗਏ।

## ੪੫. ਨਾਦਰ ਨੇ ਸੂਬੇ ਤੋਂ ਸਿੰਘਾਂ ਦਾ ਹਾਲ ਪੁੱਛਣਾ

ਜਦ ਨਾਦਰ ਨੇ ਖ਼ਜ਼ਾਨਾ ਲੁੱਟਣ ਦੀ ਸਾਰ ਪਾਈ ਤਾਂ ਫੌਜ ਕਈ ਵਾਰੀ ਚੜ੍ਹਾਈ, ਪਰ ਸਿੰਘਾਂ ਨੇ ਡਾਹ ਨਾ ਦਿੱਤੀ। ਆਖ਼ਰ ਬੜੇ ਗ਼ੁੱਸੇ ਵਿੱਚ ਆ ਕੇ ਲਾਹੌਰ ਦੇ ਸੂਬੇ ਨੂੰ ਪੁੱਛਿਆ ਕਿ ਜਿਨ੍ਹਾਂ ਕਜ਼ਾਕਾਂ ਨੇ ਮੇਰਾ ਡਰ ਨਹੀਂ ਮੰਨਿਆ ਤੇ ਮੇਰੀ ਦੌਲਤ ਲੁੱਟ ਖੜੀ ਹੈ, ਉਨ੍ਹਾਂ ਦਾ ਦੇਸ਼ ਮੈਨੂੰ ਦੱਸ। ਮੈਂ ਉਨ੍ਹਾਂ ਦਾ ਨਿਸ਼ਾਨ ਉਠਾ ਦੇਵਾਂ। ਮੇਰਾ ਨਾਉਂ ਨਾਦਰ ਜ਼ਾਲਮ ਹੈ। ਮੈਂ ਬੜੇ ਬੜੇ ਰਾਖ਼ਸ਼ ਸਿੱਧੇ ਕਰ ਛੱਡੇ ਹਨ। ਮੇਰੀ ਬੱਬਰ ਸ਼ੇਰ ਦੀ ਦਾੜ੍ਹ ਵਿੱਚੋਂ ਮਾਸ ਲੈਣ ਵਾਲੇ ਓਹ ਕੌਣ ਹਨ?

ਖਾਨ ਬਹਾਦਰ ਬੋਲਿਆ, "ਜਹਾਂ ਪਨਾਹ! ਏਹ ਇੱਕ ਅਜਬ ਢੰਗ ਦਾ ਸਿੰਘ ਨਾਮ ਖਾਲਸਾ ਪੰਥ ਹੈ। ਏਨ੍ਹਾਂ ਸਿੰਘਾਂ ਦਾ ਪਿੰਡ ਦੇਸ, ਘਰ, ਘਾਟ, ਕਿਲ੍ਹਾ, ਕੋਟ ਕੋਈ ਨਹੀਂ। ਬਰਸਾਤ ਦੀਆਂ ਖੁੰਬਾਂ ਵਾਂਗੂੰ ਆਪਣੇ ਆਪ ਕਿਧਰੋਂ ਨਿੱਕਲ ਕੇ ਪਲੇ ਪਲਾਏ ਏਸ ਮਜ਼੍ਹਬ ਵਿੱਚ ਆ ਰਲਦੇ ਹਨ। ਏਹ ਤਾਂ ਖੁਦਾਈ ਚਸ਼ਮਾ ਸਮਝੋ। ਗੁਲਾਬ ਦੇ ਬੂਟੇ ਦੀ ਤਰ੍ਹਾਂ ਜਜੋਂ ਜਜੋਂ ਕਟੀਦੇ ਹਨ, ਤਜੋਂ ਤਜੋਂ ਵਧਦੇ ਹਨ। ਅਸੀਂ ਏਨ੍ਹਾਂ ਨੂੰ ਮਾਰਦੇ ਮਾਰਦੇ ਹਾਰ ਗਏ ਹਾਂ, ਏਹ ਮੁੱਕਦੇ ਨਹੀਂ। ਜੰਗ ਵਿੱਚ ਸ਼ਹੀਦ ਹੋਣ ਵਾਸਤੇ ਭਵੱਕੜਾਂ ਵਾਂਗੂ ਆ ਕੇ ਬੇਸ਼ੁਮਾਰ ਜਾਨਾਂ ਦੇ ਦਿੰਦੇ ਹਨ। ਪਰ ਫੇਰ ਭੀ ਇਹ ਚੌਣੇ ਪਚੌਣੇ ਦੇਖੀਦੇ ਹਨ। ਸਾਡੇ ਲੱਖਾਂ ਬੰਦੇ ਮਰ ਕੇ ਪਿੰਡ ਖ਼ਾਲੀ ਹੋ ਗਏ। ਫੇਰ ਏਨ੍ਹਾਂ ਦੇ ਘੋੜੇ ਤੇ ਏਹ; ਖ਼ਬਰ ਨਹੀਂ ਲੋਹੇ ਦੇ ਬਣੇ ਹਨ, ਜੋ ਬਿਨਾਂ ਕੁਛ ਖਾਧੇ ਪੀਤੇ ਸੌ, ਸੌ ਕੋਹ ਤੱਕ ਰੋਜ਼ ਧਾਵੇ ਮਾਰਦੇ ਹਨ ਤੇ ਸਾਗ ਪੱਤ੍ਰ, ਪਯਾਜ਼, ਮੂਲੀ, ਗਾਜਰ, ਵਤਾਊਂ, ਕਣਕ, ਚਣੇ, ਕੱਚਾ ਮਾਸ, ਬਿਨਾਂ ਨਿਮਕ ਮਿਰਚ ਖਾ ਕੇ ਖ਼ੁਦਾ ਦਾ ਸ਼ੁਕਰ ਬਜਾ ਲਜਾਉਂਦੇ ਹਨ ਤੇ ਘੋੜੇ ਦੀ ਪਿੱਠ ਹੀ ਪਲੰਘ ਹੈ। ਤੁਰਦੇ ਫਿਰਦੇ ਸੌਂ ਲੈਂਦੇ ਹਨ। ਸਿਰ ਉੱਤੇ ਪਗੜੀ, ਤੇੜ ਜਾਂਘੀਏ (ਕੱਛਾ) ਭੂਰੇ, ਯਾ ਚਾਦਰ ਦੀ ਗ਼ਿਲਤੀ ਤੋਂ ਬਿਨਾਂ ਕਪੜਾ ਹੋਰ ਨਹੀਂ ਪਹਿਨਦੇ, ਪਰ ਹਥਿਆਰ ਜਿਤਨੇ

ਮਿਲ ਜਾਣ ਓਤਨੇ ਹੀ ਥੋੜ੍ਹੇ ਹਨ ਤੇ ਦੰਗਾ ਕਰਨਾ ਤਾਂ ਇਨ੍ਹਾਂ ਦੀ ਜਾਤ ਗੋਤ ਹੈ। ਲੜਨ, ਭਿੜਨ ਦੇ ਆਸ਼ਕ ਹਨ। ਪੰਜ ਸੌ ਨਾਲ ਪੰਜ ਮੱਥਾ ਡਾਹ ਖੜੋਂਦੇ ਹਨ। ਜ਼ਖ਼ਮ ਏਨਾਂ ਦੇ ਗੈਂਡੇ ਵਾਂਗੂੰ ਆਪੇ ਮਿਲ ਜਾਂਦੇ ਹਨ, ਗਰਮੀ ਸਰਦੀ ਦੀ ਬੀਮਾਰੀ ਕਦੇ ਕੋਈ ਏਨ੍ਹਾਂ ਨੂੰ ਨਹੀਂ ਬਿਆਪਦੀ। ਜਿਸ ਤਰ੍ਹਾਂ ਅਸੀਂ ਹਿੰਦੂਆਂ ਨੂੰ ਮਾਰਣਾ ਸਵਾਬ ਸਮਝਦੇ ਹਾਂ, ਏਸੇ ਤਰ੍ਹਾਂ ਏਹ ਜ਼ੁਲਮ ਦਾ ਨਾਸ ਕਰਨਾ ਧਰਮ ਸਮਝਦੇ ਹਨ। ਸਿਵਾਏ ਲੁੱਟ ਮਾਰ ਦੇ ਹੋਰ ਕੋਈ ਕੰਮ ਨਹੀਂ ਕਰਦੇ। ਹਿੰਦੂ ਮੁਸਲਮਾਨ ਦੋਹਾਂ ਤੋਂ ਏਨਾਂ ਦਾ ਜੁਦਾ ਹੀ ਮਜ਼੍ਹਬ ਹੈ। ਇੱਕ ਰੱਬ ਤੋਂ ਸਿਵਾਇ ਹੋਰ ਕਿਸੇ ਨੂੰ ਨਹੀਂ ਮੰਨਦੇ। ਸਲਾਮ ਤੇ ਰਾਮ ਰਾਮ ਦੀ ਜਗ੍ਹਾ 'ਵਾਹਿਗੁਰੂ ਜੀ ਕੀ ਫਤੇ' ਬੁਲਾਉਂਦੇ ਹਨ। ਰਾਤ ਦਿਨੇ ਆਪਣੇ ਗੁਰੂ ਦੀ ਬਾਣੀ (ਕਲਾਮ) ਪੜ੍ਹਦੇ ਹਨ। ਸ਼ਾਦੀ ਗ਼ਮੀ ਤੋਂ ਰਹਤ ਹਨ। ਹਾਣ, ਲਾਭ ਸਭ ਗੁਰੂ ਕੇ ਭਾਣੇ ਵਿੱਚ ਮੰਨ ਕੇ ਖ਼ੁਸ਼ ਰਹਿੰਦੇ ਹਨ। ਜੋ ਕੁਛ ਮਾਲ ਬਾਹਰੋਂ ਲੁੱਟ ਪੁੱਟ ਕੇ ਲਜਾਂਵਦੇ ਹਨ, ਸਭ ਗੁਰੂ ਕਾ ਸਮਝ ਕੇ ਆਪਸ ਵਿੱਚ ਬਰਾਬਰ ਵੰਡ ਲੈਂਦੇ ਹਨ। ਸਭ ਇੱਕੋ ਜਿਹਾ ਵੰਡ ਕੇ ਛੱਕ ਲੈਂਦੇ ਹਨ। ਜੇ ਕੋਈ ਭੁੱਖਾ ਨੰਗਾ ਲੋੜਵੰਦ ਆ ਜਾਏ ਤਾਂ ਉਸ ਦੀ ਲੋੜ ਪੂਰੀ ਕਰਦੇ ਹਨ। ਦੁਜਾਇਗੀ ਕਦੇ ਨਹੀਂ ਕਰਦੇ। ਬੋਲੀ ਭੀ ਏਨ੍ਹਾਂ ਦੀ ਸਭ ਤੋਂ ਨਿਆਰੀ ਹੈ।"

ਇਤਜਾਦਕ ਗੱਲਾਂ ਸੁਣ ਕੇ ਨਾਦਰਸ਼ਾਹ ਨੇ ਹੈਰਾਨ ਹੋ ਕੇ ਆਖਿਆ, ਜੇਕਰ ਏਹ ਕੌਮ ਠੀਕ ਐਸੀ ਹੀ ਹੈ, ਜੈਸੀ ਤੂੰ ਆਖਦਾ ਹੈਂ ਤਾਂ ਅਸੀਂ ਤੁਸੀਂ ਏਨ੍ਹਾਂ ਦਾ ਕੀ ਖੋਹ ਸਕਦੇ ਹਾਂ? ਤੁਸੀਂ ਸੱਚ ਜਾਣੋ ਕਦੇ ਨਾ ਕਦੇ ਏਹੋ ਪੰਥ ਮੁਲਕ ਦਾ ਮਾਲਕ ਬਣ ਜਾਵੇਗਾ। ਏਨ੍ਹਾਂ ਨਾਲ ਤੁਸੀਂ ਵਿਰੋਧ ਨਾ ਕਰੋ। ਏਹ ਤੁਹਾਡੇ ਸਾਡੇ ਮਾਰਣ ਦੇ ਨਹੀਂ।

## ੪੬. ਖਾਨ ਬਹਾਦੁਰ ਤੇ ਸਿੰਘਾਂ ਦਾ ਸੰਬਾਦ ਬਖੇੜਾ

ਜਦਜਪਿ ਨਾਦਰ ਸ਼ਾਹ ਤਾਂ ਸੱਚਾ ਉਪਦੇਸ਼ ਦੇ ਕੇ ਹਾੜ ਸੰਮਤ ੧੭੯੭ ਬਿਕ੍ਰਮੀ ਨੂੰ ਆਪਣੇ ਦੇਸ ਵੰਨੇ ਤੁਰ ਪਿਆ, ਪਰ ਖਾਨ ਬਹਾਦਰ ਨੂੰ ਈਰਖਾ ਦੀ ਅੱਗ ਨੇ ਜੇਠ ਮਹੀਨੇ ਦੇ ਪਰਬਤ ਵਾਂਗੂ ਤਪਾ ਰੱਖਿਆ ਸੀ। ਉਹ ਨਾਦਰ ਬਾਦਰ ਦੀ ਸਿੱਖ ਮਤ ਬਰਖਾ ਨੂੰ ਪਾ ਕੇ ਫੇਰ ਭੀ ਠੰਢਾ ਨਾ ਹੋਇਆ, ਸਗੋਂ ਐਸੀ ਭੜਾਸ ਛੱਡੀ ਜੋ ਸਿੰਘਾਂ ਨੂੰ ਆਖ ਭੇਜਿਆ ਕਿ ਨਾਦਰ ਦੀ ਦੌਲਤ ਜੋ ਤੁਸੀਂ ਲੁਟੀ ਹੈ, ਸੋ ਅੱਧੀ ਮੈਨੂੰ ਦੇ ਦਿਓ। ਨਹੀਂ ਤਾਂ ਮੈਂ ਤੁਹਾਡੇ ਤੇ ਜ਼ੁਲਮ ਕਰਾਂਗਾ। ਸਿੰਘਾਂ ਨੇ ਜਵਾਬ ਦਿੱਤਾ, ਸ਼ੇਰਾਂ, ਬਘਜਾੜਾਂ ਦੀਆਂ ਦਾੜ੍ਹਾਂ ਵਿੱਚੋਂ ਕਦੇ ਕਿਸੇ ਨੂੰ ਮਾਸ ਲਭਿਆ ਹੈ? ਇਹ ਜਵਾਬ ਸੁਣ ਕੇ ਸੂਬੇ ਨੂੰ ਤਾਂ ਸਣੇ ਕੱਪੜੀਂ ਅੱਗ ਲੱਗ ਉਠੀ। ਚੁਗਲ ਚੌਧਰੀਆਂ ਨੂੰ ਤੱਦੀ ਕਰ ਕੇ ਫੌਜ ਚੜ੍ਹਾ ਦਿੱਤੀ। ਫੇਰ ਦੇਸ ਵਿੱਚ ਖਰੂਦ ਮਚ ਗਿਆ। ਪਰਜਾ ਵਿੱਚ ਤਾਂ ਪਹਿਲੇ ਹੀ ਸਾਹ ਸਤ ਨਹੀਂ ਸੀ। ਏਸ ਚਾਨਣ ਚੌੜ ਨਾਜ਼ਮ ਨੇ ਰਹਿੰਦੀ ਖੂੰਹਦੀ ਖ਼ਲਕਤ ਹੋਰ ਗੋਡਿਆਂ ਭਾਰ ਮਾਰੀ, ਕਿਉਂਕਿ ਜਜੋਂ ਜਜੋਂ ਓਹ ਸਿੰਘਾਂ ਨੂੰ ਦੁਖ ਦਿੰਦਾ ਸੀ, ਤਜੋਂ ਤਜੋਂ ਡੂਮਣੇ ਮਖੀਰ ਵਾਂਗੂੰ ਓਸ ਦੀ ਪਰਜਾ ਨੂੰ ਸੋਧਦੇ ਸਨ। ਏਹੋ ਹਾਲ ਕਈ ਬਰਸ ਬਨਿਆ ਰਿਹਾ। ਜੇੜ੍ਹੇ ਸਿੰਘ ਖੇਤੀ ਬਜੋਪਾਰ ਛੱਡ ਕੇ ਕਦੇ ਲੁੱਟ ਮਾਰ ਵਿੱਚ ਨਹੀਂ ਗਏ ਸਨ, ਓਸ ਅੰਧਾ ਧੁੰਦ ਵਿੱਚ ਓਹੋ ਜੇਹੇ ਸਤੋਗੁਣੀ ਧਰਮੀ ਸਿੰਘਾਂ ਨੂੰ ਭੀ ਚੁਗਲਾਂ ਨੇ ਫੜਾ ਫੜਾ ਇਨਾਮ ਪਾਏ।

## ੪੭. ਜੰਡਿਆਲੀਏ ਨੇ ਤਾਰੂ ਸਿੰਘ ਫੜਾਨਾ

ਓਸ ਸਮੇਂ ਲੋਭ ਲਹਿਰ ਦੇ ਗਹਿਰੇ ਹੋਏ ਜੰਡਜਾਲੇ ਵਾਲੇ ਆਕਲਦਾਸ ਮਹੰਤ ਨੇ ਜੇੜ੍ਹਾ ਆਪ ਨੂੰ ਹਰਿ ਭਗਤ ਸਦਾਉਂਦਾ ਸੀ, ਐਸਾਂ ਚੰਡਾਲਾਂ ਵਾਲਾ ਕੰਮ ਕੀਤਾ ਜੋ ਭਾਰੇ ਹੱਤਜਾਰੇ ਭੀ ਨਹੀਂ ਕਰਦੇ। ਭਾਈ ਤਾਰੂ ਸਿੰਘ ਜ਼ਿਮੀਂਦਾਰ ਅੰਮ੍ਰਿਤਸਰ ਦੇ ਪਰਗਣੇ ਪੂਲੇ ਪਿੰਡ ਦਾ ਇੱਕ ਬੜਾ ਭਾਰੀ ਸਿਦਕੀ ਸਿੱਖ ਸੀ। ਜ਼ਮੀਨ ਭੀ ਏਸ ਦੇ ਪਾਸ ਬਹੁਤ ਸੀ। ਖੇਤੀ ਕਰਾਉਂਦਾ ਲੰਗਰ ਚਲਾਉਂਦਾ। ਏਸ ਦੀ ਮਾਈ ਤੇ ਭੈਣ ਰਾਤ ਦਿਨ ਪਰਸਾਦੇ ਪਕਾ ਪਕਾ ਛਕਾਉਂਦੀਆਂ ਰਹਿੰਦੀਆਂ। ਕਿਸੇ ਹਿੰਦੂ ਯਾ ਮੁਸਲਮਾਨ ਨੂੰ ਜਵਾਬ ਨਹੀਂ ਸੀ। ਕੋਈ ਆਵੇ ਛਕ ਜਾਵੇ, ਤਾਰੂ ਸਿੰਘ ਜੀ ਨੇ ਵਿਆਹ ਭੀ ਨਹੀਂ ਕਰਾਇਆ ਸੀ। ਭਜਨ ਭਗਤੀ ਵਿੱਚ ਭਿੰਨਾਂ ਰਹਿੰਦਾ 'ਦਿਲ ਯਾਰ ਵੰਨੀ,

ਹੱਥ ਕਾਰ ਵੰਨੀ' ਏਤਨੀ ਗੱਲ ਤੋਂ ਬਿਨਾਂ ਹੋਰ ਕੁਛ ਜਾਣਦਾ ਹੀ ਨਹੀਂ ਸੀ। ਜੇਹੜੇ ਸਿੰਘ ਵੈਰੀਆਂ ਤੋਂ ਡਰਦੇ ਜੰਗਲਾਂ ਵਿੱਚ ਭੁੱਖੇ ਤਿਹਾਏ ਪਏ ਰਹਿੰਦੇ ਸਨ, ਉਨ੍ਹਾਂ ਨੂੰ ਭੀ ਰਾਤ ਬਿਰਾਤੇ ਏਸੇ ਦੇ ਲੰਗਰੋਂ ਰੋਟੀ ਪਹੁੰਚਦੀ। ਮੁਸਲਮਾਨ ਤਾਂ ਓਸ ਨੂੰ ਅੱਲਾ ਵਾਲਾ ਸੁਖੀ ਮਰਦ ਸੁਲਾਕੁਲ ਸਮਝ ਕੇ ਓਸ ਦਾ ਬੁਰਾ ਨਹੀਂ ਚਿਤਵਦੇ ਸਨ, ਪਰ ਆਕਲ ਦਾਸ ਨੇ ਖ਼ੈਰਖ਼੍ਵਾਹੀ ਜਿਤਾਉਣ ਤੇ ਇਨਾਮ ਪਾਉਣ ਲਈ 'ਵੈਰੀ ਬਾਤ ਕਰੇ ਅਣਹੁੰਦੀ' ਝੂਠੀਆਂ ਸੱਚੀਆਂ ਤੁਹਮਤਾਂ ਸੂਬੇ ਪਾਸ ਲਾ ਕੇ ਭਾਈ ਤਾਰੂ ਸਿੰਘ ਨੂੰ ਫੜਾ ਦਿੱਤਾ। ਜਦ ਸਿਪਾਹੀ ਲੈ ਕੇ ਭੜਾਣੇ ਪਿੰਡ ਪਹੁੰਚੇ ਤੇ ਲੋਗਾਂ ਨੂੰ ਖ਼ਬਰ ਹੋਈ ਤਾਂ ਓਹ ਲੋਗ ਸਿਪਾਹੀਆਂ ਨੂੰ ਮਾਰ ਕੇ ਤਾਰੂ ਸਿੰਘ ਦੇ ਛੁਡਾਉਣ ਲਈ ਆ 'ਕੱਠੇ ਹੋਏ। ਤਾਰੂ ਸਿੰਘ ਨੇ ਓਨ੍ਹਾਂ ਨੂੰ ਵਰਜਿਆ ਤੇ ਆਖਿਆ, "ਭਾਈ ਸਿੱਖੋ! ਤੁਹਾਡਾ ਪ੍ਰੇਮ ਪੁਰਖਾਰਥ ਸੱਚਾ ਹੈ। ਤੁਸੀਂ ਛੁਡਾ ਸਕਦੇ ਹੋ। ਪਰ ਇੱਕ ਤਾਂ ਤੁਹਾਨੂੰ ਕਲੇਸ਼ ਹੋਵੇਗਾ। ਦੂਸਰੇ, ਮੈਨੂੰ ਫੇਰ ਭੀ ਫੜ ਕੇ ਲੈ ਜਾਣਗੇ ਤੇ ਮੈਂ ਤਾਂ ਸੂਬੇ ਦਾ ਕੋਈ ਗ਼ੁਨਾਹ ਨਹੀਂ ਕੀਤਾ। ਮੈਨੂੰ ਬੇਗ਼ੁਨਾਹੇ ਨੂੰ ਓਹ ਦੁੱਖ ਕਿਉਂ ਦੇਵੇਗਾ? ਬੜੀ ਓੜਕ ਜੇ ਜਾਨ ਲੈਣੀ ਚਾਹੂ, ਤਾਂ ਸਭ ਤੋਂ ਚੰਗੀ ਗੱਲ ਲੈ ਲਵੇ, ਕਿਉਂਕਿ ਜਿਸ ਧਰਮ ਦੀ ਰੱਖਿਆ ਬਦਲੇ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਸਿਰ ਦਿੱਤਾ, ਫੇਰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਅਪਣੇ ਆਪ ਨੂੰ ਕਸ਼ਟਾਂ ਵਿੱਚ ਪਾਇਆ, ਖੰਡਾ ਫੜਿਆ, ਜੰਗ ਕੀਤੇ, ਆਪਣੇ ਸਾਹਿਬਜ਼ਾਦੇ ਅੱਖੀਆਂ ਦੇ ਸਾਹਮਣੇ ਸ਼ਹੀਦ ਕਰਾਏ ਪਰ ਧਰਮ ਨਾ ਛੱਡਿਆ; ਦੇਖੋ! ਜਿਸ ਧਰਮ ਉੱਤੇ ਭਾਈ ਮਨੀ ਸਿੰਘ ਜੈਸੇ ਅਨੇਕ ਹਠੀਲੇ ਸੂਰਬੀਰ ਸਿੰਘਾਂ ਨੇ ਜਰੀ ਜਰੀ ਅੰਗ ਕਟਾ ਕੇ ਸਰੀਰ ਕੁਰਬਾਨ ਕਰ ਦਿੱਤੇ, ਧੰਨ ਭਾਗ ਹਨ ਜੋ ਮੇਰੀ ਦੇਹ ਉਨ੍ਹਾਂ ਵਾਂਗੂੰ ਧਰਮ ਅਰਥ ਲੱਗੇ। ਏਦੂੰ ਪਰੇ ਹੋਰ ਕਿਹੜਾ ਚੰਗਾ ਕੰਮ ਹੈ? ਏਹ ਦੇਹ ਤਾਂ ਇੱਕ ਦਿਨ ਜਾਣੀ ਹੀ ਹੈ। ਫੇਰ ਹੁਣੇ ਕਿਉਂ ਨਾ ਦੇ ਦੇਈਏ? ਫੇਰ ਸਾਡਾ ਨਾਮ ਸਿੰਘ ਹੈ, ਸਿੰਘ ਨੂੰ ਪਿਛਾਹਾਂ ਮੁੜਨਾ ਭਾਰੀ ਕਲੰਕ ਤੇ ਬਦਨਾਮੀ ਹੈ। ਜਦ ਸਾਨੂੰ ਗੁਰੂ ਸਾਹਿਬ ਜੀ ਦਾ ਏਹ ਹੁਕਮ ਹੈ:

ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ ॥

(ਮਾਰੂ ਵਾਰ-੨, ਮਃ ੫ - ੧੦੯੬)

ਤਾਂ ਏਸ ਦੁੱਖਾਂ ਦੀ ਪੰਡ ਨੂੰ ਅੱਗੇ ਹੋ ਕੇ ਕਿਉਂ ਨਾ ਸਿੱਟ ਦੇਈਏ? ਭਾਈ ਸਿੱਖੋ! ਸਿੱਖੀ 'ਖੰਡਜੋਂ ਤਿਖੀ ਵਾਲਹੁ ਨਿਕੀ' ਗੁਰੂ ਜੀ ਨੇ ਦੱਸੀ ਹੈ। ਜੇ ਅਸੀਂ ਏਸ ਰਸਤੇ ਨਾ ਚਲਾਂਗੇ ਤਾਂ 'ਇਤਕੇ ਨਾ ਉਤਕੇ, ਵੀਚ ਖਾਂਦੇ ਕੁਤਕੇ'

ਜਮ ਡੰਡਾ ਗਲਿ ਸੰਗਲੁ ਪੜਿਆ
ਭਾਗਿ ਗਏ ਸੇ ਪੰਚ ਜਨਾ ॥੩॥

(ਗਉੜੀ ਚੇਤੀ, ਮਃ ੧ - ੧੫੫)

ਏਹੋ ਜੇਹੇ ਬਚਨ ਸੁਣ ਕੇ ਤੇ ਸਿਦਕ ਭਰੋਸਾ ਕਾਇਮ ਦੇਖ ਕਰ ਸਭ ਲੋਗ ਭਾਈ ਤਾਰੂ ਸਿੰਘ ਜੀ ਦੀ ਮਹਿਮਾ ਕਰਦੇ ਹੋਏ ਸਿਦਕੀ ਬਣ ਗਏ। ਫੇਰ ਜਦ ਭਾਈ ਤਾਰੂ ਸਿੰਘ ਜੀ ਨੇ ਲਾਹੌਰ ਸੂਬੇ ਦੇ ਰੋਬਰੇ ਕਚਹਿਰੀ ਵਿੱਚ ਪਹੁੰਚ ਕੇ 'ਵਾਹਿਗੁਰੂ ਜੀ ਕੀ ਫਤੇ' ਗੱਜ ਕਰ ਬੁਲਾਈ ਤਾਂ ਖਾਨ ਬਹਾਦਰ ਏਸ ਗੱਲੋਂ ਜਲ ਬਲ ਕੇ ਮੁਫਤੀ ਤੋਂ ਫਤੁਵਾ ਲੈ ਕਰ ਹੁਕਮ ਸੁਣਾਇਆ ਕਿ ਦੀਨ ਮੁਹੰਮਦੀ ਮਨਜ਼ੂਰ ਕਰ ਨਹੀਂ ਤਾਂ ਕਤਲ ਕੀਤਾ ਜਾਵੇਂਗਾ।

## ੪੮. ਤਾਰੂ ਸਿੰਘ ਤੇ ਨਵਾਬ ਦਾ ਸੰਬਾਦ ਅਤੇ ਸ਼ਹੀਦੀ

ਭਾਈ ਸਾਹਿਬ ਜੀ ਨੇ ਜਵਾਬ ਦਿੱਤਾ, ਮੈਂ ਚੋਰੀ, ਯਾਰੀ, ਠੱਗੀ, ਆਦਿਕ ਕੋਈ ਗ਼ੁਨਾਹ ਨਹੀਂ ਕੀਤਾ। ਤੇਰਾ ਮਾਮੁਲਾ ਭੀ ਦੇ ਛੱਡਿਆ ਹੈ। ਫੇਰ ਤੂੰ ਮੈਨੂੰ ਕਿਉਂ ਬੇਗ਼ੁਨਾਹ ਮਾਰਵਾਉਣਾ ਹੈ? ਜਿਸ ਰੱਬ ਨੇ ਤੈਨੂੰ ਤਖ਼ਤ ਉੱਪਰ ਬੈਠਾਇਆ ਹੈ, ਕੀ ਓਹ ਤੈਥੋਂ ਨਿਆਉਂ ਕੁਨਿਆਉਂ ਦਾ ਜਵਾਬ ਨਹੀਂ ਲਵੇਗਾ? ਤੂੰ ਨਿਸਚੇ ਜਾਣ, ਓਥੇ ਕਰਮਾਂ ਦੀ ਫਰਦ ਹੀ ਵਾਚੀ ਜਾਣੀ ਹੈ। ਜੈਸੇ ਗੁਰੂ ਸਾਹਿਬ ਦਾ ਬਚਨ ਹੈ:

ਕਰਣ ਕਰੀਮ ਨ ਜਾਤੋ ਕਰਤਾ ਤਿਲ ਪੀੜੇ ਜਿਉ ਘਾਣੀਆ ॥੩॥

(ਮਾਰੂ, ਮਃ ੫ - ੧੦੨੦)

ਜੋ ਹਾਕਮ ਹੋ ਕੇ ਜ਼ੁਲਮ ਕਰਦੇ ਹਨ, ਓਨ੍ਹਾਂ ਵਾਸਤੇ ਨਰਕ ਹੈ ਤੇ ਜੇਹੜੇ ਨਜਾਉਂ ਤੇ ਰਹਿਮ ਕਰਦੇ ਹਨ, ਓਨ੍ਹਾਂ ਨੂੰ ਸਵਰਗ ਪ੍ਰਾਪਤ ਹੁੰਦਾ ਹੈ। ਸੋ ਤੈਨੂੰ ਜੇਹੜਾ ਚੰਗਾ ਲੱਗਦਾ ਹੈ, ਸੋ ਕਰ।

ਸੂਬੇ ਨੇ ਆਖਿਆ, "ਤੂੰ ਮੇਰੇ ਬਹਿਸ਼ਤ ਦੋਜ਼ਖ ਨੂੰ ਕੀ ਆਖਦਾ ਹੈਂ, ਆਪਣੀ ਗੱਲ ਕਰ ਤੂੰ ਆਪੇ ਆਪਣੀ ਜਾਨ ਦਾ ਜਲਾਦ ਹੋ ਕਰ ਏਹ ਸੁੰਦਰ ਰੂਪ, ਜਵਾਨੀ ਖੇਹ ਵਿੱਚ ਕਿਉਂ ਮਿਲਾਉਂਦਾ ਹੈਂ? ਸਾਡਾ ਦੀਨ ਮੰਨ ਲੈ। ਅਸੀਂ ਤੈਨੂੰ ਜਾਗੀਰ ਤੇ ਇੱਕ ਜਵਾਨ ਇਸਤ੍ਰੀ ਭੀ ਦੇਵਾਂਗੇ।" ਤਾਰੂ ਸਿੰਘ ਨੇ ਆਖਿਆ, "ਜੇ ਮੁਸਲਮਾਨ ਹੋਏ ਤੋਂ ਮਰਣਾ ਨਹੀਂ, ਤਾਂ ਮੁਹੰਮਦੀ ਹੋ ਜਾਈਏ। ਜਦ ਦੁੱਖ ਸੁੱਖ ਤੇ ਮੌਤ ਤੋਂ ਫੇਰ ਭੀ ਛੁਟਕਾਰਾ ਨਹੀਂ ਹੋਣਾ, ਤਾਂ ਕਿਉਂ ਬੇਈਮਾਨ ਹੋਈਏ? ਫਿਰ ਓਸ ਮਜ਼੍ਹਬ ਖਾਤਰ ਜਿਸ ਵਿੱਚ ਬਿਨਾ ਗ਼ੁਨਾਹ ਕੀਤੇ ਹੀ ਗ਼ੁਨਾਹੀ ਬਣ ਜਾਈਦਾ ਹੈ? ਜੈਸੇ ਰਾਜਾ ਦੀ ਰਚਨਾ ਤੇ ਆਗਿਆ ਭੰਗ ਕਰਨ ਵਾਲੇ ਸਜ਼ਾ ਪਾਉਂਦੇ ਹਨ, ਤੈਸੇ ਰੱਬ ਦੇ ਰਚੇ ਹੋਏ ਲਿੰਗ, ਕੇਸ ਆਦਿਕ ਕੱਟਣ ਕਟਾਉਣ ਵਾਲੇ ਹੁਕਮ ਅਦੂਲੀ ਦੇ ਜੁਰਮ ਬਦਲੇ ਰੱਬ ਦੀ ਦਰਗਾਹ ਵਿੱਚ ਸਜ਼ਾ ਪਾਉਣਗੇ। ਯਥਾ:

ਸਾਬਤ ਸੂਰਤ ਮਰਦ ਦੀ ਭੰਨੇ ਬੇਈਮਾਨ।
ਸੋ ਦੋਜ਼ਖ ਵਿੱਚ ਸੜਨਗੇ ਜਬ ਲੌ ਏਹ ਜਹਾਨ।

ਏਸੇ ਵਾਸਤੇ ਜੈਸਾ ਰੱਬ ਨੇ ਪੈਦਾ ਕੀਤਾ ਹੈ, ਸਾਡੇ ਗੁਰੂ ਨੇ ਆਪਣੇ ਸਿੰਘਾਂ ਨੂੰ ਉਵੇਂ ਹੀ ਸਾਬਤ ਰੱਖਣ ਦਾ ਹੁਕਮ ਦਿੱਤਾ ਹੈ ਤੇ ਰੱਖਿਆ ਹੈ। ਸੋ ਐਸੇ ਬੇਐਬ ਸੱਚੇ ਅਕਾਲ ਪੁਰਖ ਦੀ ਸਿੰਘੀ ਮਜ਼੍ਹਬ ਨੂੰ ਛੱਡ ਕੇ, ਆਦਮੀ ਕ੍ਰਿਤ ਝੂਠੇ ਮਜ਼੍ਹਬ ਧਰਮ ਨੂੰ ਧਾਰਨਾ ਤਾਂ ਜਾਣ ਬੁਝ ਕੇ ਆਪਣੇ ਪੈਰ ਆਪੇ ਕੁਹਾੜਾ ਮਾਰਣਾ ਹੈ। ਸੋ ਅਸੀਂ ਹੀਰਾ ਸਿੱਟ ਕੇ ਕੱਚ ਕਿਉਂ ਵਿਹਾਝੀਏ?"

ਏਹ ਜਵਾਬ ਸੁਣ ਕੇ ਨਵਾਬ ਤਾਂ ਇੱਕੋ ਵਾਰੀ ਭੜਕ ਉੱਠਿਆ ਤੇ ਕੜਕ ਕੇ ਆਖਣ ਲੱਗਾ, "ਜੇਹੜੀ ਵਾਲਾਂ ਦੀ ਪੰਡ ਤੈਂ ਸਿੱਖੀ ਮੰਨ ਰੱਖੀ ਹੈ, ਏਸ ਨੂੰ ਤਾਂ ਮੈਂ ਹੁਣੇ ਖੁੰਡ ਸਕਦਾ ਹਾਂ।" ਸਿੰਘ ਜੀ ਨੇ ਆਖਿਆ, "ਮੇਰੇ ਕੇਸ ਮੇਰੇ ਸਿਰ ਨਾਲ ਜਾਣਗੇ।" ਫਿਰ ਤਾਂ ਸਿੰਘ ਦੇ ਹੱਥ ਪੈਰ ਬੰਨ੍ਹ ਕੇ ਪਹਿਲੇ ਨਿਕਾਸ ਚੌਂਕ ਵਿੱਚ ਬਿਠਾ ਦਿੱਤਾ। ਫਿਰ ਨਾਈ ਨੂੰ ਕੈਂਚੀ ਉਸਤ੍ਰੇ ਨਾਲ ਕੇਸ ਕੱਟਣ ਦਾ ਹੁਕਮ ਦਿੱਤਾ। ਜਦ ਇੱਕ ਕੇਸ ਭੀ ਨਾ ਕਟਿਆ ਗਿਆ ਤਾਂ ਮੋਚੀ ਨੂੰ ਬੁਲਾ ਕੇ ਰੰਬੀ ਨਾਲ ਖੋਪਰੀ ਲਹਾਉਣ ਲੱਗੇ।

## ੪੯. ਤਾਰੂ ਸਿੰਘ ਦੀ ਖੋਪਰੀ ਉੱਤਰਨੀ

ਭਲਾ ਓਹ ਤਾਂ ਈਸ਼ੂਰ ਦੀ ਭਗਤੀ ਭਾਵ ਅੰਮ੍ਰਿਤ ਦੇ ਭਿੰਨੇ ਹੋਏ ਸੱਚੇ ਸਿਦਕੀ ਸਿੱਖ ਦੇ ਕੇਸ ਫ਼ੁੱਲਾਂ ਦੀ ਤਰ੍ਹਾਂ ਸਨ। ਜਦ ਹੋਰ ਕਿਵੇਂ ਨਾ ਕਟੇ ਗਏ ਤਾਂ ਨਵਾਬ ਦੇ ਹੁਕਮ ਨਾਲ ਮੋਚੀ ਨੇ ਸਿੰਘ ਦੇ ਸਿਰ ਵਿੱਚ ਰੰਬੀ ਧਸਾ ਦਿੱਤੀ, ਜਿਸ ਕਰ ਕੇ ਕੇਸਾਂ ਸਮੇਤ ਖੋਪਰੀ ਸਿਰ ਤੋਂ ਵੱਖਰੀ ਹੋ ਗਈ, ਪਰ ਓਸ ਬ੍ਰਹਮ ਗਯਾਨੀ ਪੁਰਖ ਨੇ ਜ਼ਰਾ ਭਰ 'ਹਾਇ' 'ਸੀ' ਨਹੀਂ ਕੀਤੀ, ਸਗੋਂ ਖ਼ੁਸ਼ੀ ਮਨਾਈ ਕਿ ਮੇਰੇ ਕੇਸ ਸੀਸ ਨਾਲ ਨਿਭੇ। ਲਹੂ ਗੰਗੋਤ੍ਰੀ ਦੀ ਧਾਰਾਂ ਵਾਂਗੂ ਵੱਗ ਰਿਹਾ ਸੀ। ਸਿੰਘ ਜੀ ਦਾ ਪਿੰਡਾ ਸਾਰਾ ਗੜਗੱਚ ਹੋ ਰਿਹਾ ਸੀ। ਦੇਖਣ ਵਾਲੀ ਖਲਕਤ ਹਾਹਾਕਾਰ ਪੁਕਾਰਦੀ ਹੋਈ ਸੂਬੇ ਨੂੰ ਗਾਲੀਆਂ ਤੇ ਬਦਅਸੀਸਾਂ ਦੇ ਰਹੀ ਸੀ।

ਖਾਫੀ ਖਾਂ ਲਿਖਦਾ ਹੈ ਤਾਰੂ ਸਿੰਘ ਦੀ ਖਲ ਉਤਾਰ ਕੇ ਨਵਾਬ ਨੇ ਓਸ ਨੂੰ ਖਾਈ ਵਿੱਚ ਸਿੱਟਾ ਦਿੱਤਾ ਕਿ ਗਿੱਦੜ ਕੁੱਤੇ ਖਾ ਜਾਣਗੇ। ਸਿੰਘ ਉੱਥੇ ਪਿਆ ਗੁਰਬਾਣੀ ਪੜ੍ਹਦਾ ਰਿਹਾ। ਤੀਜੇ ਦਿਨ ਨਵਾਬ ਓਥੋਂ ਦੀ ਲੰਘਿਆ ਬਾਣੀ ਦੀ ਅਵਾਜ਼ ਸੁਣ ਕੇ ਬੋਲਯਾ, "ਓਇ ਸਿੱਖਾ! ਤੂੰ ਮਰਿਆ ਨਾ?" ਸਿੰਘ ਨੇ ਜਵਾਬ ਦਿੱਤਾ, "ਤੈਨੂੰ ਤੇ ਤੇਰੇ ਪੁੱਤ੍ਰ ਨੂੰ ਅੱਗੇ ਲਾ ਕੇ ਲੈ ਜਾਣ ਵਾਸਤੇ ਨਹੀਂ ਮਰਿਆ।"

## ੫੦. ਸਿੱਖਾਂ ਨੇ ਸੇਵਾ ਕਰਨੀ

ਨਵਾਬ ਨੇ ਗ਼ੁੱਸੇ ਹੋ ਕੇ ਤ੍ਰਖਾਣ ਸਿੱਖ ਜੋ ਉੱਥੇ ਕੰਮ ਕਰਦੇ ਸਨ, ਓਨ੍ਹਾਂ ਨੂੰ ਚੁਕਾ ਦਿੱਤਾ, ਜਿੱਥੇ ਹੁਣ ਲੰਡੇ ਬਜ਼ਾਰ ਵਿੱਚ ਤਾਰੂ ਸਿੰਘ ਦਾ ਸ਼ਹੀਦ ਗੰਜ ਹੈ। ਉੱਥੇ ਓਦੋਂ ਧਰਮਸ਼ਾਲਾ ਵਿੱਚ ਤਰਖਾਣ ਰਹਿੰਦੇ ਸਨ। ਓਹ ਸੇਵਾ ਕਰਦੇ ਹੋਏ ਸਿਰ ਪਰ ਕੜਾਹ ਬੰਨਦੇ ਰਹੇ। ਅੱਠਵੇਂ ਕੁ ਦਿਨ ਨਵਾਬ ਦਾ ਪੁੱਤ ਅਹੀਏ ਖਾਂ ਸ਼ਿਕਾਰ ਗਿਆ, ਤਾਂ ਘੋੜੇ ਉੱਤੋਂ ਡਿਘ ਕੇ ਪੈਰ ਰਕਾਬ ਵਿੱਚ ਫਸ ਕੇ ਘੜੀਸ ਹੁੰਦਾ ਤੋਈ ਤੋਈ ਕਰ ਕੇ ਤੁਮਯਾ ਗਿਆ।

ਭਾਈ ਤਾਰੂ ਸਿੰਘ ਦੇ ਏਸ ਕਹਿਰ ਦੇ ਸਾਕੇ ਨੂੰ ਦੇਖ ਕੇ ਸਾਰੇ ਸ਼ਹਿਰ ਦੇ ਲੋਗ ਤ੍ਰਾਹਿ ਤ੍ਰਾਹਿ ਕਰਦੇ ਹੋਏ ਨੇਤ੍ਰਾਂ ਤੋਂ ਜਲ ਵਹਾ ਰਹੇ ਸਨ। ਗੱਲਾਂ ਕਰ ਕਰ ਗਾਲ੍ਹੀਆਂ ਬਦਅਸੀਸਾਂ ਦੇ ਰਹੇ ਸਨ। ਪੰਦ੍ਰਾਂ ਕੁ ਦਿਨ ਗ਼ੁਜ਼ਰੇ ਤਾਂ ਨਵਾਬ ਨੂੰ ਬੰਨ੍ਹ ਪੈ ਗਿਆ। ਝਾੜਾ ਪਸ਼ਾਬ ਦੋਵੇਂ ਬੰਦ ਹੋ ਗਏ। ਲੱਗਾ ਤੜਫਣੇ। ਬਥੇਰੇ ਉਪਾਇ ਕੀਤੇ, ਕਿਸੇ ਤੋਂ ਕੁਛ ਆਰਾਮ ਨਾ ਹੋਇਆ। ਸਾਰੀ ਦੁਨੀਆ ਕਹਿ ਰਹੀ ਸੀ, ਨਵਾਬ ਆਪਣੇ ਭਾਰੇ ਪਾਪ ਕਰੇ ਦਾ ਫ਼ਲ ਭੋਗ ਰਿਹਾ ਸੀ। ਓੜਕ ਭਾਈ ਸੁਬੇਗ ਸਿੰਘ ਜ਼ਿਲ੍ਹੇ ਲਾਹੌਰ ਜੰਬਰ ਪਿੰਡ ਦੇ ਵਸਨੀਕ ਨੂੰ (ਜੋ ਇੱਕ ਵੱਡੇ ਆਦਮੀ ਰਾਯ ਭਾਗੇ ਦਾ ਬੇਟਾ ਕਦੀਮੀ ਗੁਰੂ ਦਾ ਸਿੱਖ ਸੀ ਤੇ ਇਲਮ ਅਕਲ ਦੇ ਜ਼ੋਰ ਸੂਬੇ ਲਾਹੌਰ ਪਾਸੋਂ ਇੱਜ਼ਤ ਨਾਲ ਰਹਿ ਕੇ ਪੰਦ੍ਰਾਂ ਬੀਸ ਪਿੰਡਾਂ ਦਾ ਠੇਕਾ ਲੈ ਰੱਖਿਆ ਸੀ, ਜਦ ਕੋਈ ਸਿੰਘਾਂ ਦਾ ਤੇ ਸੂਬੇ ਦਾ ਕੰਮ ਹੁੰਦਾ ਤਾਂ ਏਹੋ ਵਿੱਚ ਪੈ ਕੇ ਨਿਬੇੜਦਾ। ਜਦ ਮੁਹੰਮਦ ਸ਼ਾਹ ਬਾਦਸ਼ਾਹ ਨੇ ਇੱਕ ਲੱਖ ਦੀ ਜਾਗੀਰ ਤੇ ਨਵਾਬੀ ਦਾ ਖ਼ਿਤਾਬ ਦਿੱਤਾ ਸੀ ਤਾਂ ਭੀ ਏਹੋ ਪੰਥ ਖਾਲਸੇ ਪਾਸ ਲੈ ਕੇ ਗਿਆ ਸੀ) ਭਾਈ ਤਾਰੂ ਸਿੰਘ ਜੀ ਪਾਸ ਆਜਜ਼ੀ ਕਰ ਕੇ ਸੂਬੇ ਨੇ ਭੇਜਿਆ ਕਿ ਕਿਵੇਂ ਮੇਰਾ ਪਿਸ਼ਾਬ ਛੁਟੇ। ਭਾਈ ਤਾਰੂ ਸਿੰਘ ਜੀ ਨੇ ਆਖਿਆ। ਮੈਥੋਂ ਤਾਂ ਤੀਰ ਛੁੱਟ ਗਿਆ, ਹੁਣ ਗੁਰੂ ਖਾਲਸਾ ਜੀ ਦੀ ਰਜ਼ਾ ਹੈ ਭਾਵੇਂ ਇਸ ਨੂੰ ਬਖ਼ਸ਼ੇ ਭਾਵੇਂ ਨਾ ਬਖ਼ਸ਼ੇ।

ਫੇਰ ਖਾਨ ਬਹਾਦਰ ਨੇ ਪੰਜ ਹਜ਼ਾਰ ਰੁਪਯਾ ਖਾਲਸੇ ਦੀ ਦੇਗ ਵਾਸਤੇ ਏਸੇ ਨੂੰ ਦੇ ਕੇ ਪੰਥ ਪਾਸ ਭੇਜਿਆ ਤੇ ਆਜਜ਼ ਹੋ ਕੇ ਏਹ ਬੇਨਤੀ ਕਰ ਘੱਲੀ। ਤਥਾ:

(ਸੰਤ ਕਾ ਨਿੰਦਕੁ ਰਾਜ ਤੇ ਹੀਨੁ। ਸੰਤ ਕਾ ਨਿੰਦਕੁ ਦੁਖੀਆ ਅਰੁ ਦੀਨੁ।) (ਸੰਤ ਕੀ ਨਿੰਦਾ ਦੋਖੁ ਮਹਿ ਦੋਖੁ। ਨਾਨਕ ਸੰਤ ਭਾਵੈ ਤਾ ਉਸ ਕਾ ਭੀ ਹੋਇ ਮੋਖੁ।)

ਏਹ ਸਾਰੀ ਅਸ੍ਟਪਦੀ ਲਿਖਾ ਕੇ ਆਖਿਆ, "ਮੇਰੇ ਜੈਸਾ ਨਿੰਦਕ, ਪਾਪੀ ਤੇ ਸਿੰਘਾਂ ਜੈਸਾ ਸੰਤ ਕੋਈ ਨਹੀਂ। ਗੁਰੂ ਦੇ ਵਾਸਤੇ ਖਾਲਸਾ ਮੇਰੀ ਪੀੜਾ ਹਟਾਵੇ। ਜਾਨ ਚਾਹੋ ਜਾਂਦੀ ਰਹੇ, ਅੱਗੇ ਨੂੰ ਮੈਂ ਕਦੇ ਕਿਸੇ ਸਿੰਘ ਨੂੰ ਨਾ ਦੁਖਾਵਾਂਗਾ। ਸੁਬੇਗ ਸਿੰਘ ਨੇ ਕਲੇਰਾਂ ਦੀ ਬੀੜ ਵਿੱਚ ਪੰਥ ਪਾਸ ਜਾ ਕੇ ਸੂਬੇ ਦਾ ਸਭ ਹਾਲ ਤੇ ਬੇਨਤੀ ਪੱਤ੍ਰ ਸੁਣਾਇਆ ਅਤੇ ਏਹ ਭੀ ਆਖਿਆ ਕਿ ਸ਼ਰਨ ਆਏ ਦੀ ਲਾਜ ਪਾਲਣੀ ਖਾਲਸੇ ਦਾ ਧਰਮ ਹੈ।

ਸੁਬੇਗ ਸਿੰਘ ਦੇ ਕਹੇ ਖਾਲਸੇ ਨੇ ਏਹ ਅਰਦਾਸ ਕਰਾ ਦਿੱਤੀ ਕਿ ਭਾਈ ਤਾਰੂ ਸਿੰਘ ਜੀ ਦੀ ਜੁੱਤੀ ਸੂਬੇ ਦੇ ਸਿਰ ਸੱਤ ਵਾਰੀ ਲੱਗੇ ਤਾਂ ਪੇਸ਼ਾਬ ਛੁਟੇ। ਮੌਤ ਸਿਰ ਪਰ ਬਣੀ ਰਹੇਗੀ। ਹੁਣ ਜਦ ਏਹੋ ਹੁਕਮ ਖਾਲਸੇ ਦਾ ਸੁਬੇਗ ਸਿੰਘ ਨੇ ਆ ਕਰ ਨਵਾਬ ਨੂੰ ਦੱਸਿਆ ਤਾਂ (ਗੌਂ ਭੁਨਾਵੇ ਜੌਂ ਭਾਵੇਂ ਗਿਲੇ ਹੀ ਹੋਣ*) ਸੂਬੇ ਨੇ ਓਸੇ ਤਰ੍ਹਾਂ ਕੀਤੀ। ਬੰਨ੍ਹ ਛੁਟ ਗਿਆ, ਪੀੜਾ ਹਟ ਗਈ। ਖ਼ੁਸ਼ ਹੋ ਕੇ

---

*ਗੌਂ ਅਣਬਣ ਕੰਮ ਕਰਾ ਦਿੰਦਾ ਹੈ। ਇੱਕ ਵਾਰੀ ਅਕਬਰ ਬਾਦਸ਼ਾਹ ਨੇ ਬੀਰਬਲ ਨੂੰ ਆਖਿਆ ਕਿ ਦੁਨੀਆ ਵਿੱਚ ਸਭ ਤੋਂ ਪਿਆਰੀ ਕੀ ਚੀਜ਼ ਹੈ? ਬੀਰਬਲ ਨੇ ਆਖਿਆ, ਮੈਂ ਤਾਂ ਇੱਕ ਮਹੀਨੇ ਨੂੰ ਦੱਸਾਂਗਾ, ਪਰ ਤੁਸੀਂ ਸਭਨਾਂ ਅਮੀਰਾਂ ਪਾਸੋਂ ਪੁੱਛੋ। ਬਾਦਸ਼ਾਹ ਨੇ ਹੁਕਮ

ਸੂਬਾ ਬੋਲਿਆ। ਇੱਕ ਵਾਰੀ ਮੇਰੇ ਬਾਪ ਨੂੰ ਕਸ਼ਮੀਰ ਵਿੱਚ ਅੱਧੇ ਸਿਰ ਦਾ ਦੁੱਖ ਹੋਇਆ ਸੀ, ਤਦੋਂ ਭੀ ਇੱਕ ਹਿੰਦੂ ਫ਼ਕੀਰ ਦੀ ਜੁੱਤੀ ਸਿਰ ਉੱਤੇ ਬੰਨ੍ਹੀ ਤਾਂ ਰਾਜ਼ੀ ਹੋਇਆ ਸੀ। ਸੂਬੇ ਨੇ ਰਾਜ਼ੀ ਹੋਣ ਦੀ ਖ਼ੁਸ਼ੀ ਵਿੱਚ ਸੁਬੇਗ ਸਿੰਘ ਨੂੰ ਲਾਹੌਰ ਦਾ ਕੋਤਵਾਲ ਬਣਾ ਦਿੱਤਾ।

ਓਧਰ ਭਾਈ ਤਾਰੂ ਸਿੰਘ ਜੀ ਨੇ ਚੌਵੀ ਦਿਨ ਦੇਹ ਰੱਖੀ। ਅਕਾਲ ਅਕਾਲ ਜਪਦੇ ਰਹੇ। ਓੜਕ ੨੩ ਅਸੂ ਸੰ. ੧੮੦੩ ਬਿ. ਨੂੰ ਜਦ ਭਾਈ ਜੀ ਨੂੰ ਖ਼ਬਰ ਹੋਈ ਕਿ ਖਾਨ ਬਹਾਦਰ ਮਰ ਕੇ ਨਰਕ ਨੂੰ ਗਿਆ, ਤਾਂ ਭਾਈ ਸਾਹਿਬ ਜੀ ਭੀ ਜਪੁਜੀ ਸਾਹਿਬ ਦਾ ਭੋਗ ਪਾ ਕੇ ਪ੍ਰਲੋਕ ਪਧਾਰ ਗਏ। ਸਿੰਘ ਦਾ ਬਚਨ ਸਫ਼ਲਾ ਹੋਇਆ ਜੋ ਤਾਰੂ ਸਿੰਘ ਜੀ ਨੇ ਨਵਾਬ ਨੂੰ ਆਖਿਆ ਸੀ ਕਿ ਤੈਨੂੰ ਮਾਰ ਕੇ ਜੁੱਤੀਆਂ ਮਾਰਦੇ ਹੋਏ ਮੁਹਰੇ ਲਾ ਕੇ ਲੈ ਜਾਣ ਵਾਸਤੇ ਮੈਂ ਮਰਿਆ ਨਹੀਂ। ਏਨ੍ਹਾਂ ਦੀ ਸਮਾਧ ਲਾਹੌਰ ਲੰਡੇ ਬਜ਼ਾਰ ਦੇ ਪਾਸ ਸ਼ਹੀਦ ਗੰਜ ਕਰ ਕੇ ਮਸ਼ਹੂਰ ਹੈ।

## ੫੧. ਮਕਤੂਲ ਸਿੰਘਾਂ ਦੇ ਨਾਮ

ਏਸ ਸਮੇਂ ਤਿੰਨ ਚਾਰ ਬਰਸਾਂ ਵਿੱਚ ਬੁਲਾਕਾ ਸਿੰਘ ਹਠੀਲਾ, ਪਰਗਨੇ ਤਰਨਤਾਰਨ ਕੰਗ ਪਿੰਡ ਦੇ ਰਹਿਣ ਵਾਲਾ ਤੇ ਰੂਪ ਸਿੰਘ ਤਖਾਣ ਸਿੱਖ ਖੁੱਡੀਆਂ ਦਾ, ਹੀਰਾ ਸਿੰਘ ਜ਼ਿਮੀਂਦਾਰ ਰੰਘੜ ਨੰਗਲ ਦਾ ਤੇ ਬਾਘੜ ਸਿੰਘ ਰਾਜਪੂਤ ਬਾਸਰਕਾ, ਸੂਰਾ ਸਿੰਘ ਕਲਾਲ, ਸਦਨ ਸਿੰਘ ਮਜ਼੍ਹਬੀ, ਪਹਾੜ ਸਿੰਘ ਸੈਦਪੁਰੀਆ, ਤੇਗਾ ਸਿੰਘ ਮਤਾਬ ਦੇ ਕੋਟਵਾਲਾ ਕਰਤਾ ਸਿੰਘ ਵਜ਼ੀਰ ਸਿੰਘ ਮਜੀਠੇ ਦੇ, ਬਹਾਦਰ ਸਿੰਘ, ਤਕੜਾ ਸਿੰਘ ਰੰਧਾਵੇ ਇਤਯਾਦਿਕ ਬਹੁਤ ਸਿੰਘ ਫੜੇ ਹੋਏ ਸੂਬੇ ਦੇ ਪਾਸ ਪਹੁੰਚੇ ਤੇ ਬੇਗੁਨਾਹੇ ਕਤਲ ਕਰਾਏ ਗਏ ਸਨ, ਪਰ ਧੰਨ ਜਨਮ ਹੈ ਓਨ੍ਹਾਂ ਸਿੰਘਾਂ ਦਾ ਜੇਹੜੇ ਖ਼ੁਸ਼ ਹੋ ਕੇ ਸ਼ਬਦ ਗਾਉਂਦੇ ਹੋਏ ਧਰਮ ਉੱਤੇ ਜਾਨਾਂ ਕੁਰਬਾਨ ਕਰਦੇ ਰਹੇ।

ਏਸ ਸਮੇਂ ੧੦ ਪ੍ਰਕਾਰ ਦੀ ਮੌਤ ਨਾਲ ਸਿੰਘ ਮਾਰੇ ਜਾਂਦੇ ਸਨ: ਤਥਾ ਚਰਖੀ ੧ (ਜਿਸ ਉੱਪਰ ਬੰਨ੍ਹ ਕੇ ਭਵਾਉਂਦੇ ਤੇ ਆਦਮੀ ਦੀ ਹੱਡੀ ਹੱਡੀ ਤੋੜ ਮਰੋੜ ਸਿਟਦੇ) ਸੂਲੀ ੨ (ਇਕ ਪਟੜੇ ਉੱਤੇ ਲੰਬਾ ਪਾ ਕੇ ਸਾਰੇ ਅੰਗਾਂ ਵਿੱਚ ਕਿੱਲ ਠੋਕ ਦਿੰਦੇ, ਜੈਸੇ ਹਜ਼ਰਤ ਈਸਾ ਨੂੰ ਸ਼ਾਮ ਦੇਸ ਯਰੂਸਲਮ ਸ਼ਹਿਰ ਦੇ ਫਿਰਾਊਨ ਬਾਦਸ਼ਾਹ ਨੇ ਮਾਰਿਆ ਸੀ) ਸੰਗੇਸਾਰ ੩ (ਦਰਖਤ ਨਾਲ ਲਟਕਾ ਕੇ ਇੱਟਾਂ ਵੱਟਿਆਂ ਨਾਲ ਮਾਰਨਾ) ਤਸਮੇ ਕਸੀ ੪ (ਚੰਮ ਦੇ ਵਦਰ ਬਗਲਾਂ ਹੇਠ ਪਾ ਕੇ ਮਧਾਣੀ ਵਾਂਗੂ ਰਿੜਕ ਰਿੜਕ ਛਾਤੀ ਚੂਰ ਕਰ ਕੇ ਮਾਰਣਾ) ਜੰਬੂਰਾਂ ਨਾਲ ਥੋੜ੍ਹਾ ਥੋੜ੍ਹਾ ਮਾਸ ਤੋੜ ਕੇ ਮਾਰਣਾ ੫, ਮੁੰਗਲੀਆਂ ਨਾਲ ਕੁੱਟ ਕੁੱਟ ਕੇ ਮਾਰਣਾ ੬, ਧਰਤੀ ਵਿੱਚ ਲੱਕ ਤਾਈਂ ਗੱਡ ਕੇ ਥੋਥੇ ਤੀਰਾਂ ਦਾ ਨਿਸ਼ਾਨ ਕਰ ਕੇ ਮਾਰਣਾ, ਕੁੱਤਿਆਂ ਤੋਂ ਤੁੜਵਾ ਦੇਣਾ ੮, ਗਲ ਵਿੱਚ ਫਾਹਾ ਦੇਣਾ ੯, ਤੱਤਾ ਤੇਲ ਪਾ ਕੇ ਮਾਰਣਾ ੧੦।

## ੫੨. ਭਾਈ ਸੁਬੇਗ ਸਿੰਘ ਦਾ ਕੋਤਵਾਲ ਬਣਨਾ ਤੇ ਕੈਦ ਹੋਣਾ ਤੇ ਸ਼ਾਹਬਾਜ਼ ਸਿੰਘ ਦਾ ਪ੍ਰਸੰਗ

ਸੁਬੇਗ ਸਿੰਘ ਜੀ ਨੇ ਕੋਤਵਾਲ ਬਣਦਿਆਂ ਹੀ ਏਹ ਸਖ਼ਤ ਤਕਲੀਫਾਂ ਨਾਲ ਮਾਰੇ ਜਾਣ ਦਾ ਕਾਇਦਾ ਤੋੜ ਦਿੱਤਾ। ਸਿਰਫ ਕਤਲ ਤੇ ਫਾਂਸੀ ਅਤੇ ਤੋਪ ਅੱਗੇ ਉਡਾ ਦੇਣਾ ਏਹ ਤਿੰਨ ਮੌਤਾਂ ਜਾਰੀ ਰਖੀਆਂ। ਦੂਸਰੇ ਜੋ ਸਿੰਘਾਂ ਦੇ ਬੇਅੰਤ ਸਿਰ ਕੋਟ ਉੱਤੇ ਕਿੰਗਰਿਆ ਵਾਂਗੂੰ ਚਿਣਵਾ ਕੇ ਰੱਖੇ ਜਾਂਦੇ ਸਨ ਤੇ ਕੁਛ ਖੂਹਾਂ ਵਿੱਚ ਪੈਂਦੇ ਸਨ, ਸਭ ਕਢਵਾ ਕੇ ਫੁਕਵਾ ਦਿੱਤੇ। ਤੀਸਰੇ ਜੋ ਸ਼ਹਿਰ ਵਿੱਚ ਉਜਾਗਰ ਗਊਬੱਧ ਕੀਤਾ ਜਾਂਦਾ ਸੀ, ਓਹ ਪੜਦੇ ਵਿੱਚ ਕਰਾ ਦਿੱਤੇ। ਚੌਥੇ ਸੰਖ ਵੱਜਣ ਦੀ ਤੇ ਪੋਥੀ

---

ਦੇ ਦਿੱਤਾ ਕਿ ਜੇਕਰ ਇੱਕ ਮਹੀਨੇ ਤੱਕ ਏਸ ਦਾ ਜਵਾਬ ਨਾ ਦਿਓਗੇ ਤਾਂ ਸਭਨਾਂ ਨੂੰ ਕਤਲ ਕੀਤਾ ਜਾਊ। ਫੇਰ ਤਾਂ ਕਾਜ਼ੀਆਂ ਪੰਡਤਾਂ ਵਜ਼ੀਰਾਂ ਨੂੰ ਐਸਾ ਫ਼ਿਕਰ ਪਿਆ, ਦਰ ਦਰ ਪਏ ਪੁੱਛਣ। ਬੀਰਬਲ ਸਾਧੂ ਬਣ ਕੇ ਇੱਕ ਮਸੀਤ ਅੱਗੇ ਬੈਠ ਰਿਹਾ ਸੀ। ਏਸ ਨੇ ਆਖਿਆ ਮੈਂ ਦੱਸਦਾ ਹਾਂ, ਪਰ ਮੇਰੇ ਲਈ ਬਾਦਸ਼ਾਹ ਦੀ ਪਾਲਕੀ, ਚੌਰ, ਮੁੱਠਾ ਆਵੇ ਤੇ ਬਾਦਸ਼ਾਹ ਉੱਠ ਕੇ ਪੇਸ਼ਵਾਈ ਕਰੇ, ਤੁਸੀਂ ਮੈਨੂੰ ਚੱਕ ਕੇ ਲੈ ਚਲੋ ਤਾਂ ਦੱਸਾਂਗਾ। ਬਾਦਸ਼ਾਹ ਨੇ ਮੰਨ ਲਿਆ ਤਾਂ ਬੀਰਬਲ ਨੇ ਵਜ਼ੀਰਾਂ ਨੂੰ ਪਾਲਕੀ ਚੁਕਾਈ ਕੇ ਕੁਰਾਨ ਓਨ੍ਹਾਂ ਦੇ ਚਿੱਤੜਾਂ ਪਿੱਛੇ ਬੰਧਾਏ। ਝਟਕਾ ਖਲਾਯਾ ਤੇ ਕਹਾਰਾਂ ਵਾਂਗ ਰਾਮ ਈ ਰਾਮ ਰਾਮ ਕਰਾਉਂਦਾ ਹੋਇਆ ਬਾਦਸ਼ਾਹ ਪਾਸ ਗਿਆ। ਜਦ ਬਾਦਸ਼ਾਹ ਉੱਠ ਕੇ ਆਉਣ ਲੱਗਾ ਤਾਂ ਝਟਪਟ ਬੀਰਬਲ ਨੇ ਉੱਤਰ ਕੇ ਆਖਿਆ ਸਭ ਤੋਂ ਪਿਆਰੀ ਗੌਂ ਹੈ।

ਪੁਰਾਨ ਪੜ੍ਹਨ ਦੀ ਬੰਦਸ਼ ਹਟਾ ਦਿੱਤੀ। ਪੰਜਵੇਂ ਜੋ ਹਿੰਦੂ ਦੀ ਬਹੂ ਬੇਟੀ ਨੂੰ ਮੁਸਲਮਾਨ ਜ਼ੋਰ ਨਾਲ ਲੈ ਜਾ ਕਰ ਕਈ ਕਈ ਦਿਨ ਆਪਣੇ ਘਰ ਰੱਖਦੇ ਸਨ, ਸੋ ਹਟਾ ਦਿੱਤਾ। ਏਹੋ ਜੇਹੀਆਂ ਹੋਰ ਅਨੇਕ ਭੈੜੀਆਂ ਰਸਮਾਂ ਬੰਦ ਕਰ ਕੇ ਸਭ ਨੂੰ ਰਾਜ਼ੀ ਰੱਖਿਆ। ਚੰਗੇ ਚੰਗੇ ਕੰਮ ਕਰ ਕੇ ਜਸ ਪਾਇਆ।

ਜਦ ਸੂਬਾ ਖਾਨ ਬਹਾਦਰ ਮਰ ਗਿਆ ਤੇ ਓਸ ਦਾ ਬੇਟਾ ਬਿਜੈ ਖਾਂ ਸੰ. ੧੮੦੩ ਬਿ. ਨੂੰ ਲਾਹੌਰ ਦਾ ਸੂਬਾ ਬਣਿਆ ਤਾਂ ਭੀ ਇੱਕ ਬਰਸ ਕੋਤਵਾਲੀ ਸੁਬੇਗ ਸਿੰਘ ਦੇ ਪਾਸ ਰਹੀ। ਫੇਰ ਕਾਜ਼ੀਆਂ ਮੁਫਤੀਆਂ ਨੇ ਅਨੇਕ ਝੂਠੀਆਂ ਸੱਚੀਆਂ ਤੁਹਮਤਾਂ ਲਗਾ ਕੇ ਸੁਬੇਗ ਸਿੰਘ ਨੂੰ ਜੇਹਲਖਾਨੇ ਭੇਜ ਦਿੱਤਾ। ਓਹਨਾਂ ਦਿਨਾਂ ਵਿੱਚ ਹੀ ਓਸ ਦਾ ਬੇਟਾ ਸ਼ਾਹਬਾਜ਼ ਸਿੰਘ ਬੀਸ ਕੁ ਬਰਸ ਦਾ ਬਹੁਤ ਚੰਗਾ ਫ਼ਾਰਸੀ ਪੜ੍ਹ ਚੁੱਕਾ ਸੀ। ਇੱਕ ਦਿਨ ਓਸ ਦੀ ਕਿਸੇ ਮੌਲਵੀ ਨਾਲ ਮਜ਼੍ਹਬ ਧਰਮ ਦੇ ਬਾਬਤ ਚਰਚਾ ਹੋਈ ਤਾਂ ਸ਼ਾਹਬਾਜ਼ ਸਿੰਘ ਨੇ ਉਸ ਨੂੰ ਜਿੱਤ ਲਿਆ। ਮੌਲਵੀ ਨੇ ਖਿਝ ਕਰ ਬਿਜੈ ਖਾਂ ਪਾਸ ਚੁਗਲੀ ਵੱਟੀ। ਨਵਾਬ ਨੇ ਸ਼ਾਹਬਾਜ਼ ਸਿੰਘ ਨੂੰ ਕਚਹਿਰੀ ਵਿੱਚ ਬੁਲਾਇਆ, ਸਿੰਘ ਦੇ ਪੁੱਤਰ ਨੇ ਜਾ ਕੇ ਫਤੇ ਬੁਲਾਈ ਤਾਂ ਮੁਸਲਮਾਨ ਸੜ ਬਲ ਗਏ। ਨਵਾਬ ਨੇ ਇੱਕ ਤਾਂ ਮੌਲਵੀ ਦੇ ਸਾਹਮਣੇ ਮਜ਼੍ਹਬ ਇਸਲਾਮ ਦੀ ਹਜੋ (ਹੱਤਕ) ਕਰਨ ਦਾ ਗ਼ੁਨਾਹ ਤੇ ਦੂਜੇ ਕਚਹਿਰੀ ਵਿੱਚ ਫਤੇ ਬੁਲਾਉਣੇ ਕਰ ਹਾਕਮ ਦੀ ਨਿਰਾਦਰੀ ਦਾ ਗ਼ੁਨਾਹ, ਏਹ ਦੋ ਗ਼ੁਨਾਹ ਆਪਣੇ ਆਪ ਸਿੰਘ ਦੇ ਜਿੰਮੇ ਥਾਪ ਕੇ ਮੁਫਤੀ ਤੋਂ ਏਹ ਫਤਵਾ ਦਿਵਾ ਦਿੱਤਾ ਕਿ ਸ਼ਾਹਬਾਜ਼ ਸਿੰਘ ਮੁਸਲਮਾਨ ਹੋਣਾ ਮੰਨੇ ਯਾ ਕਤਲ ਹੋਵੇ। ਏਹ ਖ਼ਬਰ ਸੁਣ ਕੇ ਸਾਰੇ ਸ਼ਹਿਰ ਵਿੱਚ ਹਾਹਾਕਾਰ ਮਚ ਗਿਆ। ਸਭ ਵੱਡੇ ਵੱਡੇ ਲੋਕਾਂ ਨੇ ਨਵਾਬ ਪਾਸ ਜਾ ਕੇ ਸ਼ਾਹਬਾਜ਼ ਸਿੰਘ ਦੇ ਬਚਾਓ ਵਾਸਤੇ ਅਨੇਕ ਉਪਾਇ ਕੀਤੇ, ਪਰ ਓਸ ਪਾਪੀ ਨੇ ਇੱਕ ਨਾ ਮੰਨੀ। ਫੇਰ ਸਭ ਨੇ ਮਿਲ ਕੇ ਸਿੰਘ ਦੇ ਪੁੱਤ੍ਰ ਨੂੰ ਆਖਿਆ, ਤੂੰ ਮੁਸਲਮਾਨ ਹੋ ਜਾ, ਉਸ ਨੇ ਏਹ ਭੀ ਨਾ ਮੰਨੀ। ਇੱਕੋ ਸਾਫ਼ ਆਖਿਆ ਕਿ ਜਦ ਸਾਡੇ ਗੁਰੂਆਂ ਨੇ ਧਰਮ ਰੱਖਿਆ ਵਾਸਤੇ ਸਿਰ ਦਿੱਤੇ ਅਤੇ ਭਾਈ ਮਨੀ ਸਿੰਘ, ਤਾਰੂ ਸਿੰਘ ਆਦਿਕ ਬੇਅੰਤ ਸਿੰਘ ਧਰਮ ਰੱਖ ਕਰ ਦੇਹ ਛੱਡ ਗਏ ਸਨ, ਤਾਂ ਮੈਂ ਕਿਆ ਖੰਡੇ ਦਾ ਅੰਮ੍ਰਿਤ ਨਹੀਂ ਛਕਿਆ? ਓਸ ਬਾਲਕ ਦੇ ਸਿਦਕ ਨੂੰ ਦੇਖ ਕੇ ਧੰਨ ਜਨਮ! ਧੰਨ ਜਨਮ!' ਏਹੋ ਅਵਾਜ਼ ਸਭ ਦੇ ਮੂੰਹੋਂ ਨਿੱਕਲ ਰਹੀ ਸੀ।

ਜਦ ਸੁਬੇਗ ਸਿੰਘ ਨੇ ਪੁੱਤਰ ਦੀ ਕਹਾਣੀ ਜੇਹਲਖਾਨੇ ਵਿੱਚ ਸੁਣੀ ਤਾਂ ਤੁਰੰਤ ਸਤਿਗੁਰੂ ਜੀ ਅੱਗੇ ਅਰਦਾਸ ਕਰ ਕੇ ਸਿਦਕ ਦਾਨ ਮੰਗਿਆ। ਬਿਜੈ ਖਾਂ ਨੇ ਸਬੇਗ ਸਿੰਘ ਨੂੰ ਬੁਲਾ ਕੇ ਆਖਿਆ, ਤੂੰ ਆਪਣੇ ਪੁੱਤ੍ਰ ਨੂੰ ਸਮਝਾ, ਕਿਉਂ ਜਾਨ ਖੋਂਦਾ ਹੈ? ਮੁਸਲਮਾਨ ਹੋ ਜਾਵੇ। ਤੁਹਾਨੂੰ ਦੋਹਾਂ ਨੂੰ ਵੱਡਾ ਅਹੁਦਾ ਦਿੱਤਾ ਜਾਵੇਗਾ ਅਤੇ ਹੋਰ ਬਹੁਤੇ ਪਿੰਡਾਂ ਦਾ ਠੇਕਾ ਲੈ ਲੈਣਾ।

ਸੁਬੇਗ ਸਿੰਘ ਨੇ ਧੰਨ ਗੁਰੂ ਕਰ ਕਰ ਪੁੱਤ੍ਰ ਨੂੰ ਦ੍ਰਿੜ੍ਹ ਨਿਸ਼ਚਾ ਕਰਾਉਣ ਦਾ ਸਮਾਂ ਪਛਾਣ ਕੇ ਐਸੀ ਪੱਟੀ ਪੜ੍ਹਾਈ, ਜਿਸ ਦੇ ਇਸ਼ਾਰੇ ਨਾਲ ਗੁਰੂ ਅਰਜਨ ਸਾਹਿਬ ਜੀ ਤੇ ਗੁਰੂ ਤੇਗ ਬਹਾਦਰ ਸਾਹਿਬ ਜੀ, ਸਾਹਿਬਜ਼ਾਦਿਆਂ ਦੇ ਭਰੋਸੇ ਅਤੇ ਭਾਈ ਮਨੀ ਸਿੰਘ, ਤਾਰੂ ਸਿੰਘ ਜੈਸੇ ਸਤਪੁਰਖਾਂ ਦਾ ਸਾਥ ਲੈਣ ਵਾਸਤੇ ਸਾਰੇ ਕਸ਼ਟ ਝੱਲਣੇ ਕਬੂਲ ਕਰ ਲੀਤੇ, ਪਰ ਮੁਸਲਮਾਨ ਹੋਣਾ ਨਾ ਮੰਨਿਆ। ਏਹੋ ਆਖਦਾ ਸੀ ਕਿ ਜਦ ਹੋਰ ਅਨੇਕ ਸਿੰਘ 'ਅਕਾਲ ਅਕਾਲ' ਬੋਲਦੇ ਹੋਏ ਧਰਮ ਉੱਤੇ ਕੁਰਬਾਨ ਹੋ ਗਏ। ਜੇ ਸਾਡੇ ਸਿਰ ਭੀ ਓਸੇ ਤਰ੍ਹਾਂ ਧਰਮ ਉੱਤੇ ਲੱਗਣ ਤਾਂ ਬੜਾ ਲਾਭ ਹੋਊ ਤੇ ਅਸੀਂ ਭੀ ਓਹਨਾਂ ਸਤਪੁਰਖਾਂ ਦੇ ਟੋਲੇ ਦੇ ਟਹਿਲੂਏ ਗਿਣੇ ਜਾਵਾਂਗੇ ਤੇ ਅਮਰਪਦ ਪਾਵਾਂਗੇ। ਏਹ ਦੇਹ ਤਾਂ ਕਾਲ ਦਾ ਗ੍ਰਾਸ ਹੈ। ਯਥਾ:

> ਅੱਜ ਕਿ ਕੱਲ ਕਿ ਚਹੁ ਦਿਨੀ ਓੜਕ ਦਿਨੀਂ ਦਸੀਂ।
> ਏਹ ਸੁਹਾਵੇ ਦੇਸ ਤੇ ਹੋਣਾ ਨਹੀਂ ਅਸੀਂ।

ਫੇਰ ਜਦ ਅਸੀਂ ਮੁਸਾਫ਼ਰ ਹਾਂ ਤਾਂ ਘੜੀ ਅੱਗੇ ਤੁਰ ਗਏ ਤਾਂ ਕੀ? ਜੇ ਪਿੱਛੇ ਤੁਰ ਗਏ ਤਾਂ ਕੀ? ਫੇਰ ਆਪਣੇ ਸਾਥ ਜਾਣ ਵਾਲਾ ਅਮੋਲਕ ਧਨ ਧਰਮ ਕਿਉਂ ਖੋਈਏ?

ਨਵਾਬ ਪਿਛਲੇ ਸਿੰਘਾਂ ਦੇ ਸਿਦਕ ਤਾਂ ਦੇਖ ਹੀ ਚੁੱਕਾ ਸੀ, ਪਰ ਓਸ ਨੂੰ ਏਹ ਭਰੋਸਾ ਸੀ ਕਿ ਏਹ ਬਾਪ ਬੇਟਾ ਦੋਵੇਂ ਇਲਮ ਵਾਲੇ ਹਨ। ਲਾਭ ਹਾਣ ਸੋਚ ਕੇ ਮੇਰੀ ਗੱਲ ਮੰਨ ਲੈਣਗੇ। ਏਸੇ ਕਰ ਕੇ ਓਸ ਨੇ ਏਹ ਗੱਲ ਆਖੀ ਕਿ ਵਿਦਵਾਨ (ਆਲਮ ਫਾਜ਼ਲ) ਪੁਰਖ ਇਹ ਜਾਣਦੇ ਹਨ ਕਿ ਰੱਬ ਦਾ ਕੋਈ ਮਜ਼੍ਹਬ ਨਹੀਂ। ਏਹ ਜੋ ਅਨੇਕ ਮਜ਼੍ਹਬ ਧਰਮ ਦੇਖੀਏ ਹਨ, ਏਹ ਸਭ ਆਦਮੀਆਂ ਦੇ ਥਾਪੇ ਹੋਏ ਹਨ। ਏਸੇ ਵਾਸਤੇ ਸਿਵਾਇ ਇੱਕ ਰੱਬ ਦੇ ਹੋਰ ਸਭ ਝੂਠੇ ਹਨ। ਸੋ ਏਸ ਝੂਠੇ ਧਰਮ ਬਦਲੇ ਦਾਨਾ ਵਿਦਵਾਨ ਲੋਕ ਕਿਉਂ ਅਮੋਲਕ ਜਨਮ ਖੋਂਦੇ? ਸੱਚ ਪੁੱਛੋ ਤਾਂ ਮਜ਼੍ਹਬ ਦੀ ਸ਼ਰ੍ਹਾ ਦਾ ਬੰਧਨ ਤਲਵਾਰ ਦੀ ਧਾਰ ਅੱਗੇ ਯਾ (ਜਾਹਲਾਂ) ਮਹਾਂ ਪੁਰਖਾਂ ਅਨਪੜ੍ਹਾਂ ਦੀ ਜ਼ਬਾਨ ਪਰ ਰਹਿੰਦਾ ਹੈ। ਓਹ ਲੋਗ ਹਠ ਕਰ ਕੇ ਆਪਣੀ ਸ਼ਰ੍ਹਾ ਰੱਖਣ ਵਾਸਤੇ ਵੱਡੇ ਵੱਡੇ ਕਸ਼ਟ ਸਹਾਰਦੇ ਹਨ, ਪਰ ਧਰਮ ਨਹੀਂ ਛਡਦੇ। ਬੁੱਧੀ ਵਾਲੇ ਵਿਦਵਾਨ ਤਾਂ ਗੁਣ ਦੇ ਗਾਹਕ ਰਹਿੰਦੇ ਹਨ। ਤਾਂ ਤੇ ਤੁਹਾਨੂੰ ਭੀ ਆਪਣਾ ਸੁੱਖ ਤੇ ਲਾਭ ਜੀਉਣੇ ਦਾ ਗੁਣ ਵੇਖਦਾ ਚਾਹੀਦਾ ਹੈ। ਹੱਠ ਦੇ ਬੰਧੇ ਹੋਏ ਦੁੱਖ ਪਾਉਣਾ, ਜਾਨ ਦੇਣੀ ਏਹ ਚੰਗਾ ਨਹੀਂ।

ਏਹ ਗਿਆਨ ਸੁਣ ਕੇ ਸੁਬੇਗ ਸਿੰਘ ਨੇ ਆਖਿਆ, "ਆਪ ਸਭ ਸੱਚ ਬੋਲਦੇ ਹੋ, ਅਸੀਂ ਭੀ ਏਹੋ ਬਾਤ ਸਹੀ ਸਮਝਦੇ ਹਾਂ। ਪਰ ਆਪ ਤਾਂ ਪਹਾੜ ਦੇ ਚਸ਼ਮੇ ਦੀ ਠੰਢੀ ਧਾਰ ਚਮਕਦੀ ਨੂੰ ਅੱਗ ਸਮਝਦੇ ਹੋ ਤੇ ਆਪਣੇ ਘਰ ਦਾ ਭਾਂਬੜ ਨਹੀਂ ਵੇਖਦੇ। ਜੋ ਕੁਛ ਸਾਨੂੰ ਉਪਦੇਸ਼ ਕੀਤਾ ਹੈ ਜੇਕਰ ਆਪ ਥੋੜ੍ਹਾ ਜੇਹਾ ਹੀ ਏਸ ਪਰ ਅਮਲ ਕਰੋ ਤਾਂ ਸਾਰੀ ਦੁਨੀਆਂ ਤੁਹਾਡਾ ਦੀਨ ਆਪਣੇ ਆਪ ਮੰਨ ਲਵੇ।"

ਨਵਾਬ ਬੋਲਿਆ, "ਸਾਡੀ ਸ਼ਰ੍ਹਾ ਕੁਰਾਨ ਜੋ ਖ਼ੁਦਾ ਦੀ ਬਾਣੀ ਹੈ, ਓਸ ਦੇ ਅਨੁਸਾਰ ਸੱਚੀ ਤੇ ਪਵਿੱਤ੍ਰ ਹੈ। ਏਸੇ ਕਰ ਕੇ ਅਸੀਂ ਆਪਣੇ ਦੀਨ ਵਿੱਚ ਲਿਆਉਂਦੇ ਹਾਂ।" ਸਿੰਘ ਜੀ ਨੇ ਜਵਾਬ ਦਿੱਤਾ, "ਸਾਡੇ ਗੁਰੂ ਜੈਸਾ ਹੋਰ ਕੋਈ ਦੂਜਾ ਪਵਿੱਤ੍ਰ ਤੇ ਸੱਚਾ ਮਜ਼੍ਹਬ ਨਹੀਂ ਤੇ ਨਾ ਹੀ ਐਸੀ ਕੋਈ ਹੋਰ ਪਵਿੱਤ੍ਰ ਕਲਾਮ ਹੈ। ਤੁਹਾਡੇ ਮਜ਼੍ਹਬ ਵਿੱਚ ਭਾਰੇ ਦੋਸ਼ ਹਨ। ਲਿੰਗ ਕਟਵਾ ਕੇ ਖਾਹ ਮਖਾਹ ਹੁਕਮ ਅਦੂਲੀ ਦੇ ਗ਼ੁਨਾਹੀਂ ਹੋ ਕੇ ਦੋਜ਼ਖ ਪੈਂਦੇ ਹੋ।" ਏਸ ਬਾਤ ਪਰ ਖਿਝ ਕੇ ਨਵਾਬ ਨੇ ਦੋਹਾਂ ਨੂੰ ਚਰਖੀ ਪਰ ਚੜ੍ਹਵਾ ਦਿੱਤਾ।

ਚਰਖੀ ਪਰ ਬੰਦ-ਬੰਦ ਮਰੋੜੇ ਖਾ-ਖਾ ਕਰ ਕੜ-ਕੜ ਕਰਨ ਲੱਗੇ ਤੇ ਹੱਡੀ-ਹੱਡੀ ਪੋਰੀ- ਪੋਰੀ ਟੁੱਟਣ ਲੱਗੀ, ਨਾੜੀਆਂ ਤੜਫਨ ਲੱਗੀਆਂ, ਅੱਖੀਆਂ ਬਾਹਰ ਆ ਗਈਆਂ। ਭਾਵੇਂ ਏਹ ਹਾਲ ਸੀ, ਪਰ ਆਪਣੇ ਸਿਦਕ ਤੇ ਹੱਠ ਦੇ ਅਮਲ ਵਿੱਚ ਮਸਤ ਹੋ ਕੇ 'ਅਕਾਲ' 'ਅਕਾਲ' ਬੋਲ ਰਹੇ ਸਨ ਤੇ ਐਤਨੀ ਤਕਲੀਫ਼ ਵਿੱਚ ਭੀ ਮੂੰਹੋਂ ਹਾਇ ਨਹੀਂ ਨਿੱਕਲੀ। ਇੱਕ ਘੰਟੇ ਪਿੱਛੋਂ ਉਤਾਰ ਕੇ ਫੇਰ ਆਖਿਆ, "ਦੀਨ ਮੰਨੋ?" ਸਿੰਘ ਬੋਲੇ:

> ਸਿੰਘ ਸਪਰਸ਼ ਸਪੁਰਸ਼ ਬਚ ਕੇਲੇ ਫ਼ਲ ਇੱਕ ਵਾਰ।
> ਤ੍ਰਿਯਾ ਤੇਲ ਸੁਬੀਰ ਹਠ ਚੜ੍ਹਨ ਨ ਦੂਜੀ ਵਾਰ।

ਅਸੀਂ ਧਰਮ ਪਰ ਕੁਰਬਾਨ ਹੋ ਚੁੱਕੇ ਬੇਜਾਨ ਹੋ ਚੁੱਕੇ ਧਰਮ ਨਹੀਂ ਛੱਡਾਂਗੇ। ਏਹ ਸੁਣ ਕੇ ਨਵਾਬ ਨੇ ਆਖਿਆ, "ਰੱਸੀ ਸੜੀ, ਵੱਟ ਨਹੀਂ ਸੜਿਆ।" ਫੇਰ ਹੁਕਮ ਦਿੱਤਾ ਕਿ ਚਾਬਕਾਂ ਨਾਲ ਏਨ੍ਹਾਂ ਨੂੰ ਮਨਾਓ। ਦੋਹਾਂ ਨੂੰ ਪੁੱਠੇ ਲਟਕਾ ਕੇ ਜਲਾਦ ਕੋਰੜੇ ਮਾਰਨ ਲੱਗੇ। ਜਦ ਬੇਹੋਸ਼ ਹੋ ਗਏ ਤਾਂ ਉਤਾਰ ਕੇ ਪਾਣੀ ਛਿੜਕ ਕਰ ਹੋਸ਼ ਵਿੱਚ ਕੀਤਾ। ਫੇਰ ਨਵਾਬ ਨੇ ਸ਼ਾਹਬਾਜ਼ ਸਿੰਘ ਨੂੰ ਪਾਸ ਬੈਠਾ ਕੇ ਧੀਰਜ ਦਿਲਾਸਾ ਦੇ ਕਰ ਆਖਿਆ, "ਤੇਰਾ ਬਾਪ ਤਾਂ ਬੁੱਢਾ ਹੁਣ ਮਰਨ ਕਿਨਾਰੇ ਹੈ। ਦੁਨੀਆਂ ਦੇ ਸੁੱਖ ਭੋਗ ਚੁੱਕਾ ਹੈ, ਤੂੰ ਚੜ੍ਹਦੀ ਜਵਾਨੀ ਕਿਉਂ ਓਸ ਦੇ ਆਖੇ ਜਾਨ ਦਿੰਦਾ ਹੈਂ? ਸਾਡਾ ਸਾਥੀ ਬਣ ਕੇ ਆਨੰਦ ਲੈ। ਤੇਰਾ ਵਿਆਹ ਕਰਾ ਕੇ ਬਹੁਤ ਵੱਡਾ ਅਹੁਦਾ ਦੇਵਾਂਗੇ।" ਏਹੋ ਜੇਹੀਆਂ ਬਹੁਤ ਭੁਲਾਉਣੀਆਂ ਦਿੱਤੀਆਂ। ਪਰ ਏਸ ਨੇ ਇੱਕੋ ਨਾਂਹ ਰੱਖੀ। ਫੇਰ ਸੂਬੇ ਨੇ ਪੁੱਠਾ ਲਟਕਵਾ ਕੇ ਕੋਰੜੇ ਲਵਾਏ। ਫੇਰ ਬਿਜੈ ਖਾਂ ਨੇ ਸੁਬੇਗ ਸਿੰਘ ਨੂੰ ਆਖਿਆ, "ਦੇਖ ਤੇਰੇ ਪੁੱਤ੍ਰ ਨੇ ਸਾਡਾ ਦੀਨ ਮੰਨ ਲੀਤਾ ਹੈ, ਤੂੰ ਭੀ ਮੰਨ ਜਾਹ, ਦੋਵੇਂ ਬਾਪ ਬੇਟਾ ਇੱਕ ਪਰਗਣਾ ਅਜਾਰੇ

ਉੱਤੇ ਲੈ ਕੇ ਮੌਜ ਕਰੋ। ਰੋਜ਼ ਰੋਜ਼ ਦੇ ਕਲੇਸ਼ ਤੋਂ ਛੁਟੇ। ਛੱਪੜੀ ਵਿੱਚੋਂ ਨਿੱਕਲੇ ਦਰਿਆ ਦੇ ਮੱਛ ਬਣੇ ਰਹੋ।" ਸੁਬੇਗ ਸਿੰਘ ਨੇ ਸ਼ਾਹਬਾਜ਼ ਸਿੰਘ ਦੀ ਤਰਫ ਦੇਖ ਕੇ ਆਖਿਆ, "ਕਿਉਂ ਬੇਟਾ! ਤੁਰਕ ਹੋ ਕੇ ਮਰਣਾ ਨਹੀਂ? ਯਾ ਬੀਮਾਰੀ, ਸੰਸਾ, ਦੁਖ, ਸੰਤਾਪ ਨਾ ਬਜਾਪੇਗਾ? ਜਦ ਤੂੰ ਜਾਣਦਾ ਹੈਂ ਦੁੱਖ ਸੁੱਖ ਸਭਨੀਂ ਪਾਸੀਂ ਇੱਕੋ ਜੇਹਾ ਹੈ, ਤਾਂ ਫੇਰ ਕਿਉਂ ਅਕਾਲ ਪੁਰਖ ਦਾ ਸੱਚਾ ਪੰਥ ਖਾਲਸਾ ਧਰਮ, ਖਰਾ ਲਾਲ ਸਿੱਟ ਕੇ ਕੱਚ ਖਰੀਦਦਾ ਹੈਂ? ਸਿਦਕ ਫੜ, ਮਰਣਾ ਇੱਕੋ ਵਾਰੀ ਹੈ। ਦੇਖ! ਦਸਮੇਂ ਪਾਤਸ਼ਾਹ ਦੇ ਛੋਟੇ ਛੋਟੇ ਸਾਹਿਬਜ਼ਾਦਿਆਂ ਨੇ ਕਿਸ ਤਰ੍ਹਾਂ ਸੂਬੇ ਵਜ਼ੀਰ ਖਾਂ ਨੂੰ ਸਰਹੰਦ ਵਿੱਚ ਜਵਾਬ ਦੇ ਕੇ ਸ਼ਹੀਦੀ ਪਾਈ?" ਏਹ ਬਚਨ ਬਾਪ ਦੇ ਸੁਣ ਕੇ ਸ਼ਾਹਬਾਜ਼ ਸਿੰਘ ਹੋਰ ਭੀ ਆਪਣੇ ਧਰਮ ਵਿੱਚ ਕਾਇਮ ਹੋ ਬੈਠਾ। ਫੇਰ ਤਾਂ ਬਿਜੈ ਖਾਂ ਨੇ ਕ੍ਰੋਧ ਕਰ ਕੇ ਬਾਪ ਬੇਟੇ ਦੋਹਾਂ ਨੂੰ ਕਤਲ ਕਰਾਇ ਦਿੱਤਾ। ਸਿੰਘ ਭੀ ਬੜੀ ਖ਼ੁਸ਼ੀ ਨਾਲ 'ਅਕਾਲ' 'ਅਕਾਲ' ਬੋਲਦੇ ਹੋਏ ਸ਼ਹੀਦ ਹੋ ਗਏ। ਪੰਥ ਖਾਲਸੇ ਨੇ ਸੁਣ ਕੇ ਉਨ੍ਹਾਂ ਦੇ ਨਾਮ ਪਰ ਧੰਨਜਵਾਦ ਕਰ ਕੇ ਜੈਕਾਰੇ ਉਚਾਰੇ।

## ੫੩. ਹਕੀਕਤ ਰਾਇ ਦੀ ਕਥਾ

ਏਸੇ ਸਮੇਂ ਹਕੀਕਤ ਰਾਇ ਨੇ ਭੀ ਆਪਣਾ ਆਪ ਧਰਮ ਉੱਤੇ ਵਾਰ ਦਿੱਤਾ। ਹਕੀਕਤ ਰਾਇ ਬਾਘ ਮੱਲ ਪੁਰੀ ਖੱਤ੍ਰੀ ਦੇ ਘਰ ਮਾਈ ਗੌਰਾਂ ਦੇ ਪੇਟੋਂ ਕੱਤਕ ਵਦੀ ੧੨ ਸੰ. ੧੭੮੧ ਬਿ. ਨੂੰ ਸਿਆਲਕੋਟ ਵਿੱਚ ਪੈਦਾ ਹੋ ਕੇ ਫ਼ਾਰਸੀ ਅਰਬੀ ਬਹੁਤ ਚੰਗਾ ਪੜ੍ਹਿਆ। ਬਾਘ ਮੱਲ ਦਫਤਰ ਵਿੱਚ ਨੌਕਰੀ ਕਰਦਾ ਸੀ। ਕਸਬੇ ਵਡਾਲੇ ਕਿਸ਼ਨ ਸਿੰਘ ਖੱਤਰੀ ਦੇ ਘਰ ਏਸ ਦੀ ਸ਼ਾਦੀ ਹੋ ਕੇ ਇੱਕ ਬੇਟਾ ਪੈਦਾ ਹੋਇਆ। ਉਨ੍ਹਾਂ ਦਿਨਾਂ ਵਿੱਚ ਭਾਈ ਮਨੀ ਸਿੰਘ, ਤਾਰੂ ਸਿੰਘ ਆਦਿਕ ਹਠੀਲੇ ਸਿੰਘਾਂ ਦੇ ਧਰਮ ਉੱਪਰ ਕੁਰਬਾਨ ਹੋਣੇ ਦੀ ਚਰਚਾ ਸਾਰੇ ਪੰਜਾਬ ਵਿੱਚ ਫੈਲ ਰਹੀ ਸੀ। ਜਿਸ ਨੂੰ ਸੁਣ ਕੇ ਹੋਰ ਭੀ ਅਨੇਕ ਸਿੰਘਾਂ ਤੇ ਹਿੰਦੂਆਂ ਦੇ ਦਿਲ ਧਰਮ ਉੱਤੇ ਕਾਇਮ ਹੋ ਰਹੇ ਸਨ। ਹਕੀਕਤ ਰਾਇ ਨੇ ਭੀ ਏਹੋ ਕਰੜੀ ਸੰਥਾ ਧਰਮ ਦੀ ਪੜ੍ਹ ਰੱਖੀ ਸੀ।

ਇਕ ਦਿਨ ਦੇਵੀ ਦੇ ਪੂਜਨ ਦਾ ਟਿੱਕਾ ਲਾ ਕੇ ਮਕਤਬ ਵਿੱਚ ਆਇਆ ਤਾਂ ਮੁਸਲਮਾਨ ਮੁੰਡਿਆਂ ਨੇ ਹਿੰਦੂਆਂ ਦੇ ਦੇਵੀ ਦੇਵਤਿਆਂ ਨੂੰ ਬੁਰੀਆਂ ਬੁਰੀਆਂ ਗਾਲੀਆਂ ਦੇ ਕੇ ਹਿੰਦੂ ਧਰਮ ਦੀ ਨਿੰਦਾ ਅਣਹੋਈ ਬਹੁਤ ਕੀਤੀ। ਅੱਗੋਂ ਹਕੀਕਤ ਰਾਇ ਨੇ ਐਸੇ ਐਸੇ ਲਾਇਕ ਜਵਾਬ ਦਿੱਤੇ, ਜਿਸ ਤੋਂ ਖਿੱਝ ਕੇ ਅਬਦੁਲਹੱਕ ਮਸ਼ਹੂਰ ਮੌਲਵੀ ਆਪਣੇ ਮੁੰਡਿਆਂ ਦੀ ਮਦਦ ਕਰਨ ਲੱਗ ਪਿਆ। ਹੋਰ ਭੀ ਹਿੰਦੂ ਮੁਸਲਮਾਨ ਬਹੁਤ ਇਕੱਠੇ ਹੋ ਗਏ ਪਰ ਮੁਸਲਮਾਨਾਂ ਦੀ ਬਾਦਸ਼ਾਹੀ ਦੇ ਜ਼ੁਲਮਾਂ ਤੋਂ ਡਰਦੇ ਮਾਰੇ ਕਿਸੇ ਹਿੰਦੂ ਨੇ ਪੱਖ ਨਾ ਕੀਤਾ।

ਹਕੀਕਤ ਰਾਇ ਇਲਮ ਫ਼ਾਰਸੀ, ਅਰਬੀ ਵਿੱਚ ਤਾਂ ਪਹਿਲਾਂ ਹੀ ਤੇਜ਼ ਸੀ, ਪਰ ਧਰਮ ਉੱਤੇ ਜਾਨ ਤੱਕ ਅਰਪਣ ਕਰ ਦੇਣ ਦਾ ਹੌਸਲਾ ਸਿੱਖ ਦੀ ਬੇਟੀ ਦੇ ਸਬੰਧ ਕਰ ਕੇ ਹੋ ਗਿਆ ਸੀ। ਏਸੇ ਕਰ ਕੇ ਚਰਚਾ ਵਿੱਚ ਉਸ ਨੇ ਮੁਸਲਮਾਨਾਂ ਦੇ ਪੈਗ਼ੰਬਰਾਂ ਦੀ ਬੁਰਾਈ ਤੇ ਮਜ਼੍ਹਬ ਇਸਲਾਮ ਦੀ ਜਾਲਸਾਜ਼ੀ ਐਸੀ ਐਸੀ ਜ਼ਾਹਰ ਕਰ ਦਿਖਾਈ, ਜਿਸ ਤੋਂ ਮੌਲਵੀ ਸਮੇਤ ਸਭ ਛੋਕਰਿਆਂ ਨੇ ਨਿਰੁਤ੍ਰ ਹੋ ਕੇ ਕਾਜ਼ੀ ਦੇ ਪਾਸ ਪੱਗ ਜਾ ਮਾਰੀ। ਕਾਜ਼ੀ ਤਾਂ ਹਮੇਸ਼ ਹਿੰਦੂਆਂ ਦੇ ਮਜ਼੍ਹਬ ਉੱਤੇ ਜਲੇ, ਬਲੇ ਛੁਰੀ ਚਲਾਉਂਦੇ ਰਹਿੰਦੇ ਸਨ। ਓਨ੍ਹਾਂ ਨੇ ਸਿਆਲਕੋਟ ਦੇ ਹਾਕਮ ਅਮੀਰ ਬੇਗ ਦੇ ਰੋਬਰੋ ਹਕੀਕਤ ਰਾਇ ਨੂੰ ਬੁਲਾ ਕੇ ਪੁੱਛਿਆ, "ਓਸ ਨੇ ਸੱਚ ਸੱਚ ਕਹਿ ਦਿੱਤਾ ਕਿ ਪਹਿਲੇ ਪਾਠਸ਼ਾਲਾ ਦੇ ਲੜਕਿਆਂ ਨੇ ਮੌਲਵੀ ਸਮੇਤ ਅਸਾਡੇ ਅਵਤਾਰਾਂ ਤੇ ਗੁਰੂਆਂ ਨੂੰ ਗਾਲ੍ਹੀ ਦੇ ਕਰ ਹਿੰਦੂ ਧਰਮ ਦੀ ਨਿੰਦਾ ਕੀਤੀ। ਪਿੱਛੋਂ ਮੈਂ ਭੀ ਮਜ਼੍ਹਬ ਇਸਲਾਮ ਦੇ ਨੁਕਸ ਨਿਕਾਲੇ।" ਏਸੇ ਤਰ੍ਹਾਂ ਸਭ ਗਵਾਹਾਂ ਨੇ ਆਖਿਆ। ਹਾਕਮ ਨੇ ਤਾਂ ਬਾਲਕਾਂ ਦੀ ਬਹਿਸ ਦਾ ਤੁੱਛ ਮਾਮਲਾ ਸਮਝ ਕੇ ਕੁਛ ਥੋੜ੍ਹੀ ਜੇਹੀ ਚੱਟੀ ਲਾਕਰ ਹਕੀਕਤ ਰਾਇ ਨੂੰ ਛੱਡ ਦੇਣਾ ਚਾਹਿਆ, ਪਰ ਕਾਜ਼ੀਆਂ ਨੇ ਜ਼ਿੱਦ ਕਰ ਕੇ ਮੁਫਤੀ ਤੋਂ ਫਤੁਵਾ ਦਿਵਾ ਦਿੱਤਾ ਕਿ ਹਕੀਕਤ ਰਾਇ ਮੁਸਲਮਾਨ ਹੋਵੇ ਯਾ

ਕਤਲ। ਹਾਕਮ ਦੀ ਤੇ ਕਾਜ਼ੀਆਂ ਦੀ ਇੱਕੋ ਰਾਇ ਨਾ ਹੋਣੇ ਕਰ ਕੇ ਤਿੰਨ ਮਹੀਨੇ ਝਗੜਾ ਹੁੰਦਾ ਰਿਹਾ। ਓੜਕ ਕਾਜ਼ੀਆਂ ਨੇ ਲਾਹੌਰ ਦੇ ਸੂਬੇ ਖਾਨ ਬਹਾਦਰ ਪਾਸ ਚਲਾਨ ਕਰਾ ਲੀਤਾ।

ਹਕੀਕਤ ਦੇ ਨਾਲ ਮਾਂ, ਬਾਪ, ਭਾਈ ਭੈਣਾਂ, ਸਾਕ, ਨਾਤੇ ਅਤੇ ਸ਼ਹਿਰ ਸਿਆਲਕੋਟ ਦੇ ਦਯਾਲੂ, ਧਰਮਾਤਮਾ ਅਨੇਕ ਲੋਗ ਚੱਲ ਪਏ। ਹਕੀਕਤ ਰਾਇ ਦੀ ਇਸਤ੍ਰੀ ਵਿਚਾਰੀ ਸਾਰੀ ਉਮਰ ਦੇ ਰੰਡੇਪੇ ਦੀ ਅੱਗ ਦੇ ਭਾਂਬੜ ਨੂੰ ਸਾਹਮਣੇ ਦੇਖ ਦੇਖ ਘਰ ਵਿੱਚ ਤੜਫ ਰਹੀ ਸੀ। ਕਿਸੇ ਵਕਤ ਛੁੱਟ ਆਵਣ ਦੀ ਉਮੈਦ ਵਿੱਚ ਠੰਢਾ ਹਾਉਕਾ ਭਰ ਕੇ ਕੁਛ ਧੀਰਜ ਕਰਦੀ, ਪਰ ਹੋਣਹਾਰ ਕਦੋਂ ਚੈਨ ਲੈਣ ਦਿੰਦਾ ਸੀ?

ਹਕੀਕਤ ਰਾਇ ਜਿਸ ਰਸਤੇ ਲੰਘਿਆ, ਪਿੰਡਾਂ ਵਿੱਚ ਹਾਹਾਕਾਰ ਮਚਦਾ ਗਿਆ। ਓਸ ਵਕਤ ਐਸਾ ਕੌਣ ਸੀ, ਜੇਹੜਾ ਓਸ ਦੀ ਲਾਇਕੀ ਤੇ ਉਮਰ, ਸ਼ਹੂਰ ਦੀ ਤਰਫ ਦੇਖ ਸੁਣ ਕੇ ਹਚਕੋੜੇ ਲੈ ਲੈ ਨਹੀਂ ਰੋਇਆ? ਮੁਸਲਮਾਨਾਂ ਦੇ ਜ਼ੁਲਮ ਉੱਤੇ ਲਾਹਨਤ ਤੇ ਧਰਮੀਆਂ ਦੇ ਸਿਦਕ ਉੱਤੇ ਵਾਹਵਾ ਕਹਿੰਦੇ ਹੋਏ ਸਭ ਲੋਕ ਅੱਖੀਆਂ ਤੋਂ ਹੰਝੂ ਸਿੱਟ ਰਹੇ ਸਨ।

ਜਦ ਲਾਹੌਰ ਪਹੁੰਚੇ ਤਾਂ ਲਾਹੌਰੀ ਖਲਕਤ ਹਕੀਕਤ ਰਾਇ ਦੇ ਗੋਰੇ ਰੰਗ, ਨਾਜ਼ੁਕ ਸੁੰਦਰ ਅੰਗ, ਉੱਤਰਦੀ ਦਾੜੀ, ਸੋਹਣੀ ਸੂਰਤ ਦੇ ਚੰਦ ਜੈਸੇ ਮੁਖੜੇ ਨੂੰ ਦੇਖ ਅੱਥਰੂ ਸਿੱਟ ਰਹੀ ਸੀ। ਚੌਧਰੀ ਦਰਗਾਹੀ ਜੋ ਸ਼ਾਹਦਰੇ ਵਾਲਾ ਬੜਾ ਮਸ਼ਹੂਰ ਆਦਮੀ ਸੀ, ਓਸ ਨੇ ਭੀ ਕਾਜ਼ੀਆਂ ਨੂੰ ਬਹੁਤ ਕੁਛ ਸਮਝਾਇਆ ਬੁਝਾਇਆ, ਪਰ ਓਨ੍ਹਾਂ ਦੁਸ਼ਟਾਂ ਨੇ ਇੱਕ ਨਾ ਮੰਨੀ। ਓੜਕ ਨਾਜ਼ੁਕ ਬੇਰਹਿਮ ਜ਼ਾਲਮ ਨੇ (ਜੋ ਜ਼ਕਰੀਏ ਖਾਂ ਦਾ ਪੁੱਤਰ ਬਿਜੈ ਖਾਂ ਕਾਜ਼ੀਆਂ ਦਾ ਪੜ ਕਾਜ਼ੀ ਜਿੱਦ ਬਾਦ ਅੱਗ ਦਾ ਪੁਤਲਾ ਸੀ) ਸਿਆਲਕੋਟ ਵਾਲੇ ਕਾਜ਼ੀਆਂ ਦਾ ਫਤਵਾ ਕਾਇਮ ਰੱਖ ਕੇ ਹਕੀਕਤ ਰਾਏ ਨੂੰ ਸੁਣਾ ਦਿੱਤਾ ਕਿ ਮੁਸਲਮਾਨ ਹੋ ਜਾਓ ਨਹੀਂ ਤਾਂ ਕਤਲ ਕੀਤੇ ਜਾਓਗੇ, ਸ਼ਰ੍ਹਾ ਦਾ ਹੁਕਮ ਅਟੱਲ ਹੈ।

ਹਕੀਕਤ ਰਾਇ ਦੀ ਤਰਫ ਜੋ ਖਲਕਤ ਚਕੋਰਾਂ ਵਾਂਗੂ ਦੇਖਦੀ ਹੋਈ ਕਹਿ ਰਹੀ ਸੀ ਕਿ ਦੇਖੀਏ ਹੁਣ ਏਹ ਤੇਲ ਦਾ ਮੋਤੀ ਬਣਦਾ ਹੈ ਕਿ ਸੁੱਚਾ, ਪਰ ਸੁਚਾਹੀ ਬਣਿਆ ਹਾਕਮ ਦਾ ਹੁਕਮ ਸੁਣ ਕੇ ਭੇਡ ਦੀ ਤਰ੍ਹਾਂ ਭੈਂ-ਭੈਂ ਨਾ ਕੀਤਾ, ਸਗੋਂ ਸ਼ੇਰ ਵਾਂਗੂ ਗੱਜ ਕੇ ਬਡੇ ਹੌਸਲੇ ਤੇ ਖ਼ੁਸ਼ੀ ਨਾਲ, ਈਮਾਨ ਧਰਮ ਖੋਣੇ ਵਾਲਿਆਂ ਪਰ ਥੁੱਕ ਥੁੱਕ ਕੇ ਓਸ ਨੇ ਤਾਂ ਕਤਲ ਹੋਣਾ ਮਨਜ਼ੂਰ ਕਰ ਲੀਤਾ, ਪਰ ਓਸ ਦੇ ਮਾਂ ਬਾਪ ਭੈਣ ਆਦਿਕ ਸਕੇ ਸੰਬੰਧੀਆਂ ਦੀ ਅੱਖੀਆਂ ਅੱਗੇ ਤਾਂ ਅੰਧਕਾਰ ਛਾ ਗਿਆ ਤੇ ਧਾਹਾਂ ਮਾਰ ਮਾਰ ਪਛਾੜ ਖਾ ਖਾ ਕੇ ਡਿੱਗਣ ਲੱਗ ਪਏ। ਸਿਦਕ ਧਰਮ ਵਾਲੇ ਲੋਗ ਤਾਂ ਹਕੀਕਤ ਰਾਇ ਨੂੰ ਵਾਹ ਵਾਹ ਤੇ ਧੰਨ ਜਨਮ ਧੰਨ ਜਨਮ ਕਹਿ ਰਹੇ ਸਨ। ਬਾਕੀ ਹੋਰ ਜਿਤਨੇ ਮੂੰਹ ਓਤਨੀ ਭਾਸ਼ਾ। ਮਾਈ ਕੌਰਾਂ ਨੂੰ ਹੋਸ਼ ਆਈ ਤਾਂ ਦੌੜ ਕੇ ਆਪਣੇ ਪ੍ਰਾਣ ਪਿਆਰੇ ਪੁੱਤਰ ਪਾਸ ਗਈ ਤੇ ਗੱਲਵਕੜੀ ਵਿੱਚ ਲੈ, ਨੇਤ੍ਰਾਂ ਦੇ ਜਲ ਨਾਲ ਨੁਲ੍ਹਾ ਕਰ ਕਹਿਣ ਲੱਗੀ, "ਪੁੱਤਰ! ਮੁਸਲਮਾਨ ਹੋ ਜਾਹ, ਮੈਂ ਤੇਰੀ ਸੂਰਤ ਨੂੰ ਦੇਖਦੀ ਤਾਂ ਰਹਾਂਗੀ। ਤੇਰੇ ਮਰੇ ਤੋਂ ਮੈਂ ਨਿੱਤ ਧੂੰਈਂ ਵਾਂਙੂੰ ਪਈ ਧੁਖਾਂਗੀ। ਤੇਰੀ ਵਹੁਟੀ ਨੂੰ ਦੇਖ ਦੇਖ ਅਧਮਰੀ ਹੋਈ-ਹੋਈ ਤੜਫ ਤੜਫ ਦਿਨ ਕੱਟਾਂਗੀ। ਏਸੇ ਤਰ੍ਹਾਂ ਬਾਪ ਤੇ ਸਹੁਰੇ ਨੇ ਭੀ ਸਮਝਾਇਆ। ਭੈਣਾਂ ਨੇ ਸਾਹਮਣੇ ਪਿੱਟ ਪਿੱਟ ਕੇ ਸਿਰ ਦੇ ਵਾਲ ਪੁੱਟ ਸਿੱਟੇ, ਪਰ ਹਕੀਕਤ ਰਾਇ ਨੇ ਕਿਸੇ ਦੀ ਨਾ ਸੁਣੀ। ਹਠ ਕਰ ਕੇ ਸਭ ਨੂੰ ਏਹੋ ਜਵਾਬ ਦਿੱਤਾ, "ਦੇਖੋ! ਜਿਸ ਮੇਰੇ ਸਰੀਰ ਬਦਲੇ ਤੁਸੀਂ ਐਡਾ ਵੱਡਾ ਦੁੱਖ ਪਾ ਰਹੇ ਹੋ, ਏਸ ਨੇ ਤਾਂ ਇੱਕ ਦਿਨ ਜਾਣਾ ਹੀ ਹੈ। ਜੇ ਪਿਛੇ ਮਰ ਗਿਆ ਹੁੰਦਾ, ਤਾਂ ਭੀ ਸਬਰ ਕਰਦੇ। ਯਾ ਅੱਗੇ ਨੂੰ ਹੈਜ਼ੇ ਆਦਿਕ ਕਿਸੇ ਬੀਮਾਰੀ ਨਾਲ ਮਰ ਜਾਵਾਂਗਾ, ਫੇਰ ਭੀ ਮੇਰੇ ਵਿਛੜੇ ਦਾ ਦੁੱਖ ਸਹਾਰੋਗੇ। ਸੋ ਹੁਣੇ ਕਿਉਂ ਨਹੀਂ ਸਹਾਰਦੇ? ਸਗੋਂ ਤੁਸੀਂ ਆਪ ਨੂੰ ਵੱਡਭਾਗੀ ਮੰਨੋ। ਜਿਨ੍ਹਾਂ ਦਾ ਸੰਬੰਧੀ ਧਰਮ ਉੱਤੇ ਆਪਣੀ ਜਾਨ ਕੁਰਬਾਨ ਕਰਦਾ ਹੈ। ਇੱਕ ਹੋਰ ਤੁਸੀਂ ਆਪਣੀ ਵਡਿਆਈ ਸਮਝੋ ਕਿ ਸੈਂਕੜੇ ਲੋਗ ਰੋਜ਼ ਮਰਦੇ ਹਨ, ਪਰ ਨਾਮ ਸਭ ਦੇ ਸਾਥ ਹੀ ਮਿਟ ਜਾਂਦੇ ਹਨ। ਮੇਰਾ ਨਾਮ ਵਾਹ ਵਾਹ ਦੇ ਸਾਥ ਹਮੇਸ਼ਾ ਬਣਿਆ ਰਹੇਗਾ।"

ਜੱਦਪਿ ਸਕੇ ਸੰਬੰਧੀਆਂ ਦੇ ਦਰਦ ਭਰੇ ਹੋਏ ਹਾਹ ਦੇ ਨਾਰੇ, ਹੰਝੂਆਂ ਦੇ ਪਰਵਾਰ ਤੇ ਦੀਨਤਾਈ ਦੇ ਬਚਨ ਭੀ ਧੀਰਜ ਨੂੰ ਵਹਾਈ ਜਾਂਦੇ ਸਨ, ਪਰ ਹਕੀਕਤ ਰਾਇ ਦੇ ਸਿਦਕ ਅੱਗੇ ਕਿਸੇ ਦੀ ਕੁਛ ਪੇਸ਼ ਨਾ ਗਈ। ਹਕੀਕਤ ਰਾਇ ਜਿਸ ਨੂੰ ਬੇਹੱਦ ਖ਼ੁਸ਼ੀ ਦਾ ਨੂਰ ਚੜ੍ਹ ਰਿਹਾ ਸੀ। ਧੀਰਜ ਧਰਮ ਦ੍ਰਿੜ੍ਹਾ ਕਰ ਹੱਸਦੇ ਹੱਸਦੇ ਜਲਾਦਾਂ ਦੇ ਨਾਲ ਨਖਾਸ ਚੌਕ ਵਿੱਚ ਜਾ ਕੇ ਸੰ. ੧੮੦੩ ਬਿ. ਨੂੰ ਬਸੰਤ ਪੰਚਮੀ ਦੇ ਦਿਨ ਸ਼ਹੀਦੀ ਪਾਈ। ਜਦਪਿ ਜ਼ਾਹਰਦਾਰੀ ਹਕੀਕਤ ਰਾਇ ਮਰ ਗਿਆ, ਪਰ ਹਮੇਸ਼ਾ ਦੇ ਵਾਸਤੇ ਅਮਰ ਹੋ ਗਿਆ। ਜੇਹੜਾ ਪਰਮਪਦ ਜੱਗ ਜੋਗ, ਜਪ, ਤਪ, ਦਾਨ ਪੁੰਨਜ ਆਦਿਕ ਹੋਰ ਕਿਸੇ ਸਾਧਨ ਤੋਂ ਨਹੀਂ ਮਿਲਦੇ, ਓਹ ਮਿਲ ਗਿਆ। ਏਸ ਦੀ ਸਮਾਧ ਲਾਹੌਰ ਸ਼ਾਹ ਬਿਲਾਵਲ ਬਾਗ਼ ਦੇ ਪਾਸ ਹੈ, ਹਰ ਸਾਲ ਬਸੰਤ ਪੰਚਮੀ ਦਾ ਮੇਲਾ ਬੜੀ ਧੂਮ ਧਾਮ ਨਾਲ ਹੁੰਦਾ ਹੈ।

## ੫੪. ਮਹਿਤਾਬ ਸਿੰਘ ਮੀਰਾਂ ਕੋਟੀਏ ਦਾ ਪ੍ਰਸੰਗ

ਮਹਿਤਾਬ ਸਿੰਘ ਭੰਗੂ ਜ਼ਿਮੀਂਦਾਰ ਮੀਰਾਂ ਕੋਟੀਆ ਜਿਸ ਨੇ ਮੱਸੇ ਰੰਗੜ ਨੂੰ ਮਾਰਿਆ ਸੀ, ਜੰਡਿਆਲੇ ਵਾਲੇ ਚੁਗਲਾਂ ਦਾ ਫੜਾਯਾ ਹੋਇਆ ਜਦ ਨਾਜ਼ਮ ਦੇ ਰੋਬਰੇ ਆਇਆ ਤਾਂ ਸਿੰਘ ਨੇ ਗੱਜ ਕੇ ਫਤੇ ਬੁਲਾਈ, ਜਿਸ ਤੇ ਹਾਕਮ ਨੇ ਬਹੁਤ ਬੁਰਾ ਮੰਨਿਆ ਤੇ ਬਿਨਾਂ ਪੁੱਛੇ ਗਿਛੇ ਸੂਲੀ ਪਰ ਚੜ੍ਹਾ ਦਿੱਤਾ। ਓਸੇ ਸਮੇਂ ਰਾਮੇ ਰੰਧਾਵੇ ਚੌਧਰੀ ਨੇ ਇੱਕ ਗਰਜਾ ਸਿੰਘ ਨਾਮੀ ਸਿੰਘ ਨੂੰ ਸੂਬੇ ਪਾਸ ਪਹੁੰਚਾਯਾ। ਸੂਬੇ ਨੇ ਬਾਹਰੋਂ ਬਾਹਰ ਸੂਲੀ ਚੜ੍ਹਵਾ ਦਿੱਤਾ। ਏਹ ਦੋਵੇਂ ਸਿੰਘ ਬਹੁਤ ਖ਼ੁਸ਼ੀ ਨਾਲ:

ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥

(ਸਲੋਕ ਵਾਰਾਂ ਤੇ ਵਧੀਕ, ਮਃ ੧ - ੧੪੧੨)

ਏਹ ਸ਼ਬਦ ਗਾਉਂਦੇ ਹੋਏ ਅਕਾਲ ਅਕਾਲ ਧੁਨੀ ਕਰ ਕੇ ਅਕਾਲ ਰੂਪ ਬਣ ਗਏ।

ਜਦ ਏਸ ਤਰ੍ਹਾਂ ਦੇ ਜ਼ੁਲਮਾਂ ਦੀ ਹੱਦ ਨਾ ਰਹੀ ਤਾਂ ਅਕਾਲ ਪੁਰਖ ਨੇ ਮੁਗਲਾਂ ਦਾ ਸੱਤਜਾਨਾਸ਼ ਕਰਨ ਲਈ ਅਹਿਮਦ ਸ਼ਾਹ ਦੁਰਾਨੀ ਬਾਦਸ਼ਾਹ ਨੂੰ ਹਿੰਦੁਸਤਾਨ ਪਰ ਚੜ੍ਹਾਈ ਦੀ ਉਮੰਗ ਦੇ ਦਿੱਤੀ, ਕਿਉਂਕਿ ਜਦ ਨਾਦਰ ਸ਼ਾਹ ਦਿੱਲੀ ਤੱਕ ਆਇਆ ਸੀ, ਤਦ ਏਹ ਅਹਿਮਦ ਸ਼ਾਹ ਓਸ ਦੇ ਸਾਥ ਆ ਕੇ ਹਿੰਦੁਸਤਾਨ ਦਾ ਭੇਤ ਪਾ ਗਿਆ। ਏਸ ਕਰ ਕੇ ਸੰ. ੧੮੦੪ ਬਿਕ੍ਰਮੀ ਨੂੰ ਨਿਸ਼ੰਗ ਘੋੜਾ ਮਾਰੀ ਚਲਾ ਆਇਆ। ਲਾਹੌਰ ਦਾ ਸੂਬਾ ਡਰਦਾ ਹੋਇਆ ਜੇਹਲਮ ਦੇ ਕਿਨਾਰੇ ਨਜ਼ਰ ਦੇ ਕੇ ਜਾ ਮਿਲਿਆ ਤੇ ਤਾਬੇਦਾਰੀ ਲਿੱਖ ਦਿੱਤੀ।

ਏਧਰੋਂ ਬਹੁਤ ਸਾਰੀ ਫੌਜ ਰਾਜਾ ਅਜੀਤ ਸਿੰਘ ਜੋਧਪੁਰੀਏ ਤੇ ਨਵਾਬ ਕਰਮਦੀਨ ਵਜ਼ੀਰ ਨੂੰ ਦੇ ਕੇ ਸਰਹੰਦ ਭੇਜ ਦਿੱਤਾ।

ਅਹਿਮਦ ਸ਼ਾਹ ਨੇ ਲਾਹੌਰ ਪਹੁੰਚ ਕੇ ਜਦ ਕਿਲ੍ਹਾ ਦੇਖਿਆ ਤੇ ਓਥੇ ਇੱਕ ਕੋਠਾ ਕੁਹਕ ਬਾਣ ਦਾ ਭਰਿਆ ਹੋਇਆ ਦੇਖ ਉਸ ਦੀ ਕਰਾਮਾਤ ਸੁਣੀ ਤਾਂ ਗੱਡੇ ਲਦਵਾ ਕੇ ਨਾਲ ਲੈ ਗਏ।

## ੫੫. ਅਹਿਮਦ ਸ਼ਾਹ ਦੁਰਾਨੀ ਦਾ ਪਹਿਲਾ ਹੱਲਾ

ਜਦ ਸਰਹੰਦ ਪਹੁੰਚ ਕੇ ਜੰਗ ਕਰਨ ਲੱਗਾ ਤਾਂ ਪਠਾਣਾਂ ਨੇ ਜੋ ਬਾਣ ਵਿੱਦਿਆ ਵਿੱਚ ਨਿਪੁੰਨ ਨਹੀਂ ਸਨ, ਸੁਣੀ ਸੁਣਾਈ ਤਰਕੀਬ ਉੱਤੇ ਉਨ੍ਹਾਂ ਬਾਣਾਂ ਨੂੰ ਮੈਦਾਨ ਵਿੱਚ ਰੱਖ ਕੇ ਦੁਸ਼ਮਣਾਂ ਦੇ ਮਾਰਣ ਲਈ ਅੱਗ ਲਾ ਦਿੱਤੀ, ਪਰ ਓਨ੍ਹਾਂ ਦੇ ਮੂੰਹ ਪਠਾਣਾਂ ਵੰਨੀ ਰਹਿ ਗਏ। (ਅਣਜਾਣ ਵਿੱਦਿਆ ਪ੍ਰਾਣਾਂ ਦਾ ਖੋਹ) ਓਹ ਤਾਂ ਉਲਟੇ ਏਨ੍ਹਾਂ ਨੂੰ ਹੀ ਪ੍ਰੇਤ ਹੋ ਕੇ ਚੰਮੜੇ, ਬਾਣਾਂ ਦੀ ਸ਼ਹਿ ਸ਼ਹਿ ਅਵਾਜ਼ ਨੂੰ ਸੁਣ ਕੇ ਦੁਰਾਨੀ ਸਮਝਣ ਕਿ ਏਹ ਪੁੱਛਦੇ ਹਨ ਸ਼ਾਹ ਕਿੱਥੇ ਹੈ? ਨਾਲੇ ਤਾਂ ਪਠਾਣ ਬਾਣਾਂ ਅੱਗੇ ਨੱਠੇ ਜਾਣ ਤੇ ਨਾਲੇ ਜਿਧਰ ਬਾਦਸ਼ਾਹ ਸੀ, ਓਧਰ ਨੂੰ ਹੱਥ ਕਰ ਕਰ ਪੁਕਾਰਦੇ ਜਾਣ, ਸ਼ਾਹ ਔਧਰ ਹੈ। ਓੜਕ ਉਨ੍ਹਾਂ ਬਾਣਾਂ ਨੇ ਦੁਰਾਨੀਆਂ ਦੀ ਫੌਜ ਨੂੰ ਅੱਧੋ ਅੱਧ ਨਿਬੇੜ ਛੱਡਿਆ,

ਦੁਰਾਨੀ ਸਤਲੁਜੋਂ ਪਾਰ ਹੋ ਗਏ। ਅਹਿਮਦ ਸ਼ਾਹ* ਪੰਜਾਬ ਨੂੰ ਲੁੱਟਦਾ ਮਾਰਦਾ ਕਾਬਲ ਜਾ ਦਾਖਲ ਹੋਇਆ।

## ੫੬. ਸਿੰਘਾਂ ਨੇ ਪੈਂਚਾਂ ਨੂੰ ਸੋਧਣਾ

ਜਦ ਅਹਿਮਦਸ਼ਾਹ ਦੁਰਾਨੀ ਦੇ ਆਉਣ ਜਾਣ ਦੇ ਵੇਲੇ ਪੰਜਾਬ ਵਿੱਚ ਭਾਰੀ ਅਫੜਾ ਦਫੜੀ ਹੋਈ ਤਾਂ ਸਿੰਘਾਂ ਦੇ ਐਸਾ ਕੰਮ ਸੂਤ ਆਇਆ, ਜਿਕੂੰ ਪਾਣੀ ਦੇ ਹੜ ਆਏ ਤੋਂ ਬਗਲੇ ਤੇ ਲੁਧਰਾ ਦਾ ਦਾਉ ਲੱਗਦਾ ਹੈ। ਸਿੰਘਾਂ ਨੇ ਘਣੀਆਂ ਨੁਸ਼ਹਿਰਾ, ਜੰਡਜਾਲਾ, ਮੰਜੀਠਾ, ਕਲਾਨੌਰ, ਜੋਧਨਗਰ, ਫਗਵਾੜਾ, ਤਲਬਣ, ਬਿਜਵਾੜਾ, ਜਲੰਧਰ, ਸਠਜਾਲਾ, ਬੁਤਾਲਾ, ਮੰਡਜਾਲਾ, ਸੇਖੂਪੁਰਾ, ਰਸੂਲ ਨਗਰ; ਆਦਿਕ ਦੁਸ਼ਟਾਂ ਦੇ ਪਿੰਡ ਖੂਬ ਸੋਧੇ।

ਚੌਧਰੀ ਸਾਹਿਬ ਰਾਇ ਨੁਸ਼ਹਿਰੇ ਵਾਲਾ, ਰਾਮਾ ਰੰਧਾਵਾ ਘਣੀਏਵਾਲਾ, ਧਰਮ ਦਾਸ ਜੋਧ ਨੁਗਰੀਆ, ਆਕਲ ਦਾਸ ਜੰਡਜਾਲੇ ਦਾ, ਕਰਮਾ ਛੀਨਾ, ਸਨਮੁਖ ਰਾਇ ਵਟਾਲੀ, ਰਾਯ ਬਖਤਾ ਮੰਜੀਠੇ ਦਾ, ਰਾਯ ਹਸਨਾ ਮੰਡਜਾਲੇ ਦਾ, ਗੈਣਾਂ ਮਲ ਭੀਲੋਵਾਲੀਆਂ, ਸਠਜਾਲੇ ਬੁਤਾਲੇ ਵਾਲੇ ਰੰਘੜ, ਧਨੇਸ੍ਰੇ ਦੇ ਜਟ, ਹੈਬਤਪੁਰ ਪੱਟੀ ਦੇ ਖੱਤ੍ਰੀ, ਸ਼ੇਖੂਪੁਰੇ ਦੇ ਗੱਖੜ ਆਦਿਕ ਬਡੇ ਨਾਮੀ ਤਅੱਲਕੇਦਾਰ ਚੌਧਰੀ ਜੇਹੜੇ ਚੁਗਲੀਆਂ ਕਰ ਕਰ ਹਮੇਸ਼ਾਂ ਸਿੰਘਾਂ ਨੂੰ ਫੜਾਉਂਦੇ, ਮਰਵਾਂਦੇ ਤੇ ਇਨਾਮ ਇੱਜ਼ਤ ਪਾਉਂਦੇ ਤੇ ਸੂਬੇ ਨੂੰ ਆਪਣੀ ਖੈਰਖ੍ਵਾਹੀ ਜਤਾਉਂਦੇ ਰਹਿੰਦੇ ਹਨ; ਜਿੱਥੇ ਤਾਈਂ ਵਾਹ ਲੱਗੀ, ਦੁਰਾਨੀਆਂ ਦੇ ਰੌਲੇ ਵਿੱਚ ਸਿੰਘਾਂ ਨੇ ਸਭਨਾਂ ਵੈਰੀਆਂ ਚੁਗਲਾਂ ਨੂੰ ਸੋਧਿਆ। ਓਸ ਵੇਲੇ ਸਿੰਘਾਂ ਦੇ ਦੋਹਾਂ ਦਲਾਂ ਵਿੱਚ ਸ਼ਜਾਮ ਸਿੰਘ ਨਾਰੋ ਕੇ ਵਾਲਾ ਪਰਗਣੇ ਸਜਾਲਕੋਟ ਦਾ, ਕਰੋੜਾਂ ਸਿੰਘ ਕਰਮ ਸਿੰਘ ਪੈਜਗੜੀਏ ਪਰਗਨੇ ਗੁਰਦਾਸਪੁਰ ਦੇ, ਦਜਾਲ ਸਿੰਘ ਗੁਰਦਜਾਲ ਸਿੰਘ ਡੱਲੇ ਵਾਲੀਏ ਪਰਗਣੇ ਕਲਾਨੌਰ ਦਾ, ਚੜ੍ਹਤ ਸਿੰਘ ਚੰਦਾ ਸਿੰਘ ਸ਼ੁਕਰਚੱਕੀਏ, ਗੁਰਬਖ਼ਸ਼ ਸਿੰਘ ਧਾਲਾ ਸਿੰਘ ਕਲਸੀਏ, ਖਜਾਲਾ ਸਿੰਘ ਆਦਿਕ ਕੰਗ, ਜੱਸਾ ਸਿੰਘ, ਭਾਗ

---

*ਅਹਿਮਦ ਸ਼ਾਹ ਅਬਦਾਲੀ ਪਠਾਣ ਸੀ। ਏਸ ਦਾ ਵੱਡਾ ਇੱਕ ਅਬਦਾਲ ਨਾਮੀ ਹੋਇਆ ਹੈ, ਜਿਸ ਨੂੰ ੧ ਅਣੁਮਾ ੨ ਮਹਿਮਾ, ੩ ਗਿਰਮਤਾ, ੪ ਲਘੁਮਾ, ੫ ਪ੍ਰਾਪਤ ਕਾਮ, ੬ ਬਸੀਕਰਣ, ੭ ਈਸਤਾ ਏਹ ਸੱਤ ਸਿੱਧੀਆਂ ਪ੍ਰਾਪਤ ਹੋਣ ਓਸ ਦਾ ਨਾਮ (ਅਬਦਾਲ) ਪੂਰਣ ਸਿੱਧ ਹੁੰਦਾ ਹੈ। ਓਸ ਦੀ ਸੰਤਾਨ ਅਬਦਾਲੀ ਪਠਾਣਾਂ ਨੂੰ ਦੂਸਰੀ ਜਾਤ ਦੇ ਪਠਾਣ ਗੁਰੂ ਪੀਰਾਂ ਵਾਂਗੂੰ ਮੰਨਦੇ ਹਨ। ਅਹਿਮਦ ਖਾਂ ਦਾ ਬਾਪ ਜਦ ਮਰਿਆ ਤਦ ਬਹੁਤ ਸਖੀਮੀ ਵਿੱਚ ਸੀ ਤੇ ਅਹਿਮਦ ਸ਼ਾਹ ਸੱਤ ਬਰਸ ਦਾ ਰਹਿ ਗਿਆ ਸੀ। ਏਸ ਦੀ ਮਾਂ ਨਾਦਰ ਸ਼ਾਹ ਦੇ ਲਸ਼ਕਰ ਦੇ ਘੋੜਿਆਂ ਦਾ ਦਾਣਾ ਦਲ ਕੇ ਗੁਜ਼ਾਰਾ ਕਰਦੀ ਤੇ ਏਹ ਇੱਕ ਸਾਬਰਸ਼ਾਹ ਫ਼ਕੀਰ ਦੀ ਟਹਿਲ ਕਰਦਾ ਰਹਿੰਦਾ। ਫ਼ਕੀਰ ਖ਼ੁਸ਼ੀ ਵਿੱਚ ਕਦੇ ਕਦੇ ਏਸ ਨੂੰ ਆਖਦਾ, "ਆਓ ਮੇਰੇ ਅਹਿਮਦਸ਼ਾਹ! ਇੱਕ ਦਿਨ ਜੰਗਲ ਵਿੱਚ ਕਿਸੇ ਟੋਭੇ ਦੇ ਕਿਨਾਰੇ ਥੜਾ ਬਣਾ ਕੇ ਘਾਸ ਵਿਛਾ ਓਸ ਉੱਤੇ ਅਹਿਮਦ ਖਾਂ ਨੂੰ ਬੈਠਾ ਕਰ ਹੱਥ ਵਿੱਚ ਲੰਬੇ ਘਾਸ ਦੇ ਥੱਬੇ ਲੈ ਕੇ ਤੇ ਛਛਰੇ ਦੇ ਪੱਤੇ ਲੈ ਕੇ ਆਪ ਏਸ ਦੇ ਸਿਰ ਉੱਤੇ ਚੌਰ ਛਤ੍ਰ ਵਾਂਗੂੰ ਕਰ ਰਿਹਾ ਸੀ। ਏਸ ਵਕਤ ਨਾਦਰ ਸ਼ਾਹ ਸ਼ਿਕਾਰ ਖੇਲਦਾ ਓਥੇ ਆ ਪਹੁੰਚਾ। ਫ਼ਕੀਰ ਨੂੰ ਪੁੱਛਿਆ ਤਾਂ ਸਾਈਂ ਲੋਕ ਨੇ ਉੱਤਰ ਦਿੱਤਾ, "ਅਸਾਂ ਏਸ ਨੂੰ ਬਾਦਸ਼ਾਹ ਬਣਾਇਆ ਹੈ, ਆਪਣੇ ਬਾਦਸ਼ਾਹ ਪਰ ਚਵਰ ਛੱਤ੍ਰ ਝੁਲਾਵੰਦੇ ਹਾਂ।" ਨਾਦਰ ਨੇ ਅਚਰਜ ਹੋ ਕੇ ਅਰਜ਼ ਕੀਤੀ, "ਆਪ ਕੁਛ ਮੈਨੂੰ ਟਹਿਲ ਫੁਰਮਾਓ?" ਫ਼ਕੀਰ ਬੋਲਿਆ, "ਮੇਰੇ ਅਹਿਮਦ ਸ਼ਾਹ ਨੂੰ ਸਰਦਾਰੀ ਦੇ ਦੇ।" ਨਾਦਰ ਨੇ ਫ਼ਕੀਰ ਦੇ ਕਹੇ ਸੌ ੧੦੦ ਅਸਵਾਰ ਦਾ ਸਰਦਾਰ ਅਹਿਮਦ ਖਾਂ ਨੂੰ ਬਣਾ ਦਿੱਤਾ। ਫੇਰ ਤਾਂ ਐਸੇ ਐਸੇ ਕੰਮ ਅਹਿਮਦ ਸ਼ਾਹ ਨੇ ਕੀਤੇ ਜੋ ਨਾਦਰ ਦੀ ਫੌਜ ਦਾ ਕਰਨੈਲ ਬਣ ਗਿਆ। ਨਾਦਰ ਭੀ ਏਸ ਨਾਲ ਹਿਤ ਰੱਖਣ ਲੱਗਾ। ਜਦ ਨਾਦਰ ਸ਼ਾਹ ਹਿੰਦ ਵਿੱਚ ਪ੍ਰਲੋ ਕਰ ਕੇ ਮੁੜ ਹਿਰਾਤ ਪਹੁੰਚਾ, ਤਾਂ ਨਾਦਰ ਦੇ ਸਾਲੇ ਸਮਰ ਖਾਂ ਜਰਨੈਲ ਨੇ ਅਬਦਾਲੀ ਪਠਾਣਾਂ ਦਾ ਜ਼ੋਰ ਵਧਦਾ ਦੇਖ ਕੇ ਬੇਗੁਨਾਹ ਓਨ੍ਹਾਂ ਦੇ ਨਾਵੇਂ ਕੱਟ ਦਿੱਤੇ। ਅਹਿਮਦ ਖਾਂ ਦੇ ਚੁੱਕੇ ਹੋਏ ਉਨ੍ਹਾਂ ਨੇ ਰਾਤ ਨੂੰ ਜਰਨੈਲ ਦਾ ਤੰਬੂ ਜਾ ਘੇਰਿਆ। ਉਹ ਨੱਠ ਕੇ ਨਾਦਰ ਦੇ ਤੰਬੂ ਵਿੱਚ ਜਾ ਵੜਿਆ। ਨਾਦਰ ਸਮੇਤ ਓਸ ਨੂੰ ਮਾਰ ਕੇ ਅਹਿਮਦ ਸ਼ਾਹ ਨੂੰ ਬਾਦਸ਼ਾਹ ਬਣਾਇਆ। ਏਸ ਨੇ ਅਹਿਮਦ ਸ਼ਾਹ ਆਪਣਾ ਖ਼ਿਤਾਬ ਉੱਘਾ ਕਰ ਕੰਧਾਰ ਨੂੰ ਜੱਫਾ ਜਾ ਮਾਰਿਆ। ਫੇਰ ਬਲਖ, ਸਿੰਧ, ਕਾਬਲ, ਕਸ਼ਮੀਰ ਪਰ ਭੀ ਸੰਤੋਖ ਨਾ ਕੀਤਾ ਤੇ ਹਿੰਦ ਪਰ ਚੜ੍ਹਾਈ ਕਰ ਦਿੱਤੀ। ਏਸ ਨੇ ੧੧ ਹਮਲੇ ਹਿੰਦੁਸਤਾਨ ਪਰ ਕੀਤੇ ਅਤੇ ਕਈ ਕਰੋੜ ਅਸ਼ਰਫੀਆਂ ਤੇ ਚਾਰ ਲੱਖ ਦੇ ਲਗਪਗ ਕੁੜੀਆਂ ਮੁੰਡੇ ਜਵਾਨ ਜਵਾਨ ਫੜ ਕੇ ਆਪਣੇ ਦੇਸ਼ ਨੂੰ ਲੈ ਗਿਆ, ਤੇ ਏਸ ਨੇ ਪੰਜਾਬ ਦਾ ਮੁਲਕ ਭੀ ਆਪਣੇ ਪੇਟੇ ਪਾ ਲਿਆ ਸੀ, ਪਰ ਸਿੰਘਾਂ ਨੇ ਏਸ ਦਾ ਰਾਜ ਪੰਜਾਬ ਵਿੱਚ ਨਾ ਹੋਣ ਦਿੱਤਾ। ਫੇਰ ਏਸ ਦਾ ਪੋਤਾ ਜਮਾਨ ਸ਼ਾਹ ਭੀ ਤਿੰਨ ਚਾਰ ਵਾਰੀ ਆਇਆ, ਪਰ ਸਿੰਘਾਂ ਨੇ ਪੁੱਠੇ ਪੈਰੀਂ ਮੋੜ ਦਿੱਤਾ। ਓੜਕ ਅਹਿਮਦ ਸ਼ਾਹ ਦੇ ਪੋਤ੍ਰੇ ਸ਼ਾਹ ਸਜਾਵਲ ਮੁਲਕ ਨੂੰ ਓਸ ਦੇ ਵਜ਼ੀਰ ਫਤੇ ਖਾਂ ਨੇ ਕਾਬਲ ਤੋਂ ਧੱਕੇ ਮਾਰ ਕੇ ਕੱਢ ਦਿੱਤਾ ਤੇ ਆਪ ਬਾਦਸ਼ਾਹੀ ਸੰਭਾਲ ਲਈ, ਜਿਸ ਦੀ ਸੰਤਾਨ ਕਾਬੁਲ ਵਿੱਚ ਅਮੀਰ ਅਬਦੁਲ ਰਹਿਮਾਨ ਹੁਣ ਬਾਦਸ਼ਾਹੀ ਕਰ ਰਿਹਾ ਹੈ।

ਓਨਾਂ ਬਾਦਸ਼ਾਹਾਂ ਦੀ ਸੰਤਾਨ ਸਰਕਾਰ ਅੰਗ੍ਰੇਜ਼ੀ ਦੇ ਆਸਰੇ ਲੁਦਿਹਾਲੇ ਦਿਨ ਪੂਰੇ ਕਰਦੀ ਹੈ। ਏਨ੍ਹਾਂ ਦਾ ਪੂਰਾ ਹਾਲ ਮਹਾਰਾਜੇ ਰਣਜੀਤ ਸਿੰਘ ਦੇ ਹਾਲ ਵਿੱਚ ਲਿਖਿਆ ਹੈ।

ਸਿੰਘ ਆਹਲੂਵਾਲੀਏ, ਹਰੀ ਸਿੰਘ, ਛਜਾ ਸਿੰਘ ਪੜਵੜੀਏ, ਦੀਪ ਸਿੰਘ ਸੁਧਾ ਸਿੰਘ ਸ਼ਹੀਦ, ਨਵਾਬ ਕਪੂਰ ਸਿੰਘ, ਸੁਖਾ ਸਿੰਘ ਤਖਾਣ, ਜੱਸਾ ਸਿੰਘ ਰਾਮਗੜ੍ਹੀਆ, ਝੋਮਾ ਸਿੰਘ ਜੈ ਸਿੰਘ, ਹਕੀਕਤ ਸਿੰਘ ਘਨੱਈਏ, ਹੀਰਾ ਸਿੰਘ ਸਦਾ ਸਿੰਘ ਨਕਈ, ਕਰਮ ਸਿੰਘ, ਧਰਮ ਸਿੰਘ ਖੱਤ੍ਰੀ ਅੰਮ੍ਰਿਤਸਰੀਏ, ਜਿਉਣ ਸਿੰਘ ਬਦਨ ਸਿੰਘ ਵੀਰ ਸਿੰਘ ਤਿੰਨੇ ਮਜ਼੍ਹਬੀ, ਆਦਿਕ ਬਹੁਤ ਸਿੱਖ ਸਰਦਾਰ ਸਨ।

## ੫੭. ਜਸਪਤ ਰਾਇ ਨੂੰ ਮਾਰਨਾ ਤੇ ਏਮਨਾਬਾਦ ਸੋਧਨਾ

ਅਹਿਮਦ ਸ਼ਾਹ ਅਬਦਾਲੀ ਦੇ ਰੌਲੇ ਵਿੱਚ ਦੀਵਾਨ ਲਖਪਤ ਰਾਇ ਦੇ ਭਾਈ ਜਸਪਤ ਰਾਇ ਨੇ ਜੋ ਏਮਨਾਬਾਦ ਆਪਣੀ ਜਾਗੀਰ ਵਿੱਚ ਰਹਿੰਦਾ ਹੁੰਦਾ ਸੀ, ਬਹੁਤ ਸਿੰਘ ਧੋਖੇ ਨਾਲ ਫੜ ਫੜ ਮਰਵਾ ਕੇ ਸੂਬੇ ਲਾਹੌਰ ਤੋਂ ਇਨਾਮ ਲੈਂਦਾ ਰਿਹਾ ਸੀ। ਸੰਨ ੧੮੦੫ ਬਿਕ੍ਰਮੀ ਨੂੰ ਏਮਨਾਬਾਦ ਗੁਰਦੁਆਰੇ ਰੋੜੀ ਸਾਹਿਬ ਵਿੱਚ ਵੈਸਾਖੀ ਦੇ ਮੇਲੇ ਪਰ ਦੋ ਤਿੰਨ ਜੱਥੇ ਸਿੰਘਾਂ ਦੇ ਓਧਰ ਫਿਰਦੇ ਹੋਏ ਚਲੇ ਗਏ। ਜਸਪਤ ਰਾਇ ਨੇ ਆਖ ਭੇਜਿਆ, "ਤੁਸੀਂ ਏਥੇ ਠਹਿਰੋਗੇ ਤਾਂ ਮੈਥੋਂ ਬੁਰਾ ਕੋਈ ਨਹੀਂ।" ਸਿੰਘਾਂ ਨੇ ਆਖਿਆ, "ਅੱਜ ਦੀ ਰਾਤ ਅਸੀਂ ਆਪਣੇ ਗੁਰਦੁਆਰੇ ਭਗਤੀ ਭਜਨ ਕਰਾਂਗੇ। ਤੜਕੇ ਵਿਸਾਖੀ ਦਾ ਇਸ਼ਨਾਨ ਕਰ ਕੇ ਚਲੇ ਜਾਵਾਂਗੇ।" ਓਸ ਨੇ ਇੱਕ ਘੜੀ ਭੀ ਸਿੰਘਾਂ ਦਾ ਟਿਕਣਾ ਨਾ ਚਾਹਿਆ। ਫੇਰ ਉਠਾਉਣ ਲਈ ਸਿਪਾਹੀ ਭੇਜੇ, ਪਰ ਸਿੰਘ ਨਾ ਉੱਠੇ। ਓੜਕ ਸੌ ਅਸਵਾਰ ਪਿਆਦਾ ਨਾਲ ਲੈ ਕੇ ਹਾਥੀ ਉੱਤੇ ਚੜ੍ਹ ਕੇ ਆ ਗਿਆ ਤੇ ਗਾਲ੍ਹੀਆਂ ਦੇਣ ਲੱਗ ਪਿਆ। ਪਹਿਲੇ ਤਾਂ ਸਿੰਘ ਚੁੱਪ ਕਰ ਰਹੇ, ਪਰ ਜਦ ਉਸ ਨੇ ਆਖਿਆ ਕਿ ਤੁਹਾਡੇ ਤੇ ਬਹੁਤ ਬੁਰਾ ਤੇ ਅਯੋਗ ਸਲੂਕ ਕੀਤਾ ਜਾਵੇਗਾ ਤਾਂ ਏਹ ਗੱਲ ਸੁਣ ਕੇ ਸ੍ਰਦਾਰ ਚੜ੍ਹਤ ਸਿੰਘ ਨੇ ਆਖਿਆ, "ਕਿਰਾੜਾ! ਕਿਉਂ ਤੇਰੀ ਸ਼ਾਮਤ ਆਈ ਹੈ, ਮੌਤ ਨੂੰ ਅਵਾਜ਼ਾਂ ਮਾਰਦਾ ਹੈਂ? ਜੇਹੜੇ ਸਿੰਘ ਹਿੰਦੂ ਧਰਮ ਦੀ ਰੱਖਿਆ ਵਾਸਤੇ ਜਾਨਾਂ ਦੇ ਰਹੇ ਹਨ, ਤੂੰ ਓਨ੍ਹਾਂ ਨੂੰ ਬੁਰਾ ਭਲਾ ਬੋਲਦਾ ਹੈਂ। ਕੀ ਤੈਂ ਭੀ ਦਾਖੂ ਦਾਣੇ ਲੈਣੇ ਹਨ?" ਏਹ ਸੁਣ ਕੇ ਖੱਤ੍ਰੀ ਨੇ ਸਿਪਾਹੀਆਂ ਨੂੰ ਹੁਕਮ ਦਿੱਤਾ, "ਜੱਟ ਨੂੰ ਫੜ ਲਓ।" ਓਸ ਦੇ ਸਿਪਾਹੀ ਧਾਈ ਕਰ ਕੇ ਸਿੰਘ ਜੀ ਵੱਲ ਪਏ ਤਾਂ ਸਿੰਘ ਭੀ ਕੇਹਰ ਵਾਂਗੂੰ ਭਬਕ ਉੱਠਿਆ। ਤਲਵਾਰ ਖਿੱਚ ਕੇ ਉਨ੍ਹਾਂ ਨੂੰ ਫੁਰਣ ਨਾ ਦਿੱਤਾ। ਪੰਜ ਕੁ ਸਿਪਾਹੀ ਝਟਕਾ ਸੁਟੇ ਬਾਕੀ ਬੀਸ ਕੁ ਹੋਰਨਾਂ ਸਿੰਘਾਂ ਨੇ ਵੱਢ ਲਏ। ਮਨੀ ਸਿੰਘ ਸ਼ਹੀਦ ਦੇ ਭਤੀਜੇ ਅਘੜ ਸਿੰਘ ਨੇ ਗਾੜ੍ਹੇ ਖੱਤ੍ਰੀ ਨੂੰ ਦੁਗਾੜਾ ਮਾਰ ਕੇ ਦੜਾ ਕਰਦਾ ਜ਼ਮੀਨ ਪਰ ਸਿੱਟ ਘੱਤਿਆ। ਚੜ੍ਹਤ ਸਿੰਘ ਨੇ ਆਖਿਆ, "ਖਾਲਸਾ ਜੀ! ਧੌਲੇ ਕੇਹੜੀ ਰੁਤੇ ਬੀਜੀਦੇ ਹਨ? ਜੋ ਹੋਣਾ ਸੀ ਸੋ ਤਾਂ ਹੋ ਚੁੱਕਾ, ਹੁਣ ਕੱਚ ਵਿਰਚਾ ਕੰਮ ਨਾ ਰੱਖੋ, ਸਾਫ਼ ਕਰੋ। ਫੇਰ ਤਾਂ ਜਦ ਸਿੰਘਾਂ ਨੇ 'ਸਤ ਸ੍ਰੀ ਅਕਾਲ' ਬੋਲਿਆ ਤਾਂ ਖੱਤ੍ਰੀ ਦੇ ਸਾਥੀ ਸਭ ਪਤ੍ਰਾ ਤੋੜ ਗਏ ਤੇ ਸਿੰਘ ਹੱਲਾ ਕਰ ਕੇ ਸ਼ਹਿਰ ਵਿੱਚ ਜਾ ਵੜੇ ਅਤੇ ਜਾਂਦਿਆਂ ਹੀ ਪਹਿਲਾਂ ਜਸਪਤ ਰਾਇ ਵੱਲ ਕੂਚ ਕੀਤਾ। ਏਸ ਸਮੇਂ ਨੂੰ ਦੇਖ ਕੇ ਫੇਰ ਤਾਂ ਮੇਲੇ ਦੀ ਖ਼ਲਕਤ ਭੀ ਸ਼ਹਿਰ ਨੂੰ ਲੁੱਟਣ ਉੱਠ ਪਈ। ਸਿੰਘ ਤਾਂ ਮਾਰੋਮਾਰ ਕਰਦੇ ਚੂਹੜਕਾਣੇ ਦੀ ਬਾਰ ਵਿੱਚ ਜਾ ਵੜੇ। ਬਾਕੀ ਹੋਰ ਲੋਗਾਂ ਨੇ ਸ਼ਹਿਰ ਬਹੁਤ ਲੁੱਟਿਆ। ਜਦ ਏਹ ਸੰਦੇਸਾ ਦੀਵਾਨ ਲਖਪਤ ਰਾਇ ਨੂੰ ਲਾਹੌਰ ਪਹੁੰਚਿਆ ਤਾਂ ਸਣੇਂ ਕੱਪੜੀ ਮਚ ਗਿਆ। ਚਾਰ ਕੁ ਘੜੀਆਂ ਮੱਛੀ ਵਾਂਗ ਤੜਫ ਕੇ ਬਿਜੈ ਖਾਂ ਸੂਬੇ ਪਾਸ ਜਾ ਰੋਇਆ। ਕ੍ਰੋਧ ਵਿੱਚ ਸੜਏ ਨੂੰ ਸੋਝੀ ਨਾ ਰਹੀ। ਬਿਨਾਂ ਸੋਚੇ ਸਮਝੇ ਸੂਬੇ ਦੇ ਅੱਗੇ ਪੱਗੜੀ ਸਿੱਟ ਕੇ ਬੋਲਿਆ, "ਜੇ ਹੁਣ ਤੁਸੀਂ ਬਨ੍ਹਾਓਗੇ ਤਾਂ ਬੰਨ੍ਹਾਂਗਾ, ਪਰ ਸਿੰਘਾਂ ਦਾ ਖੁਰਾ ਖੋਜ ਮਿਟਾ ਕੇ ਬੰਨ੍ਹਾਂਗਾ।" (ਅੰਨਜਾਂ ਤੈਨੂੰ ਕੀ ਚਾਹੀਦਾ ਹੈ? ਦੋ ਨੈਣ) ਨਾਜ਼ਮ ਨੇ ਆਖਿਆ, ਮੈਂ ਤਾਂ ਅੱਗੇ ਹੀ ਏਸੇ ਕੰਮ ਦੀਆਂ ਸੁਖਣਾਂ ਸੁੱਖਦਾ ਹਾਂ, ਜੋ ਕੁਛ ਚਾਹੀਏ ਸੋ ਲੈ ਲੈ।

## ੫੮. ਲਖੂ ਭਸੂ ਦੀ ਅਨੀਤੀ

ਪਹਿਲਾਂ ਤਾਂ ਲਖਪਤ ਨੇ ਲਾਹੌਰ ਦੇ ਵਸਨੀਕਾਂ ਸਿੰਘਾਂ ਉੱਤੇ ਹੱਥ ਉਠਾਯਾ। ਫੜ ਫੜ ਕੇ ਕਤਲ ਕਰਾਉਣ ਲੱਗ ਪਿਆ। ਦੂਸਰੇ ਦਿਨ ਦੀਵਾਨ ਕੌੜਾਮਲ ਰਾਇ ਸੂਰਤ ਸਿੰਘ, ਲਛੀਰਾਮ, ਚੌਧਰੀ ਜਵਾਹਰ ਮਲ, ਪੰਡਿਤ ਸੁਰਤ ਰਾਮ ਆਦਿਕ ਬੜੇ ਬੜੇ ਆਦਮੀ ਸ਼ਹਿਰੀ ਮੇਲਾ ਕਰ ਕੇ ਲਖਪਤ ਰਾਇ ਪਾਸ ਗਏ ਤੇ ਆਖਿਆ, "ਜੇਹੜੀ ਭਾਵੀ ਬੀਤਣੀ ਸੀ ਸੋ ਬੀਤ ਗਈ। ਓਹ ਤਾਂ ਹੱਥ ਨਹੀਂ ਆਉਂਦੀ। ਹੁਣ ਤੂੰ ਸਿੰਘਾਂ ਉੱਤੇ ਲੋਹੇ ਦੀ ਲਾਉਂ ਨਾ ਖਿੱਚ, ਸਿੰਘ ਭੀ ਆਪਣੇ ਹੀ ਭਾਈ ਹਨ ਤੇ ਹਿੰਦੂ ਧਰਮ ਦੇ ਰਾਖੇ ਹਨ। ਜੇ ਕਦੇ ਇਹ ਹਿੰਮਤ ਨਾ ਕਰਦੇ ਤਾਂ ਅੱਜ ਨੂੰ ਤੁਸੀਂ ਅਸੀਂ ਸਭ ਸ਼ਰਫਦੀਨ ਕਰਮ ਦੀਨ ਬਣੇ ਹੋਏ ਬੈਠੇ ਮਸੀਤਾਂ ਦੇ ਕੁੱਤੇ ਹਟਾਉਂਦੇ। ਐਥੋਂ ਤੱਕ ਭੀ ਸਮਝਾਯਾ ਕਿ ਅੱਜ ਸੋਮਾਵੰਤੀ ਅਮਾਵਸ ਹੈ। ਏਹ ਜੇਹੜੇ ਫੜੇ ਹੋਏ ਸਿੰਘ ਤੈਂ ਜਲਾਦਾਂ ਨੂੰ ਸੌਂਪੇ ਹਨ, ਅੱਜ ਕਤਲ ਨਾ ਕਰਾ। ਬਥੇਰਾ ਸਮਝਾਇਆ, ਪਰ ਓਸ ਪਾਪੀ ਜ਼ਾਲਮ ਨੇ ਇੱਕ ਨਾ ਮੰਨੀ। ਮਿਹਨਤ ਮਜੂਰੀ ਕਰਨ ਵਾਲੇ ਗ਼ਰੀਬ ਬੇਗੁਨਾਹ ਮਰਵਾ ਸਿੱਟੇ। ਐਸੀ ਮੂਰਖ ਮਤ ਕੀਤੀ, ਸਾਰੇ ਦੇਸ਼ ਵਿੱਚੋਂ ਗੁਰੂ ਜੀ ਦੀ ਬਾਣੀ ਦੇ ਗ੍ਰੰਥ ਪੋਥੀਆਂ ਲੱਭ ਲੱਭ ਕੇ ਅੱਗ ਦੀ ਭੇਟਾ ਕਰਾ ਕੱਢੇ। ਅਨੇਕ ਧਰਮਸ਼ਾਲਾਂ ਢਹਾ ਸੁਟੀਆਂ। ਤਾਲਾਬ ਅੰਮ੍ਰਿਤਸਰ ਜੀ ਮਿੱਟੀ ਨਾਲ ਪੂਰ ਕੇ ਖੇਤੀ ਬਿਜਵਾ ਦਿੱਤੀ ਤੇ ਢੰਢੋਰਾ ਫੇਰ ਦਿੱਤਾ ਕਿ ਜੋ ਕੋਈ ਗੁਰੂ ਕਾ ਸਿੱਖ ਸਦਾਵੇਗਾ, ਸੋ ਸਜ਼ਾ ਪਾਵੇਗਾ। ਜੇੜ੍ਹਾ ਜਲ ਖੇਤੀਆਂ ਨੂੰ ਪਾਲਦਾ ਹੈ, ਓਹੋ ਮਾਰਦਾ ਹੈ। ਖਤ੍ਰੀਆਂ ਨੇ ਇਹ ਪੰਥ ਪੈਦਾ ਕੀਤਾ ਹੈ, ਮੈਂ ਖੱਤ੍ਰੀ ਦੂਰ ਕਰਦਾ ਹਾਂ। ਹੋਕਾ ਫਿਰਾ ਦਿੱਤਾ ਗੁੜ ਨੂੰ ਗੁੜ ਕੋਈ ਨਾ ਆਖੋ ਰੋੜੀ ਆਖੋ, ਰੋੜੀ ਲਿਖਿਆ ਕਰੋ, ਕਿਉਂਕਿ ਹਿੰਦੀ ਵਿੱਚ ਗੁੜ ਤੋਂ ਗੁਰ ਬਣ ਜਾਂਦਾ ਹੈ। ਓਦੋਂ ਦੇ ਹੀ ਹੁਣ ਤੱਕ ਲਾਹੌਰੀ ਲੋਗ ਗੁੜ ਨੂੰ ਰੋੜੀ ਲਿਖਦੇ ਤੇ ਬੋਲਦੇ ਹਨ। ਓਸ ਦੁਸ਼ਟ ਖੱਤ੍ਰੀ ਨੇ ਐਡਾ ਖਰੂਦ ਮਚਾਯਾ, ਜਿਸ ਤੋਂ ਦੇਸ਼ ਵਿੱਚ ਰੌਲੀ ਪੈ ਗਈ।

ਨਸ਼ਟ ਬੁੱਧੀ ਨੇ ਏਹ ਨਾ ਸੋਚਿਆ, ਸੂਰਜ ਦਾ ਪ੍ਰਕਾਸ਼ ਰੋਕਣ ਦੀ ਇੱਛਿਆ ਵਾਲਾ ਸੰਪਾਤੀ ਆਪਣੇ ਹੀ ਫੰਗ (ਪਰ) ਸਾੜ ਬੈਠਾ ਸੀ। ਦੀਵੇ ਨੂੰ ਬੁਝਾਉਣ ਵਾਲੇ ਪਤੰਗੇ ਆਪੇ ਸੜ ਮਰਦੇ ਹਨ।

## ੫੯. ਕਾਨੂੰਆਣ ਦਾ ਜੰਗ

ਸਿੰਘਾਂ ਨਾਲ ਏਤਨੇ ਜ਼ੁਲਮ ਕਰ ਕੇ ਭੀ ਲਖਪਤ ਰਾਇ ਨੂੰ ਜਦ ਸਬਰ ਨਾ ਆਇਆ ਤਾਂ ਸਾਰੇ ਪੰਜਾਬ ਦੇ ਮੁਸਲਮਾਨ ਤੇ ਸੂਬੇ ਦੀ ਫੌਜ ਤੋਪਖਾਨਾ ਲੈ ਕਰ ਸਿੰਘਾਂ ਦੇ ਮਾਰਣੇ ਲਈ ਬੇਅੰਤ ਨਗਾਰੇ, ਢੋਲ ਬਜਵਾ ਕੇ ਚੜ੍ਹ ਬੈਠਾ। ਅੱਠਾਂ ਦਸਾਂ ਕੋਹਾਂ ਵਿੱਚ (ਮੱਕੜੀ) ਟਿੱਡੀ ਦਲ ਵਾਂਗੂ ਬੇਓੜਕਾ ਦਲ ਚੱਲ ਪਿਆ। ਓਸ ਸਮੇਂ ਸਭ ਸਿੰਘ ਗੁਰਮਤਾ ਕਰ ਕੇ ਪੰਦ੍ਰਾਂ ਕੁ ਹਜ਼ਾਰ ਕਾਨੂੰਆਣ ਦੇ ਛੰਭ ਵਿੱਚ ਜਾ 'ਕੱਠੇ ਹੋਏ।

ਲਖਪਤ ਰਾਇ ਨੇ ਕਈ ਲੱਖ ਆਦਮੀ ਲੈ ਕੇ ਸਿੰਘਾਂ ਨੂੰ ਓਥੇ ਹੀ ਜਾ ਘੇਰਿਆ। ਦਿਨੇ ਤਾਂ ਸਿੰਘ ਚਾਰੋ ਤਰਫ ਜੰਗਲ ਦੇ ਕਿਨਾਰੇ ਕਿਨਾਰੇ (ਜੋ ਬੀਸ ਕੁ ਕੋਸ ਵਿੱਚ ਸੀ) ਤੀਰ ਬੰਦੂਕ ਚਲਾਉਂਦੇ ਹੋਏ ਮੱਛੀਆਂ ਮਿਰਗਾਂ ਦਾ ਸ਼ਿਕਾਰ ਕਰ ਕੇ ਭੁੰਨ-ਭੁੰਨ ਛੱਕ ਲੈਂਦੇ ਤੇ ਫਿਰਦੇ ਰਹਿੰਦੇ। ਰਾਤ ਨੂੰ ਅਨੇਕ ਥਾਂਈ ਵੈਰੀਆਂ ਉੱਤੇ ਜਾ ਹੱਥ ਮਾਰਦੇ।

ਸਿੰਘ ਤਾਂ ਓਸ ਡਾਢੇ ਗਾੜ੍ਹੇ, ਕੰਡਿਆਂ ਵਾਲੇ ਬਣ ਦੇ ਭੇਤੀ ਸਨ। ਮਿਰਗਾਂ ਵਾਂਗੂੰ ਫਿਰੀ ਜਾਂਦੇ ਤੇ ਮੁਸਲਮਾਨ ਨਹੀਂ ਵੜਦੇ ਸਨ। ਤਿੰਨ ਮਹੀਨੇ ਏਹੋ ਹਾਲ ਰਿਹਾ। ਜਦ ਸਿੰਘਾਂ ਪਾਸ ਜੰਗੀ ਸਮਾਨ ਨਾ ਰਿਹਾ ਤਾਂ ਗੁਰਮਤਾ ਕਰ ਕੇ ਇੱਕ ਪਾਸੇ ਨੂੰ ਨਿੱਕਲ ਪਏ। ਬੜੀ ਭਾਰੀ ਲੜਾਈ ਹੋਈ। ਦੋਹਾਂ ਪਾਸਿਆਂ ਦੇ ਬੇਓੜਕ ਮਰੇ। ਸਜਾਣੇ ਸਜਾਣੇ ਸਿੰਘਾਂ ਨੇ ਆਖਿਆ, "ਲੜਾਈ ਦੇ ਢਾਈ ਫੱਟ ਹੁੰਦੇ ਹਨ। ਨੱਠ ਜਾਣਾ ਯਾ ਮਿਲ ਪੈਣਾ ਏਹ ਦੋਵੇਂ ਸਾਰੇ ਤੇ ਕੱਟ ਕੇ ਮਰ ਜਾਣਾ ਅੱਧਾ। ਕ੍ਰਿਸ਼ਨ ਜੀ ਭੀ ਕਾਲ ਯਵਨ ਨਾਲ ਨੱਠ-ਨੱਠ ਕੇ ਲੜਦੇ ਰਹੇ ਸਨ।" ਇਹੋ ਮਥ ਕੇ ਸਿੰਘ ਪਹਾੜਾਂ ਦੀ ਤਰਫ ਨੂੰ ਚੱਲ ਪਏ। ਅੱਗੇ ਅੱਗੇ ਸਿੰਘ ਤੇ ਪਿੱਛੇ ਪਿੱਛੇ ਸ਼ਾਹੀ ਲਸ਼ਕਰ,

ਖਾਲਸੇ ਦੀ ਮਰਜ਼ੀ ਪਹਾੜਾਂ ਉੱਤੇ ਚੜ੍ਹ ਜਾਣ ਦੀ ਸੀ। ਲੜਦੇ ਭਿੜਦੇ ਜਦ ਪਠਾਨਕੋਟ ਦੇ ਨੇੜੇ ਗਏ ਤਾਂ ਸੂਬੇ ਲਾਹੌਰ ਦੇ ਹੁਕਮ ਨਾਲ ਪਹਾੜੀ ਰਾਜੇ ਸਭ ਆਪਣੀ ਆਪਣੀ ਫੌਜ ਲੈ ਕੇ ਨਾਕੇ ਘਾਟੇ ਰੋਕ ਖੜੋਤੇ। ਕੱਚੇ ਪਹਾੜੀ ਮਾਣੂੰਆਂ ਨੇ ਏਹ ਗੱਲ ਨਾ ਸੋਚੀ ਭਈ ਸਿੰਘ ਤਾਂ ਹਿੰਦੂ ਧਰਮ ਦੀ ਰੱਖਿਆ ਵਾਸਤੇ ਲੜਦੇ ਹਨ, ਸੱਚ ਹੈ:

ਹਿੰਦੂ ਅੰਨ੍ਾ ਤੁਰਕੂ ਕਾਣਾ ॥

(ਬਿਲਾਵਲੁ ਗੋਂਡ, ਭਗਤ ਨਾਮਦੇਵ ਜੀ - ੮੭੫)

ਦੋ ਤਰਫ ਪਹਾੜੀ ਰਾਜੇ ਤੇ ਪਹਾੜ ਜਿਨ੍ਹਾਂ ਉੱਪਰ ਚੜ੍ਹਨਾ ਮੁਸ਼ਕਲ ਸੀ, ਇੱਕ ਪਾਸੇ ਬਜਾਸਾ ਦਰਿਆ ਚੜ੍ਹ ਰਿਹਾ ਸੀ। ਪਿੱਛੇ ਬੇਓੜਕੀ ਫੌਜ ਤੁਰਕਾਂ ਦੀ ਲੈ ਕੇ ਲਖਪਤਰਾਯ ਤੀਰ ਗੋਲੀ ਦਾ ਮੀਂਹ ਬਰਸਾ ਰਿਹਾ ਸੀ। ਬਾਕੀ ਪਜਾਸ ਤੇ ਭੁੱਖ, ਜੇਠ ਦੀ ਧੁੱਪ ਬਜਾਕੁਲ ਕਰ ਰਹੀ ਸੀ। ਅਨੇਕ ਸਿੰਘਾਂ ਨੇ ਦਰਿਆ ਬਜਾਸਾ ਵਿੱਚ ਘੋੜੇ ਸਿੱਟੇ, ਪਰ ਸਰਦਾਰ ਗੁਰਦਜਾਲ ਸਿੰਘ ਡੱਲੇ ਵਾਲੀਏ ਜੈਸੇ ਕਈ ਬਹਾਦਰ ਸਿੰਘ ਜਦ ਗੋਤੇ ਖਾ ਗਏ ਤਾਂ ਸਰਦਾਰ ਜੱਸਾ ਸਿੰਘ ਤੇ ਨਵਾਬ ਕਪੂਰ ਸਿੰਘ ਆਦਿਕ ਸਰਦਾਰਾਂ ਨੇ ਆਖਿਆ, "ਡੁੱਬ ਕੇ ਮਰਣ ਨਾਲੋਂ ਸਾਹਮਣੇ ਮੱਥੇ ਲੜ ਕਰ ਮਰਣਾ ਚੰਗਾ ਹੈ।" ਇਹ ਸੁਣ ਕੇ ਸਭ ਖੜ੍ਹੇ ਹੋ ਗਏ, ਓਸ ਸਮੇਂ ਸਿੰਘਾਂ ਉੱਪਰ ਭਾਰੀ ਬਿਪਤਾ ਸੀ। ਓੜਕ ਸਰਦਾਰਾਂ ਦਾ ਲਲਕਾਰਾ ਸੁਣ ਕੇ ਸਭ ਸਿੰਘ ਭੁੱਖੇ ਤਿਹਾਏ ਚਪੇ ਚੋਰ ਵਾਂਗੂ ਦੰਦ ਪੀਹ ਪੀਹ ਕਸੀਸ ਵੱਟ ਵੱਟ ਕੇ, 'ਅਕਾਲ' 'ਅਕਾਲ' ਗਜਾਉਂਦੇ ਹੋਏ ਤਲਵਾਰਾਂ ਸੂਤ ਸੂਤ ਸ਼ੇਰਾਂ ਵਾਂਗੂ ਝਪਟ ਪਏ। ਫੇਰ ਕੌਣ ਖੜ੍ਹਾ ਹੋਵੇ? ਜਸਪਤ ਰਾਇ ਦਾ ਬੇਟਾ ਹਰਭਜ ਰਾਇ ਤੇ ਬਿਜੈ ਖਾਂ ਦਾ ਬੇਟਾ ਨਾਹਰ ਖਾਂ, ਸੈਫ ਅਲੀ ਖਾਂ ਫੌਜਦਾਰ, ਕਰਮ ਬਖ਼ਸ਼ ਨਵਾਬ ਰਸੂਲ ਨਗਰੀਆ, ਮਿਰਜ਼ਾ ਹਿੰਮਤ ਬੇਗ ਆਦਿਕ ਸਰਦਾਰ ਆਪਣੀ ਆਪਣੀ ਫੌਜ ਲੈ ਕੇ ਬਥੇਰਾ ਲੜੇ, ਪਰ ਸਿੰਘ ਓਨ੍ਹਾਂ ਦੇ ਰੋਕੇ ਨਾ ਰੁਕੇ। ਤਿੰਨ ਚਾਰ ਕੋਹ ਵਿੱਚ ਜੋ ਫੌਜ ਪਈ ਸੀ, ਉਸ ਨੂੰ ਚੀਰ ਕੇ ਨਿੱਕਲ ਗਏ, ਜ਼ਿਮੀਂਦਾਰ ਦੇ ਜਵਾਰ ਕੱਟਣ ਵਾਂਗੂ ਵੈਰੀਆਂ ਦਾ ਸਥਾਰ ਪਾ ਦਿੱਤਾ। ਫੌਜਦਾਰ ਹਰਭਜ, ਨਾਹਰ ਖਾਂ, ਕਰਮ ਬਖ਼ਸ਼, ਅਸਗਰ ਖਾਂ ਆਦਿਕ ਬਹੁਤ ਮਾਰੇ ਗਏ। ਤਿੰਨ ਪਹਿਰ ਘੇਰੇ ਆਏ ਹੋਏ ਸਿੰਘਾਂ ਉੱਤੇ ਅਤੀ ਕਹਿਰ ਦਾ ਜੰਗ ਦਾ ਸਰ ਬਰਸਜਾ। ਜਿਸ ਵਿੱਚ ਬਹੁਤੇ ਸੂਰਬੀਰ ਸਿੰਘ ਤਾਂ ਸ਼ਹੀਦ ਹੋ ਕੇ ਜਨਮ ਮਰਣ ਦੀ ਰਸੀਦ ਲੈ ਗਏ, ਏਸੇ ਕਰ ਕੇ ਏਸ ਲੜਾਈ ਦਾ ਨਾਮ ਛੋਟਾ ਘੱਲੂਘਾਰਾ ਹੈ।

ਏਸ ਹੱਲੇ ਵਿੱਚ ਸੁੱਖਾ ਸਿੰਘ ਤਖਾਣ ਦੀ ਲੱਤ ਸਖ਼ਤ ਜ਼ਖ਼ਮੀ ਗੋਲੀ ਲੱਗ ਕੇ ਹੋ ਗਈ ਸੀ, ਪਰ ਓਸ ਨੇ ਬੀਰ ਰਸ ਦੀ ਮਸਤੀ ਵਿੱਚ ਪੀੜ ਨਾ ਜਣਾਈ, ਪੱਗ ਪਾੜ ਕੇ ਕਾਠੀ ਦੇ ਹੰਨੇ ਨਾਲ ਟੰਗ ਬੰਨ੍ਹ ਰਖੀ ਤੇ ਘੋੜਾ ਭਜਾ-ਭਜਾ ਕੇ ਐਧਰ ਓਧਰ ਲੜਦਾ-ਲੜਾਉਂਦਾ ਰਿਹਾ।

## ੬੦. ਸਿੰਘਾਂ ਨੇ ਛਾਪਾ ਮਾਰਨਾ

ਓੜਕ ਦਿਨ ਛਿਪ ਗਿਆ, ਸਿੰਘ ਲੜਦੇ-ਭਿੜਦੇ ਇੱਕ ਪਾਸੇ ਨੂੰ ਨਿੱਕਲੇ ਤਾਂ ਸੂਰਜ ਭਗਵਾਨ ਨੇ ਭੀ ਝਟਪਟ ਕਾਲੀ ਬੋਲੀ ਰਾਤ ਦੀ ਚਾਦਰ ਬ੍ਰਹਮੰਡ ਨੂੰ ਪਹਿਨਾ ਕੇ ਆਪ ਅਸਤਾਚਲ ਪਰਬਤ ਦੇ ਓਲ੍ਹੇ ਹੋ ਬੈਠਾ। ਓਸ ਗਾਹੜੇ ਅੰਧੇਰ ਨੇ ਮੁਸਲੀ ਸੈਨਾ ਨੂੰ ਓਸੇ ਥਾਂ ਰੋਕ ਲੀਤਾ, ਏਸ ਕਰ ਕੇ ਵੈਰੀ ਪਿੱਛੇ ਨਾ ਜਾ ਸਕੇ ਤੇ ਸਿੰਘ ਜੰਗਲੀਂ ਹਰਨਾਂ ਵਾਂਗੂ ਟਪਦੇ ਹੋਏ ਬਾਣੀ ਗੁਰੂ ਕੀ ਪੜ੍ਹਦੇ ਤੇ ਕਈ ਸਲਾਹਾਂ ਕਰਦੇ ਤਿੰਨ ਚਾਰ ਕੋਹਾਂ ਪਰ ਜਾ ਠਹਿਰੇ। ਮੁਸਲਮਾਨੀ ਲਸ਼ਕਰ ਤੇ ਉਨ੍ਹਾਂ ਦੇ ਪਹਿਰੂ ਸਿੰਘਾਂ ਵੰਨੀਓਂ ਬੇਖਟਕੇ ਹੋ ਕੇ ਸੌਂ ਗਏ। ਓਧਰ ਸਰਦਾਰ ਜੱਸਾ ਸਿੰਘ ਸੁਖਾ ਸਿੰਘ, ਕਪੂਰ ਸਿੰਘ, ਦਲੇਰ ਸਿੰਘ, ਭੋਮਾ ਸਿੰਘ, ਭਾਗ ਸਿੰਘ, ਜੈ ਸਿੰਘ ਆਦਿਕਾਂ ਨੇ ਗੁਰਮਤਾ ਕਰ ਕੇ ਅਵਾਜ਼ ਦਿੱਤਾ, ਖਾਲਸਾ ਜੀ! ਵੈਰੀਆਂ ਨੂੰ ਹੱਥ ਦਿਖਾਉਣ ਦਾ ਹੁਣ ਵੇਲਾ ਹੈ, ਕਿਉਂਕਿ ਕੁਛ ਤਾਂ ਓਨ੍ਹਾਂ ਨੂੰ ਊਂਘ ਨੇ ਦਬਿਆ ਹੋਇਆ ਹੈ, ਕੁਛ ਤੁਸੀਂ ਚੱਲ ਦੱਬੋ। ਏਹ ਗੱਲ ਸਾਰੇ ਖਾਲਸੇ ਨੇ ਮੰਨ ਲਈ ਤੇ ਫੜ ਵਾਗਾਂ ਲਈਆਂ, ਪੰਜ ਛੀ ਘੜੀ ਰਾਤ ਰਹਿੰਦੀ ਸੀ ਧਾਵਾ ਕਰ ਕੇ ਦੁਸ਼ਮਣਾਂ ਉੱਤੇ ਜਾ ਪਏ। ਝਟਾ ਪਟ ਬੇਸ਼ੁਮਾਰਾ ਕੱਟ ਕੁੱਟ ਸ਼ਸਤ੍ਰ ਬਸਤ੍ਰ ਚੰਗੇ ਘੋੜੇ ਲੈ ਕੇ

ਤੁਰਕਾਂ ਦੇ ਮਸਾਲ ਮਤਾਬੀਆਂ ਜਗਾਉਂਦਿਆਂ ਨੂੰ ਜਿੱਥੋਂ ਤਾਈਂ ਹੱਥ ਮਾਰਿਆ ਗਿਆ, ਮਾਰ ਕੇ ਮੁੜ ਪਏ। ਸ੍ਰੀ ਹਰਿਗੋਬਿੰਦਪੁਰ ਦੇ ਪਾਸੋਂ ਦੀ ਬਜਾਸਾ ਦਰਿਆ ਜਾ ਲੰਘੇ। ਜਦਪਿ ਮਲਾਹਾਂ ਨੇ ਬੇੜੀਆਂ ਖਿੱਚ ਲਈਆਂ ਤੇ ਪਿੱਛੋਂ ਸੈਨਾ ਲੈ ਕੇ ਲਖਪਤ ਰਾਇ ਭੀ ਆ ਪਹੁੰਚਿਆ ਸੀ, ਪਰ ਗੁਰੂ ਦੇ ਭਰੋਸੇ ਸਿੰਘ ਗਾਹੁਣ ਤੁਰੇ। ਹੁਣ ਦਰਿਆ ਤਾਂ ਅਮਨ ਅਮਾਨ ਲੰਘਿਆ, ਪਰ ਅੱਗੇ ਤਿੰਨ-ਚਾਰ ਮੀਲ ਬਰੇਤੀ ਜੇਠ ਦੀ ਦੁਪਹਰ ਨਾਲ ਭੱਠੀ ਵਾਂਗੂੰ ਤਪੀ ਹੋਈ ਲੰਘਣੀ ਔਖੀ ਹੋ ਗਈ। ਏਸ ਮੁਸੀਬਤ ਪਰ ਬਿਪਤਾ ਨੇ ਬਹੁਤ ਹੈਰਾਨ ਕੀਤੇ। ਪੈਦਲ ਸਿੰਘ ਕਪੜੇ ਪਾੜ ਪਾੜ ਪੈਰਾਂ ਹੇਠ ਬੰਨ੍ਹਦੇ ਗਏ, ਕਿਉਂਕਿ ਚਾਰ ਮਹੀਨੇ ਦੇ ਜੰਗ ਵਿੱਚ ਜੋੜੇ ਕਪੜੇ ਟੁੱਟ ਫਾਟ ਗਏ ਸਨ।

ਬਹੁਤ ਦਿਨਾਂ ਦੇ ਭੁੱਖੇ ਸਿੰਘਾਂ ਨੇ ਦੁਆਬੇ ਦੇ ਪਿੰਡਾਂ ਵਿੱਚੋਂ ਰਸਤ ਘਾਸ ਦਾਣਾ ਲੈ ਕਰ ਮੀਰ ਕੋਟ ਦੀ ਝਿੜੀ ਵਿੱਚ ਉੱਤਰ ਕੇ ਕਾਜਾ ਵਾਲਜਾ ਤੇ ਪ੍ਰਸ਼ਾਦੇ ਸਜਾਏ। ਅਜੇ ਸਭ ਨੇ ਛੱਕੇ ਨਹੀਂ ਸਨ ਕਿ ਬਿਜੈ ਖਾਂ ਦਾ ਭਾਈ ਈਜੇ ਖਾਂ ਦੁਆਬੇ ਦਾ ਹਾਕਮ (ਜੋ ਈਜਾਪੁਰ ਪਿੰਡ ਵਸਾ ਕਰ ਕੇ ਓਥੇ ਹੀ ਰਹਿੰਦਾ ਸੀ) ਅਲਾਉਲ ਪੁਰ ਆਦਿਕ ਦੇ ਮੁਸਲਮਾਨਾਂ ਨੂੰ ਨਾਲ ਲੈ ਕੇ ਆ ਗਿਆ।

## ੬੧. ਦੁਆਬੇ ਤੇ ਮਾਲਵੇ ਵਿੱਚ ਜਾਣਾ

ਏਸ ਨੂੰ ਤਾਂ ਸਿੰਘ ਚਣੇ ਚਬਾਉਂਦੇ, ਪਰ ਏਤਨੇ ਨੂੰ ਸੁਣਿਆ ਤੇ ਲਖਪਤ ਰਾਇ ਭੀ ਬਿਆਸਾ ਟਪਿਆ ਹੈ। ਫੇਰ ਤਾਂ ਸਬਰ ਸੰਤੋਖ ਦਾ ਪਿਆਲਾ ਪੀ ਕੇ ਸਿੰਘਾਂ ਨੇ ਵਾਗਾਂ ਫੜ ਲਈਆਂ। ਦੇਸੀ ਤੁਰਕਾਂ ਨਾਲ ਲੜਦੇ ਭਿੜਦੇ ਅਲੀਵਾਲ ਦੇ ਪਤਣੋਂ ਸਤਲੁਜ ਲੰਘ ਕੇ ਮਾਲਵੇ ਨੂੰ ਸਿੱਧੇ ਹੋ ਲਏ।

ਦੁਆਬੀਏ ਮੁਸਲਮਾਨ ਤੇ ਲਖਪਤ ਰਾਇ ਤਾਂ ਫਤੇ ਦੇ ਡਫੜੇ ਪਿਟਦੇ ਹੋਏ ਮੁੜ ਆਪੋ ਆਪਣੇ ਠਿਕਾਣੇ ਗਏ ਤੇ ਬਿਜੈ ਖਾਂ ਸੂਬੇ ਨੂੰ ਜਾ ਆਖਿਆ, "ਅਸੀਂ ਸਿੰਘਾਂ ਨੂੰ ਮਾਰ ਆਏ ਹਾਂ।" ਏਧਰ ਸਿੰਘ ਘੱਲ ਮੋਗੇ, ਘੋਲੀਏ, ਚਵਾਰੇ, ਚੜਿੱਕ, ਖੋਸੇ, ਜ਼ੀਰੇ, ਡਰੌਲੀ, ਕੋਟਕਪੂਰੇ, ਇੰਦਗੜ, ਦੁੱਡੀ, ਜੈਤੋਂ, ਢਿੱਲਵੀ, ਰੋਡੇ, ਲੰਡੇ, ਬੱਧਣੀ, ਹਿੰਮਤ ਪੁਰੇ, ਨਹੀਆ, ਵਿੰਝੂਕੇ, ਸੁਣੀਯਰ ਆਦਿਕ ਅਨੇਕ ਪਿੰਡਾਂ ਵਿੱਚ; ਜਿੱਥੇ ਕਿਸੇ ਦੀ ਸਾਕ ਸਿਆਣ ਸੀ ਯਾ ਨਹੀਂ ਸੀ, ਉੱਤਰ ਪਏ। ਮਲਵਈ ਸਿੱਖਾਂ ਨੇ ਆਪਣੇ ਸਿੰਘ ਭਾਈ ਸ਼ਰਣ ਆਏ ਜਾਣ ਕੇ ਸਕੇ ਸੰਬੰਧੀਆਂ ਨਾਲੋਂ ਅਧਿਕ ਟਹਿਲ ਸੇਵਾ ਤੇ ਜ਼ਖ਼ਮਾਂ ਦੀ ਮਲਮ ਪੱਟੀ ਕੀਤੀ, ਕਿਉਂਕਿ ਓਸ ਸਮੇਂ ਮਾਲਵੇ ਦੇ ਲੋਗ ਬਹੁਤ ਮੁਹੱਬਤੀ ਸੁਧੇ ਸਾਦੇ ਸੁਭਾਵ, ਅਤੀ ਉਦਾਰ ਸਨ ਤੇ ਲਾਭ ਹਾਣ ਆਪਣੇ ਪਰਾਏ ਦਾ ਖ਼ਿਆਲ ਘੱਟ ਰੱਖਦੇ ਸੇ। ਭਾਈ ਭਾਈ ਉੱਤੇ ਜਾਨ ਦਿੰਦੇ ਸਨ।

## ੬੨. ਸ਼ਾਹ ਨਿਵਾਜ਼ ਤੇ ਅਹੀਏ ਖਾਂ ਦਾ ਵੈਰ

ਲਾਹੌਰੀ ਸੂਬੇ ਖਾਨ ਬਹਾਦਰ ਦੇ ਚਾਰ ਬੇਟੇ ਸਨ, ਬਿਜੈ ਖਾਂ, ਈਜੇ ਖਾਂ, ਸ਼ਾਹ ਨਿਵਾਜ਼ ਖਾਂ, ਅਹੀਏ ਖਾਂ। ਬਿਜੈ ਖਾਂ ਲਾਹੌਰ ਦਾ ਸੂਬਾ ਤੇ ਇਜੇ ਖਾਂ ਦੁਆਬੇ ਜਾਲੰਧਰ ਦਾ ਹਾਕਮ, ਸ਼ਾਹ ਨਿਵਾਜ਼ ਮੁਲਤਾਨ ਵਿੱਚ, ਅਹੀਏ ਖਾਂ ਦਿੱਲੀ ਦੇ ਦਰਬਾਰ ਵਿੱਚ ਆਪਣੇ ਚਾਚੇ ਵਜ਼ੀਰ ਕਮਰਦੀਨ ਪਾਸ ਰਿਹਾ ਕਰਦਾ ਸੀ। ਸੰ. ੧੮੦੬ ਬਿ. ਨੂੰ ਸ਼ਾਹ ਨਿਵਾਜ਼ ਉੱਤੇ ਬਿਜੈ ਖਾਂ ਨੇ ਕੁਛ ਤੱਦੀ ਕੀਤੀ, ਓਹ ਆਪਣੀ ਫੌਜ ਲੈ ਕੇ ਲਾਹੌਰ ਸ਼ਾਲਾਮਾਰ ਬਾਗ਼ ਪਾਸ ਆ ਉੱਤਰਿਆ। ਦੀਵਾਨ ਸੂਰਤ ਸਿੰਘ ਦੀ ਮਾਰਫਤ ਆਪਣੇ ਬਾਪ ਜ਼ਕਰੀਏ ਖਾਂ ਦੀ ਜਾਇਦਾਦ ਵੰਡਾਉਣੀ ਚਾਹੀ। ਈਦ ਦਾ ਤਿਉਹਾਰ ਆ ਗਿਆ। ਦੋਹਾਂ ਭਾਈਆਂ ਨੇ ਇਕੱਠੀ ਨਮਾਜ਼ ਪੜ੍ਹੀ, ਪਰ ਮੁਲਾਕਾਤ ਦੇ ਸਮੇਂ ਲਖਪਤ ਰਾਇ ਨੇ ਐਸਾ ਚੂਹਾ ਛੱਡਿਆ ਜੋ ਦੋਹਾਂ ਭਾਈਆਂ ਦੀ ਲੜਾਈ ਹੋ ਪਈ। ਸ਼ਾਹ ਨਿਵਾਜ਼, ਬਿਜੈ ਖਾਂ ਤੇ ਲਖਪਤ ਰਾਇ ਨੂੰ ਕੈਦ ਕਰ ਕੇ ਆਪਣੇ ਆਪ ਲਾਹੌਰ ਦਾ ਸੂਬਾ ਬਣ ਬੈਠਾ ਤੇ ਕੌੜਾ ਮਲ ਨੂੰ ਦੀਵਾਨ ਬਣਾ ਲੀਤਾ। ਇੱਕ ਮਹੀਨੇ ਪਿੱਛੋਂ ਕਸੂਰ ਵਾਲਾ ਪਠਾਣਾਂ ਦੀ ਮਦਦ ਨਾਲ ਬਿਜੈ ਖਾਂ ਕੈਦ ਵਿੱਚੋਂ ਭੱਜ ਕੇ ਦਿੱਲੀ ਚਲਾ ਗਿਆ। ਸ਼ਾਹ ਨਿਵਾਜ਼ ਨੂੰ ਖ਼ਿਆਲ ਹੋਇਆ ਕਿ ਕਿਤੇ ਬਿਜੈ ਖਾਂ ਦੀ ਫਰਿਆਦ ਸੁਣ ਕੇ ਮੇਰੇ ਉੱਤੇ ਦਿੱਲੀ ਵਾਲੇ ਚੜ੍ਹਾਈ ਨਾ ਕਰ ਦੇਣ ਤਾਂ ਤੇ ਪਹਿਲੇ ਹੀ ਸ਼ਾਹਦੁਰਾਨੀ ਨਾਲ ਗੱਠ ਸੱਠ ਕਰ ਲਈ। ਏਹ ਸੋਚ ਕੇ ਓਸ ਨੇ ਸ਼ਪਾ ਸ਼ਪ ਕਾਬੁਲ

ਦੇ ਬਾਦਸ਼ਾਹ ਅਹਿਮਦ ਸ਼ਾਹ ਨੂੰ ਲਿਖ ਭੇਜਿਆ ਕਿ ਆਪ ਆ ਜਾਓ, ਮੁਲਕ ਪੰਜਾਬ ਮੈਂ ਤੁਹਾਡੇ ਸਪੁਰਦ ਕਰ ਦੇਵਾਂਗਾ।

## ੬੩. ਅਹਿਮਦਸ਼ਾਹ ਦਾ ਦੂਜੀ ਵਾਰੀ ਆਉਣਾ

ਅਹਿਮਦ ਸ਼ਾਹ ਤਾਂ ਏਹੇ ਜੇਹੇ ਸਮੇਂ ਦਾ ਆਸ਼ਕ ਹੀ ਸੀ। ਅਲਹਮਦ ਪੜ੍ਹ ਕੇ ਦਸ ਹਜ਼ਾਰ ਸਵਾਰ ਸਾਥ ਲੈ ਕਰ ਚੜ੍ਹ ਆਇਆ। ਦਿੱਲੀ ਦੇ ਬਾਦਸ਼ਾਹ ਨੇ ਏਹ ਖ਼ਬਰ ਸੁਣ ਕੇ ਆਪਣੇ ਵਜ਼ੀਰ ਕਮਰਦੀਨ ਪਾਸੋਂ; ਜੋ ਸ਼ਾਹ ਨਿਵਾਜ਼ ਦਾ ਚਾਚਾ ਸੀ, ਸ਼ਾਹ ਨਿਵਾਜ਼ ਨੂੰ ਇਹ ਲਿਖਵਾ ਭੇਜਿਆ, ਤੂੰ ਅਹਿਮਦ ਸ਼ਾਹ ਦੇ ਹੱਲੇ ਨੂੰ ਜੈਸੇ ਬਣੇ ਤੈਸੇ ਰੋਕ, ਅਸੀਂ ਤੈਨੂੰ ਮਦਦ ਦੇਵਾਂਗੇ ਤੇ ਸਾਡੀ ਤਰਫੋਂ ਲਾਹੌਰ ਦਾ ਸੂਬਾ ਤੂੰ ਹੀ ਬਣਿਆ ਰਹੁ। ਹੁਣ ਸ਼ਾਹ ਨਿਵਾਜ਼ ਨੂੰ ਦੋਹੀਂ ਪਾਸੀਂ ਖਰਾਬੀ ਆਈ, ਏਸੇ ਕਰ ਕੇ ਰਾਜਨੀਤੀ ਦਾ ਬਚਨ ਹੈ:

ਜੋ ਵਿਚਾਰ ਕੇ ਕਰਤ ਹੈ ਸੁਖ ਪਾਵਤ ਹ੍ਵੈ ਸੋਇ।
ਬਿਨ ਵਿਚਾਰ ਕੇਹਰ ਮਰਯੋ ਸਸਾ ਬਚਯੋ ਯੁਤ ਲੋਇ।

ਆਖਰ ਸ਼ਾਹ ਨਿਵਾਜ਼ ਨੇ ਅਹਿਮਦ ਸ਼ਾਹ ਤੋਂ ਝੂਠਾ ਪੈ ਕੇ ਦੁੱਖ ਪਾਇਆ। ਸ਼ਾਹ ਦੁਰਾਨੀ ਨੇ ਪਸ਼ੌਰ ਤੋਂ ਆਪਣੇ ਗੁਰੂ ਸਾਬਰ ਸ਼ਾਹ ਦੇ ਪੁੱਤਰ ਆਬਦ ਸ਼ਾਹ ਨੂੰ ਵਕੀਲ ਕਰ ਕੇ ਸ਼ਾਹ ਨਿਵਾਜ਼ ਪਾਸ ਭੇਜਿਆ ਤੇ ਸਮਝਾਯਾ ਕਿ ਬਹੁਤ ਧੀਰਜ ਪਿਆਰ ਨਾਲ ਤੂੰ ਸ਼ਾਹ ਨਿਵਾਜ਼ ਨੂੰ ਆਖੀਂ, ਅਸੀਂ ਤੈਨੂੰ ਦਿੱਲੀ ਵਾਲੇ ਤੋਂ ਵੱਡਾ ਮਰਾਤਬਾ ਦੇਵਾਂਗੇ, ਤੂੰ ਆਪਣੇ ਸੁਖਨ ਪਰ ਕਾਇਮ ਰਹੁ। ਸਾਬਰ ਸ਼ਾਹ ਦੇ ਬੇਟੇ ਨੇ ਲਾਹੌਰ ਪਹੁੰਚ ਕੇ ਸ਼ਾਹ ਨਿਵਾਜ਼ ਨੂੰ ਬਹੁਤ ਸਮਝਾਇਆ। ਬਾਤਾਂ ਕਰਦਿਆਂ ਕਰਦਿਆਂ ਵਕੀਲ ਨੇ ਐਸੀ ਕਰੜੀ ਗੱਲ ਡਰਾਵੇ ਦੀ ਕੀਤੀ, ਜਿਸ ਤੋਂ ਸ਼ਾਹ ਨਿਵਾਜ਼ ਨੇ ਗ਼ੁੱਸੇ ਹੋ ਕੇ ਵਕੀਲ ਨੂੰ ਕਤਲ ਕਰਾ ਦਿੱਤਾ। ਏਹ ਹਾਲ ਸੁਣ ਸ਼ਾਹ ਦੁਰਾਨੀ ਨੇ ਤਾਂ ਅੱਗ ਦਾ ਬੁਰਕਾ ਪਹਿਨ ਲਿਆ, ਲਾਲ ਹੋ ਕੇ ਵਾਗ ਫੜ ਲਈ।

## ੬੪. ਜੰਗ ਸ਼ਾਹਦਰੇ ਹੋਣਾ

ਏਧਰ ਸ਼ਾਹ ਨਿਵਾਜ਼ ਨੇ ਭੀ ਜੰਗ ਦੀ ਤਿਆਰੀ ਕਰ ਲਈ। ਓਧਰ ਅਹਿਮਦ ਸ਼ਾਹ ਭੀ ਰਾਵੀ ਟੱਪ ਆਇਆ, ਸ਼ਾਹ ਨਿਵਾਜ਼ ਨੇ ਆਪਣੇ ਫੌਜਦਾਰ ਮਿਰਜੇ ਅਸਮਤ ਬੇਗ ਨੂੰ ਨਾਲ ਲੈ ਕੇ ਕਿਲ੍ਹੇ ਤੋਂ ਬਾਹਰ ਹੋ ਲੜਾਈ ਪਾਈ। ਵੈਰ ਦੀਆਂ ਪੱਕੀਆਂ ਗੰਢਾਂ ਪੈ ਗਈਆਂ। ਅਹਿਮਦ ਸ਼ਾਹ ਨਾਲ ਓਦੋਂ ਸਿਰਫ ਦਸ ਹਜ਼ਾਰ ਪਠਾਣ ਸੀ ਤੇ ਏਧਰ ਪੰਜਾਹ ਹਜ਼ਾਰ ਮੁਗਲੀ ਫੌਜ ਸੀ। ਹਾਰ ਜਿੱਤ ਰੱਬ ਦੇ ਹੱਥ ਹੈ। ਥੋੜ੍ਹੀ ਜੇਹੀ ਲੜਾਈ ਕਰ ਕੇ ਸ਼ਾਹ ਨਿਵਾਜ਼ ਦੀ ਫੌਜ ਦੇ ਪੈਰ ਹੱਲਣੇ ਕਰ ਸ਼ਾਹ ਨਿਵਾਜ਼ ਦੀ ਗੁੱਡੀ ਕੱਟ ਗਈ। ਦੁਰਾਨੀ ਹੱਲਾ ਕਰ ਕੇ ਸ਼ਹਿਰ ਵਿੱਚ ਆ ਵੜੇ। ਕਾਜ਼ੀਆਂ ਤੇ ਮੁਗਲਾਂ ਦੇ ਮਹੱਲੇ ਵਿੱਚ ਤਾਂ ਕਿਸੇ ਦੇ ਘਰ ਕੁਛ ਨਾ ਛੱਡਿਆ। ਓਸ ਹੱਲੇ ਗੁੱਲੇ ਵਿੱਚ ਹੋਰ ਭੀ ਅਨੇਕ ਲੁਟੇਰੇ ਲੁੱਟਣ ਉੱਠ ਪਏ। ਗਿਲਜਿਆਂ ਨੇ ਲੁੱਟ ਮਾਰ ਕੇ ਸ਼ਹਿਰ ਦਾ ਸਤਿਆਨਾਸ ਕਰ ਘੱਤਿਆ। ਸ਼ਾਹ ਨਿਵਾਜ਼ ਦਿੱਲੀ ਦੀ ਤਰਫ ਦੌੜ ਗਿਆ। ਅਹਿਮਦ ਸ਼ਾਹ ਨੇ ਸ਼ਹਿਰ ਨੂੰ ਅਮਨ ਦੇ ਕਰ, ਲਖਪਤ ਰਾਇ ਨੂੰ ਕੈਦ ਵਿੱਚੋਂ ਛੱਡ ਕੇ ਦੀਵਾਨ ਬਣਾਇਆ ਤੇ ਮੋਮਨ ਖਾਂ ਨੂੰ ਨਾਇਬ ਕਾਇਮ ਕਰ ਕੇ ਸਤਾਰਾਂ ਦਿਨ ਡੇਰਾ ਲਾਈ ਰੱਖਿਆ। ਜਦ ਹੋਰ ਫੌਜ ਕਾਬਲੋਂ ਆਈ ਤਾਂ ਦਿੱਲੀ ਵੱਲ ਤੁਰ ਪਿਆ। ਓਧਰੋਂ ਸ਼ਾਹਜ਼ਾਦਾ ਅਹਿਮਦ ਤੇ ਵਜ਼ੀਰ ਕਮਰਦੀਨ ਫੌਜ ਲੈ ਕੇ ਲਾਹੌਰ ਦੀ ਸੂਬੇਦਾਰੀ ਪਰ ਵਜ਼ੀਰ ਦੇ ਬੇਟੇ (ਮੀਰ ਮੁਯੱਨੁਲ ਮੁਲਕ) ਮੀਰ ਮੰਨੂੰ ਨੂੰ ਕਾਇਮ ਕਰਨ ਵਾਸਤੇ ਪਹਿਲੇ ਹੀ ਦਿੱਲੀ ਤੋਂ ਤੁਰ ਆਏ ਸਨ।

## ੬੫. ਜੰਗ ਸਰਹੰਦ ਤੇ ਮੁਗਲਾਂ ਤੋਂ ਪਠਾਣ ਹਾਰੇ

ਜਦ ਦੁਰਾਨੀ ਸ਼ਾਹ ਦਾ ਲਾਹੌਰ ਆਉਣਾ ਸੁਣਿਆ ਤਾਂ ਸਰਹੰਦ ਹੀ ਠਹਿਰ ਗਏ। ਇਤਨੇ ਨੂੰ ਸ਼ਾਹ ਦੁਰਾਨੀ ਭੀ ਸਰਹੰਦ ਪਹੁੰਚ ਗਿਆ। ਦੋਹਾਂ ਦਲਾਂ ਦੀ ਲੜਾਈ ਹੋਣ ਲੱਗੀ। ਹਾਥੀ ਉੱਤੇ ਬੈਠੇ ਵਜ਼ੀਰ ਕਸਰੁ ਦੀਨ ਨੇ ਸ਼ਰੀਰ ਨੂੰ ਕਿਸੇ ਸੂਰਬੀਰ ਦਾ ਤੀਰ ਚੀਰ ਗਿਆ, ਪਰ ਮੀਰ ਮੰਨੂੰ ਜੋ ਓਸ ਦਾ ਪੁੱਤਰ ਬੜਾ ਬਹਾਦਰ ਓਸ ਦੇ ਸਾਥ ਹਾਥੀ ਪਰ ਬੈਠਾ ਸੀ, ਪਿੱਛੇ ਆਪ ਹੋ ਬੈਠਾ, ਏਸ

ਨੇ ਵਜ਼ੀਰ ਦੇ ਮਰਨ ਦੀ ਜ਼ਰਾ ਭੀ ਧੁਖ ਨਾ ਨਿੱਕਲਣ ਦਿੱਤੀ, ਸਗੋਂ ਓਸ ਨੂੰ ਉਸੇ ਤਰ੍ਹਾਂ ਬੈਠਾ ਰੱਖ ਕੇ ਹਾਥੀ ਨੂੰ ਅੱਗੇ ਵਧਾ ਕਰ ਐਸੀ ਜ਼ੋਰ ਸ਼ੋਰ ਨਾਲ ਲੜਾਈ ਕੀਤੀ, ਜੋ ਦੁਰਾਨੀ ਨਠਾ ਦਿੱਤੇ।

ਮੀਰ ਮੰਨੂੰ ਲਾਹੌਰ ਤਾਂਈ ਓਨਾਂ ਦਾ ਪਿੱਛਾ ਦੱਬੀ ਗਿਆ, ਬਹੁਤ ਦੁਰਾਨੀ ਮਾਰੇ। ਛੇਕੜ ਅਹਿਮਦ ਸ਼ਾਹ ਤਾਂ ਜਿਧਰੋਂ ਆਇਆ ਸੀ, ਓਧਰ ਹੀ ਮੁੜ ਗਿਆ ਤੇ ਮੀਰ ਮੰਨੂੰ ਨੇ ਲਾਹੌਰ ਦੀ ਸੂਬੇਦਾਰੀ ਜਾ ਰੋਕੀ। ਦੀਵਾਨ ਕੌੜਾ ਮੱਲ ਨੂੰ ਦੀਵਾਨੀ ਦਾ ਖ਼ਿਤਾਬ ਖਿਲਤ ਦੇ ਕੇ ਕੰਮ ਸੌਂਪ ਦਿੱਤਾ ਅਤੇ ਲਖਪਤ ਰਾਇ ਨੂੰ ਕੈਦ ਕਰ ਕੇ ਤੀਹ ਲੱਖ ਰੁਪਯਾ ਚਟੀ ਲਾਈ, ਜਿਸ ਵਿੱਚੋਂ ਬਾਈ ਲੱਖ ਤਾਂ ਓਸ ਦੀ ਜਾਇਦਾਦ ਜ਼ਬਤ ਕਰ ਕੇ ਵੱਟ ਲਿਆ ਤੇ ਬਾਕੀ ਵਿੱਚ ਕੌੜਾ ਮਲ ਨੇ ਓਸ ਨੂੰ ਇੱਕ ਪਖਾਨੇ ਬੁਰਜ ਵਿੱਚ ਕੈਦ ਰੱਖ ਕੇ ਸਿੰਘਾਂ ਦੇ ਹਵਾਲੇ ਕਰ ਰੱਖਿਆ। ਓਸ ਦੀ ਬੁਰਾਈ ਦੇ ਪ੍ਰੇਰੇ ਹੋਏ ਬਹੁਤ ਲੋਗ ਆ ਕੇ ਓਸੇ ਥਾਂ ਪਾਖਾਨੇ ਹੋਂਦੇ ਸਨ, ਓਸ ਘੋਰ ਨਰਕ ਦਾ ਛੀ ਮਹੀਨੇ ਕਸ਼ਟ ਭੋਗ ਕੇ ਛੇਕੜ ਦੋਜ਼ਖ ਵਿੱਚ ਜਾ ਪਿਆ।

ਏਸੇ ਕਰ ਕੇ ਪਰਮੇਸ਼੍ਵਰ ਨਜਾਇਕਾਰੀ ਸਭ ਨੇ ਮੰਨਿਆ ਹੈ। ਜੀਵ ਨੂੰ ਕਰਮ ਕਰਨ ਵਿੱਚ ਤਾਂ ਸੁਤੰਤ੍ਰਤਾ ਹੈ ਤੇ ਆਪਣੇ ਕਰਮਾਂ ਦਾ ਫ਼ਲ ਭੋਗਣ ਵਿੱਚ ਪ੍ਰਤੰਤ੍ਰਤਾ ਹੈ।

ਲਖੂ ਨੇ ਜੈਸੇ ਜ਼ੁਲਮ ਸਿੰਘਾਂ ਨਾਲ ਕੀਤੇ ਸਨ, ਈਸ਼੍ਵਰ ਨੇ ਤੈਸੇ ਦੁੱਖ ਓਸ ਨੂੰ ਭੁਗਾਏ। ਏਹ ਲਖਪਤ ਤੇ ਜਸਪਤ ਦੋਵੇਂ ਖਤ੍ਰੀ ਭਾਈ ਡਾਢੇ ਜ਼ਾਲਮ ਹੋਏ ਹਨ ਤਾਂ ਹੀ ਅੱਜ ਤੱਕ ਸਭ ਸਿੱਖ ਓਨ੍ਹਾਂ ਨੂੰ ਜੱਸੂ ਭੱਸੂ ਆਖਦੇ ਰਹਿੰਦੇ ਹਨ।

ਜਦ ਸਿੰਘਾਂ ਦਾ ਦਲ ਬਸੌਲੀ ਤੇ ਪਠਾਨਕੋਟ ਦੇ ਇਰਦ ਗਿਰਦ ਲਖਪਤ ਦੀਵਾਨ ਨਾਲ (ਘੱਲੂਘਾਰਾ) ਭਾਰਾ ਜੰਗ ਕਰ ਕੇ ਮਾਲਵੇ ਦੇਸ਼ ਵਿੱਚ ਜਾ ਰਿਹਾ ਸੀ ਤਾਂ ਚਾਰ ਕੁ ਮਹੀਨੇ ਵਿੱਚ ਸਭ ਦੇ ਜ਼ਖ਼ਮ ਰਾਜ਼ੀ ਹੋ ਗਏ ਤੇ ਨਾਲੇ ਜੇਹੜੇ ਸਿੰਘ ਓਸ ਬਿਪਤਾ ਦੇ ਸਮੇਂ ਪਹਾੜਾਂ ਵਿੱਚ ਵੜ ਗਏ ਸਨ, ਉਨ੍ਹਾਂ ਵਿੱਚੋਂ ਅਨੇਕ ਤਾਂ ਪਹਾੜੀ ਰਾਜਿਆਂ ਨੇ ਸੂਬੇ ਦੇ ਹੁਕਮ ਅਨੁਸਾਰ ਫੜ ਕੇ ਮਰਵਾ ਸਿੱਟੇ, ਬਾਕੀ ਭੇਸ ਬਦਲ-ਬਦਲ ਕੇ ਮਾਲਵੇ ਪੰਥ ਵਿੱਚ ਆ ਮਿਲੇ। ਏਸ ਘੱਲੂਘਾਰੇ ਵਿੱਚ ਸੱਤ ਕੁ ਹਜ਼ਾਰ ਸਿੰਘ ਸ਼ਹੀਦ ਹੋਇਆ, ਸੋਈ ਉਤਨੇ ਕੁ ਨਵੇਂ ਸਿੰਘ ਹੋਰ ਸਜ ਗਏ।

ਜਦ ਕਾਬਲੀ ਆਏ ਤੇ ਲਾਹੌਰ ਤੇ ਸਰਹੰਦ ਦੋਹਾਂ ਬਾਦਸ਼ਾਹੀ ਦਲਾਂ ਦਾ ਭੇੜ ਹੋ ਪਿਆ ਤਾਂ ਮੁਲਕ ਮਾਲਵੇ ਤੇ ਪੰਜਾਬ ਵਿੱਚ ਫੇਰ ਖਰੂਦ ਮਚ ਗਿਆ। ਲੁਟੇਰੇ ਲੋਗਾਂ ਨੇ ਲੁੱਟ ਮਾਰ ਦੀ ਧੂਮ ਧਾਮ ਕਰ ਦਿੱਤੀ। ਛੀ ਮਹੀਨੇ ਜਦ ਤੱਕ ਮੀਰ ਮੰਨੂੰ ਦਾ ਸਿੱਕਾ ਨਾ ਬੈਠਾ ਤਦ ਤਾਂਈਂ ਲੁਟੇਰੇ ਲੋਗਾਂ ਨੇ ਚੰਗੇ ਹੱਥ ਰੰਗੇ।

## ੬੬. ਰਾਮਗੜ੍ਹ ਦਾ ਕਿਲ੍ਹਾ ਬਨਾਉਣਾ ਤੇ ਓਥੇ ਜੁੱਧ ਹੋਣਾ

ਓਸੇ ਸਮੇਂ ਸਿੰਘਾਂ ਨੇ ਗੁਰਮਤਾ ਕਰ ਕੇ ਸ੍ਰੀ ਅੰਮ੍ਰਿਤਸਰ ਵਿੱਚ ਰਾਮਸਰ ਤੀਰਥ ਦੇ ਕਿਨਾਰੇ ਸੰ. ੧੮੦੭ ਬਿ. ਵਿੱਚ ਇੱਕ ਕੱਚਾ ਕਿਲ੍ਹਾ ਰਾਮਗੜ੍ਹ ਨਾਮੀ ਉਸਾਰਿਆ, ਜਿਸ ਦੇ ਨਿਸ਼ਾਨ ਬੁਰਜ ਕੰਧਾਂ ਅਸਾਂ ਅੱਖੀਂ ਵੇਖੇ ਹਨ। ਹੁਣ ਓਥੇ ਗੁਰਦੁਆਰੇ ਦੇ ਪੁਜਾਰੀਆਂ ਨੇ ਆਪਣੀ ਮਰਜ਼ੀ ਦੇ ਮਕਾਨ ਬਣਾ ਲੀਤੇ। ਕੁਛ ਬੁਰਜ ਖੜੇ ਭੀ ਹਨ। ਓਸ ਕਿਲ੍ਹੇ ਦੇ ਚੁਫੇਰੇ ਸਿੰਘਾਂ ਨੇ ਜੇਹੜੀ ਪੈਲੀ ਬੀਜੀ ਸੀ, ਓਸ ਜ਼ਮੀਨ ਦਾ ਨਾਮ ਰਾਮ ਰੌਣੀ ਮਸ਼ਹੂਰ ਹੋ ਗਿਆ, ਜੋ ਹੁਣ ਤੱਕ ਬੋਲੀ ਜਾਂਦੀ ਹੈ। ਏਸ ਕਿਲ੍ਹੇ ਵਿੱਚ ਏਧਰੋਂ ਓਧਰੋਂ ਜੰਗੀ ਸਾਮਾਨ, ਘਾਟ, ਅੰਨ ਦਾ ਜ਼ਖੀਰਾ ਸਿੰਘਾਂ ਨੇ ਬਹੁਤ ਕੱਠਾ ਕਰ ਲਿਆ। ਮੀਰ ਮੰਨੂੰ ਨੇ ਸਿੰਘਾਂ ਦੇ ਬੰਦੋਬਸਤ ਵਾਸਤੇ ਗਸ਼ਤੀ ਫੌਜ ਚੜ੍ਹਾ ਦਿੱਤੀ ਤੇ ਪਹਾੜੀ ਰਾਜਿਆਂ ਨੂੰ ਲਿਖ ਭੇਜਿਆ, ਤੁਸੀਂ ਆਪਣੇ ਆਪਣੇ ਦੇਸ ਵਿੱਚ ਕਿਸੇ ਸਿੰਘ ਨੂੰ ਵੜਨ ਨਹੀਂ ਦੇਣਾ। ਜੇੜ੍ਹਾ ਮਿਲੇ ਤਾਬੜ ਤੋੜ ਫੜ ਕੇ ਮੇਰੇ ਪਾਸ ਲਾਹੌਰ ਭੇਜ ਦਿਓ। ਜਾਲੰਧਰ ਵਿੱਚ ਅਦੀਨਾ ਬੇਗ ਖਾਂ ਨੂੰ ਦੁਆਬੇ ਦਾ ਹਾਕਮ ਕੀਤਾ। ਹੋਰ ਸਿਆਲਕੋਟ ਜਿਹਲਮ, ਰੁਤਾਸ ਆਦਿਕ ਕਥਨੀ ਸਭਨੀ ਥਾਂਈ ਆਪਣੇ ਆਦਮੀ ਹਾਕਮ ਕਰ ਕੇ ਸਿੱਖਾਂ ਦੇ ਮਾਰਨ ਫੜਨ ਦਾ ਹੁਕਮ ਦੇ ਦਿੱਤਾ। ਜੇਹੜੇ ਸਿੱਖ ਫੜੇ ਹੋਏ ਲਾਹੌਰ ਜਾਂਦੇ, ਓਹ ਸਭ ਨਿਖਾਸ ਚੌਕ ਵਿੱਚ ਕਤਲ

ਕੀਤੇ ਜਾਂਦੇ। ਪਰ ਸਿੰਘ ਭੀ ਐਸੇ ਜ਼ੋਰਾਵਰ ਤੇ ਸੂਰਬੀਰ ਸਨ, ਜੋ ਓਨਾਂ ਦੇ ਕਾਬੂ ਬਹੁਤ ਘੱਟ ਚੜ੍ਹਦੇ।

ਛੇਕੜ ਅੰਮ੍ਰਿਤਸਰ ਵੈਸਾਖੀ ਨੂੰ ਪੰਜ ਸੱਤ ਹਜ਼ਾਰ ਸਿੰਘ ਕੱਠਾ ਹੋਯਾ ਸੁਣ ਕੇ ਮੀਰ ਮੰਨੂੰ ਨੇ ਕੌੜਾਮਲ ਤੇ ਅਦੀਨਾ ਬੇਗ ਖਾਂ ਸਦੀਕ ਬੇਗ ਆਦਿਕ ਅਫਸਰਾਂ ਨੂੰ ਫੌਜ ਦੇ ਕੇ ਅੰਮ੍ਰਿਤਸਰ ਭੇਜ ਦਿੱਤਾ। ਸਿੰਘ ਭੀ ਮੋਰਚੇ ਬੰਨ੍ਹ ਕੇ ਰਾਮਗੜ੍ਹ ਦੇ ਪਾਸ ਸਾਹਮਣੇ ਹੋ ਖੜੋਤੇ। ਜਦ ਏਹ ਖ਼ਬਰ ਦੇਸ ਵਿੱਚ ਹੋਈ ਤਾਂ ਆਪਣੇ ਆਪਣੇ ਘਰਾਂ ਤੋਂ ਘੋੜੇ, ਖੱਚਰ, ਊਠ ਆਟੇ ਦਾਣੇ ਦੇ ਲੱਦ ਲੱਦ ਕੇ ਬਹੁਤ ਸਿੰਘ ਲੈ ਆਏ। ਦੋ ਮਹੀਨੇ ਮੋਰਚੇ ਲੱਗੇ ਰਹੇ। ਸ਼ਾਹੀ ਸੈਨਾ ਤੋਂ ਕਿਲ੍ਹਾ ਨਾ ਟੁੱਟਾ, ਪਰ ਘਾਹ ਦਾਣਾ ਮੁੱਕੇ ਤੋਂ ਜਦ ਸਿੰਘਾਂ ਨੇ ਬਾਹਰ ਹੋ ਕੇ ਸ਼ਹੀਦ ਹੋਣ ਦੀ ਮੱਥ ਲਈ, ਓਦੋਂ ਮੀਰ ਮੰਨੂੰ ਦੀ ਤਰਫੋਂ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਭੀ ਲੜਨ ਆਇਆ ਹੋਇਆ ਸੀ। ਇੱਕ ਵਾਰੀ ਏਸ ਜੱਸਾ ਸਿੰਘ ਦੀ ਬਾਬਤ ਝੂਠੀ ਜਾਂ ਸੱਚੀ ਏਹ ਗੱਲ ਉਡ ਗਈ ਸੀ ਕਿ ਏਸ ਦੇ ਘਰ ਬੇਟੀ ਜੰਮੀ ਸੀ ਤਾਂ ਇਸ ਦੀ ਸਿੰਘਣੀ ਨੇ ਪਾਰ ਬੁਲਾਈ। ਏਸ ਗੱਲੋਂ ਤਨਖਾਹੀਯਾ ਕਰ ਕੇ ਪੰਥ ਖਾਲਸੇ ਨੇ ਏਸ ਦੀ ਵਰਤਣ ਛੱਡ ਦਿੱਤੀ ਸੀ। ਏਸ ਗੱਲ ਤੇ ਗ਼ੁੱਸੇ ਹੋ ਕੇ ਆਪਣੇ ਚੋਹਾਂ ਭਾਈਆਂ ਤੇ ਸੌ ਅਸਵਾਰ ਸਮੇਤ ਅਦੀਨਾ ਬੇਗ ਖਾਂ ਪਾਸ ਨੌਕਰ ਜਾ ਰਿਹਾ ਸੀ। ਹੁਣ ਸ਼ਾਹੀ ਹੁਕਮ ਅਨੁਸਾਰ ਸਿੰਘਾਂ ਨਾਲ ਲੜਦਾ ਤਾਂ ਸੀ, ਪਰ ਮਨੋ ਤਨੋ ਚਾਹੁੰਦਾ ਸੀ, ਜੋ ਕਿਵੇਂ ਸਿੰਘਾਂ ਨਾਲ ਰਲ ਜਾਵਾਂ ਕਿਉਂਕਿ ਮੇਰਾ ਧਰਮ ਨਹੀਂ, ਜੋ ਗੁਰ ਭਾਈ ਉੱਪਰ ਤੀਰ ਗੋਲੀ ਚਲਾਵਾਂ। ਏਹੋ ਸੋਚ ਸੋਚ ਕੇ ਓੜਕ ਤੀਰ ਨਾਲ ਬੰਨ ਕੇ ਏਦਾਂ ਦੀ ਚਿੱਠੀ ਸਿੰਘਾਂ ਪਾਸ ਭੇਜ ਦਿੱਤੀ ਜੋ ਮੈਨੂੰ ਖਾਲਸਾ ਮੇਲ ਲਵੇ ਤਾਂ ਮੈਂ ਆ ਜਾਵਾਂ। ਪੰਥ ਖਾਲਸੇ ਨੇ ਉਸੇ ਤਰ੍ਹਾਂ ਤੀਰ ਨਾਲ ਜਵਾਬ ਦਿੱਤਾ ਕਿ ਅਸੀਂ ਬੜੀ ਖ਼ੁਸ਼ੀ ਨਾਲ ਤੁਹਾਨੂੰ ਮੇਲਦੇ ਹਾਂ, ਤੁਸੀਂ ਆ ਜਾਓ। ਏਹ ਚਿੱਠੀ ਪੜ੍ਹ ਕੇ ਸਰਦਾਰ ਜੱਸਾ ਸਿੰਘ ਆਪਣੇ ਸਾਥੀਆਂ ਸਮੇਤ ਰਾਤ ਦੇ ਵਕਤ ਮੁਸਲਮਾਨਾਂ ਦਾ ਮੈਗਜ਼ੀਨ ਲੈ ਕੇ ਕਿਲ੍ਹੇ ਵਿੱਚ ਚਲਾ ਆਇਆ। ਕਈ ਦਿਨ ਅੰਦਰੋਂ ਫੇਰ ਸਿੰਘ ਲੜਦੇ ਰਹੇ ਤੇ ਰਾਤ ਨੂੰ ਸ਼ਾਹੀ ਸੈਨਾ ਪਰ ਮਾਰੋ ਮਾਰ ਭੀ ਕਰ ਜਾਂਦੇ ਰਹੇ।

## ੬੭. ਅਹਿਮਦ ਸ਼ਾਹ ਦਾ ਤੀਜਾ ਹੱਲਾ ਸੰ. ੧੮੦੮ ਬਿ:

ਅਜੇ ਕਿਸੇ ਦੀ ਜਿੱਤ ਹਾਰ ਨਹੀਂ ਹੋਈ ਸੀ ਕਿ ਅਹਿਮਦ ਸ਼ਾਹ ਦੁਰਾਨੀ ਦੇ ਆਉਣ ਦੀ ਅਵਾਈ ਉਡ ਪਈ, ਜਿਸ ਨੂੰ ਸੁਣਦੇ ਸਾਰ ਮੀਰ ਮੰਨੂੰ ਦੇ ਛਕੇ ਛੁਟ ਗਏ, ਕਿਉਂਕਿ ਏਸ ਦੀ ਫੌਜ ਨੂੰ ਸਿੰਘਾਂ ਨੇ ਜਰਜਰੀ ਕਰ ਕੇ ਥਕਾ ਛੱਡਿਆ ਸੀ। ਦੁਰਾਨੀਆਂ ਨਾਲ ਟੱਕਰ ਖਾਣ ਜੋਗੀ ਨਾ ਦੇਖ ਕੇ ਦੀਵਾਨ ਕੌੜਾ ਮਲ ਦੇ ਰਾਹੀਂ ਸਿੰਘਾਂ ਨਾਲ ਰਾਲ ਮਾਲ ਕਰ ਸਹਾਇਤਾ ਚਾਹੀ, ਨਾਲੇ ਅਹਿਮਦ ਸ਼ਾਹ ਪਾਸ ਅਰਜ਼ੀ ਭੇਜ ਦਿੱਤੀ ਕਿ ਮੈਂ ਆਪਦਾ ਤਾਬੇਦਾਰ ਹਾਂ, ਜੋ ਮਰਜ਼ੀ ਚਾਹੋ ਈਨ ਮਨਾ ਲੈ। ਫੇਰ ਚਨਾਬ ਨਦੀ ਦੇ ਕਿਨਾਰੇ ਆਪ ਭੀ ਕਾਬੁਲੀ ਬਾਦਸ਼ਾਹ ਨੂੰ ਜਾ ਮਿਲਿਆ, ਪੰਦਰਾਂ ਲੱਖ ਰੁਪਯਾ ਨਕਦ ਨਜ਼ਰ ਕੀਤਾ ਅਤੇ ਜੇੜ੍ਹਾ ਮਾਮੁਲਾ ਪਰਗਣੇ ਸਜਾਲਕੋਟ ਤੇ ਗੁਜਰਾਤ ਦਾ ਨਾਦਰ ਸ਼ਾਹ ਨੂੰ ਸੂਬਾ ਖਾਨ ਬਹਾਦਰ ਤੇ ਬਿਜੈ ਖਾਂ ਭੇਜਦੇ ਰਹੇ। ਓਹੋ ਏਸ ਨੇ ਅੱਗੇ ਨੂੰ ਦੇਣਾ ਮੰਨ ਕੇ ਲਿਖਤ ਕਰ ਦਿੱਤੀ ਤਾਂ ਅਹਿਮਦ ਸ਼ਾਹ ਪਿੱਛੇ ਨੂੰ ਮੁੜਿਆ।

## ੬੮. ਸੂਬੇ ਦੀ ਸਿੰਘਾਂ ਨਾਲ ਸੁਲ੍ਹਾ ਸਫ਼ਾਈ ਤੇ ਸਿੰਘਾਂ ਦੀ ਮਦਦ ਨਾਲ ਮੁਲਤਾਨ ਫਤੇ ਕਰਨਾ

ਜਦ ਮੀਰ ਮੰਨੂੰ ਦੀ ਏਹ ਚਾਲ ਦਿੱਲੀ ਦੇ ਬਾਦਸ਼ਾਹ ਨੇ ਸੁਣੀ (ਜੋ ਓਦੋਂ ਹੀ ਸਫਦਰ ਜੰਗ ਲਖਨਊ ਦੇ ਸੂਬੇ ਦੀ ਮਦਦ ਨਾਲ ਤਖ਼ਤ ਉੱਪਰ ਬੈਠਾ ਸੀ) ਤਾਂ ਗ਼ੁੱਸੇ ਦਾ ਪਰਵਾਨਾ ਲਿਖਿਆ ਤੇ ਮੀਰ ਮੰਨੂੰ ਤੋਂ ਮੁਲਤਾਨ ਛੁਡਾ ਕੇ ਸ਼ਾਹ ਨਿਵਾਜ਼ ਨੂੰ ਮੁਲਤਾਨ ਦਾ ਸੂਬਾ ਬਣਾ ਕਰ ਦਿਪਾਲ ਪੁਰ ਦੇ ਰਸਤੇ ਮੁਲਤਾਨ ਪਹੁੰਚਾ ਦਿੱਤਾ। ਮੀਰ ਮੰਨੂੰ ਨੇ ਏਸ ਗੱਲੋਂ ਗ਼ੁੱਸਾ ਖਾ ਕੇ ਦੀਵਾਨ ਕੌੜਾਮਲ ਨੂੰ ਹੁਕਮ ਦਿੱਤਾ ਕਿ ਮੁਲਤਾਨੋਂ ਸ਼ਾਹ ਨਿਵਾਜ਼ ਨੂੰ ਕੱਢ ਕੇ ਪਹਿਲੇ ਵਾਂਗੂੰ ਉੱਥੋਂ ਦੀ ਹਕੂਮਤ ਤੂੰ ਕਰ। ਕੌੜਾਮੱਲ ਨੇ ਸਿੰਘਾਂ ਦੀ ਬਹਾਦਰੀ ਤੇ ਨਿਸ਼ਕਪਟ ਭੋਲੇ ਭਾਲੇ ਸੁਭਾਵਾਦੀ ਬਹੁਤ ਸਾਰੀ

ਵੱਡਜਾਈ ਮੀਰ ਮੰਨੂੰ ਪਾਸ ਕਰ ਕੇ ਓਸ ਨੂੰ ਰਿਝਾ ਲਿਆ ਤੇ ਸਿੰਘਾਂ ਨੂੰ ਆਖਿਆ, ਤੁਸੀਂ ਅੱਠ ਆਨੇ ਪਜਾਦਾ, ੧) ਰੁਪਯਾ ਅਸਵਾਰ, ੫) ਪੰਜ ਰੁਪਏ ਸਰਦਾਰ ਤੇ ਨਾਲੇ ਸੁੱਖੇ ਦੀ ਮਿੱਠੀ ਦੇਗ ਮੈਥੋਂ ਰੋਜ਼ ਲਵੋ ਤੇ ਮੇਰੇ ਨਾਲ ਮੁਲਤਾਨ ਚੱਲ ਕੇ ਆਪਣੇ ਵੈਰੀ ਖਾਨ ਬਹਾਦਰ ਦੇ ਪੁੱਤ੍ਰ ਨੂੰ ਸੋਧੋ।

ਏਹ ਗੱਲ ਸੁਣਦੇ ਸਾਰ ਸਭ ਸਿੰਘ ਓਸ ਦਾ ਬਚਨ ਮੰਨ ਕੇ ਤਿਆਰ ਹੋ ਗਏ। ਖਾਨ ਬਹਾਦਰ ਦੇ ਪੁੱਤ੍ਰ ਨੂੰ ਸੋਧਣ ਲਈ ਬੜੇ ਉਤਸ਼ਾਹ ਨਾਲ ਹੋਰ ਭੀ ਮਝੈਲ ਮਲਵਈ 'ਕੱਠੇ ਆ ਹੋਏ। ਬਾਰਾਂ ਤੇਰਾਂ ਹਜ਼ਾਰ ਸਿੰਘ ਬੜੀ ਖ਼ੁਸ਼ੀ ਨਾਲ ਉਸ ਦੇ ਨਾਲ ਚੜ੍ਹ ਬੈਠਾ। ਫੇਰ ਤਾਂ ਮੀਰ ਮੰਨੂੰ ਨੇ ਭੀ ਖ਼ੁਸ਼ ਹੋ ਕੇ ਬਹੁਤ ਮਦਦ ਕੀਤੀ। ਫੱਗਣ ਸੰ. ੧੮੦੮ ਬਿ. ਨੂੰ ਸ਼ਾਹ ਨਿਵਾਜ਼ ਨਾਲ ਸਿੰਘਾਂ ਨੇ ਫਾਗ ਜਾ ਖੇਲਿਆ। ਓਸ ਨੂੰ ਮੁਲਤਾਨ ਵਿੱਚ ਜਾ ਘੇਰਿਆ, ਗੋਲੇ, ਗੋਲੀ, ਕੁਮਕੁਮੇ, ਤੀਰ, ਪਿਚਕਾਰੀਆਂ, ਗੁਲਾਲ ਦੀਆਂ ਮੁੱਠਾਂ, ਗੁਬਾਰੇ ਮਾਰ ਮਾਰ ਦੀ ਅਵਾਜ਼, ਧਮਾਰ ਰਾਗ ਗਾਉਂਦੇ ਹੋਏ ਸਿੰਘਾਂ ਨੇ ਬਹੁਤ ਸਾਰੇ ਬੁਕਾਰੇ ਕਰ ਕਰ ਹੋਲਾ ਖੇਡਿਆ, ਛੀ ਮਹੀਨੇ ਜੰਗ ਲੱਗਾ ਰਿਹਾ। ਕੌੜਾਮੱਲ ਨੇ ਵੱਡਿਆਂ ਵੱਡਿਆਂ ਸਿੰਘਾਂ ਨੂੰ ਅੱਗੇ ਕਰ ਦਿੱਤਾ, ਸਿੰਘਾਂ ਨੇ ਦਾਣਾ, ਘਾਸ, ਕਿਲ੍ਹੇ ਵਿੱਚ ਜਾਣਾ ਰੋਕ ਕੇ ਸ਼ਹਿਰ ਵਿੱਚੋਂ ਰਸਤ ਲਿਆਉਣ ਦਾ ਬੰਦੋਬਸਤ ਕਰ ਲੀਤਾ।

## ੬੯. ਸ਼ਾਹ ਨਿਵਾਜ਼ ਦਾ ਮਰਨਾ

ਓਧਰ ਜਦ ਭੁੱਖ ਨੇ ਦੁੱਖ ਦਿੱਤਾ ਤਾਂ ਸ਼ਾਹ ਨਿਵਾਜ਼ ਬਾਹਰ ਨਿੱਕਲ ਕੇ ਲੜਨ ਲੱਗਾ। ਭਲਾ ਮੈਦਾਨ ਵਿੱਚ ਆਏ ਸ਼ਿਕਾਰ ਨੂੰ ਸਿੰਘ ਕਦੋਂ ਛੱਡਦੇ ਸਨ? ਹੱਲਾ ਕਰ ਦਿੱਤਾ, ਤਲਵਾਰਾਂ ਸੂਤ ਸੂਤ ਕਰ ਜਵਾਰ ਵਾਂਗੂੰ ਵਾਢੀ ਪਾ ਦਿੱਤੀ। ਬੇਸ਼ੁਮਾਰ ਆਦਮੀ ਮਾਰ ਮੁਕਾਏ। ਭੀਮ ਸਿੰਘ ਬਹਾਦਰ ਨੇ ਐਡੀ ਫੁਰਤੀ ਕੀਤੀ ਕਿ ਸ਼ਾਹ ਨਿਵਾਜ਼ ਦਾ ਸਿਰ ਹਾਥੀ ਉੱਤੋਂ ਕੱਟ ਕੇ ਨੇਜ਼ੇ ਪਰ ਟੰਗ ਲਿਆਇਆ ਤੇ ਕੌੜਾ ਮੱਲ ਅੱਗੇ ਆ ਰੱਖਿਆ। ਕੌੜਾ ਮੱਲ ਫਤੇ ਦੇ ਨਗਾਰੇ ਵਜਾ ਕੇ ਰੱਖੜੀ ਵਾਲੇ ਦਿਨ ਕਿਲ੍ਹੇ ਵਿੱਚ ਜਾ ਵੜਿਆ।

ਭੀਮ ਸਿੰਘ ਨੂੰ ਕੜਜਾਂ ਦੀ ਜੋੜੀ, ਸ਼ਸਤ੍ਰ ਬਸਤ੍ਰ, ਸੰਜੋਏ, ਚੰਗਾ ਘੋੜਾ ਇਨਾਮ ਦੇ ਕੇ ਬੜੀ ਇੱਜ਼ਤ ਵਧਾਈ। ਹੋਰ ਸਭ ਸਿੰਘਾਂ ਨੂੰ ਰੇਸ਼ਮੀ ਖੇਸ ਲੁੰਙੀਆਂ, ਲਾਚੇ ਸਰਦਾਰਾਂ ਸਮੇਤ, ਜਥਾਜੋਗ ਇਨਾਮ ਤੇ ਪਿਛਲੀ ਤਲਬ ਦੇ ਕੇ ਖ਼ੁਸ਼ੀ ਲਈ। ਸੁੱਖੇ ਦੀ ਮਿੱਠੀ ਦੇਗ ਅਤੇ ਕੜਾਹ ਪ੍ਰਸ਼ਾਦ ਛਕਾਏ।

## ੭੦. ਸ੍ਰੀ ਅੰਮ੍ਰਿਤਸਰ ਜੀ ਦਾ ਸਰੋਵਰ ਫਿਰ ਬਨਣਾ ਤੇ ਸਿੰਘਾਂ ਨੂੰ ਜਗੀਰ ਵਾਗੁਜ਼ਾਰ ਹੋਣੀ

ਏਸ ਫਤੇ ਦੀ ਖ਼ੁਸ਼ੀ ਵਿੱਚ ਮੀਰ ਮੰਨੂੰ ਨੇ ਕੌੜਾ ਮੱਲ ਨੂੰ ਮੁਲਤਾਨ ਦੀ ਸੂਬੇਦਾਰੀ ਤੇ ਮਹਾਰਾਜਗੀ ਦਾ ਖਿਤਾਬ, ਖਿਲਤ ਬਖਸ਼ਿਆ। ਜਦਪਿ ਦੀਵਾਨ ਕੌੜਾ ਮੱਲ ਤਾਂ ਪਹਿਲੇ ਹੀ ਗੁਰੂ ਕਾ ਸਿਦਕੀ ਸਿੱਖ ਸੀ, ਪਰ ਹੁਣ ਤਾਂ ਪ੍ਰਤੱਖ ਜਾਣ ਗਿਆ ਕਿ ਏਹ ਫਤੇ ਗੁਰੂ ਖਾਲਸੇ ਦੀ ਕ੍ਰਿਪਾ ਨਾਲ ਮੈਨੂੰ ਮਿਲੀ ਹੈ। ਯਾਰਾਂ ਹਜ਼ਾਰ ਰੁਪਯਾ ਨਕਦ ਸ੍ਰੀ ਗੁਰੂ ਰਾਮਦਾਸ ਜੀ ਦੀ ਨਜ਼ਰ ਦੇਕਰ, ਤਾਲਾਬ ਅੰਮ੍ਰਿਤਸਰ ਜੋ ਲਖਪਤ ਰਾਇ ਨੇ ਬਿਜੈ ਖਾਂ ਸੂਬੇ ਦੇ ਸਮੇਂ ਮਿੱਟੀ ਨਾਲ ਭਰਵਾ ਛੱਡਿਆ ਸੀ, ਮਿੱਟੀ ਕਢਵਾ ਕੇ ਖੂਹਾਂ ਦੇ ਪਾਣੀ ਨਾਲ ਭਰਵਾ ਦਿੱਤਾ। ਏਸ ਕੰਮ ਵਿੱਚ ਸਿੰਘਾਂ ਤੇ ਸੰਗਤਾਂ ਨੇ ਭੀ ਬੇਓੜਕੀ ਟਹਿਲ ਕੀਤੀ ਤੇ ਸੰਨ ੧੮੦੯ ਬਿ. ਨੂੰ ਦੀਪਮਾਲਾ ਦਾ ਮੇਲਾ ਫੇਰ ਕਈ ਬਰਸ ਪਿੱਛੋਂ ਕੀਤਾ। ਮਹਾਰਾਜੇ ਕੌੜਾ ਮੱਲ ਨੇ ਮੀਰ ਮੰਨੂੰ ਪਾਸ ਸਿੰਘਾਂ ਦੀ ਬਹੁਤ ਸਿਫਾਰਸ਼ ਤੇ ਬਹਾਦਰੀ ਜਿਤਲਾ ਕੇ ਸਿੰਘਾਂ ਨੂੰ ਨਿਚੱਲੇ ਰੱਖਣ ਵਾਸਤੇ ਪਰਗਨਾ ਚੂਹਨੀ ਤੇ ਝੁਬਾਲ ਜੋ ਕਈ ਵਾਰੀ ਪੰਥ ਦੇ ਹੱਥ ਆ ਕੇ ਜ਼ਬਤ ਹੁੰਦਾ ਰਿਹਾ ਸੀ, ਵਾਗੁਜ਼ਾਰ ਕਰਾ ਦਿੱਤਾ।

## ੭੧. ਅਹਿਮਦ ਸ਼ਾਹ ਅਬਦਾਲੀ ਦਾ ਚੌਥਾ ਹੱਲਾ
## ਸੰ. ੧੮੧੦ ਬਿ. ਵਿੱਚ ਪੰਜਾਬ ਫਤੇ ਕਰਨੀ

ਮੁਲਤਾਨ ਫਤੇ ਕਰ ਕੇ ਮੀਰ ਮੰਨੂੰ ਨੇ ਸਰਹੰਦ ਵੀ ਆਪਣੇ ਕਬਜ਼ੇ ਕਰ ਕੇ ਓਥੇ ਆਪਣੇ ਮਿਤ੍ਰ ਸਦੀਕ ਬੇਗ ਨੂੰ ਸੂਬਾ ਕਾਇਮ ਕਰ ਦਿੱਤਾ। ਇੱਕ ਤਾਂ ਸਿੰਘਾਂ ਨਾਲ ਅੱਛੀ ਬਣ ਗਈ ਸੀ ਤੇ ਦੂਸਰੇ ਮੁਲਤਾਨ, ਸਰਹੰਦ, ਲਾਹੌਰ ਏਹ ਤਿੰਨ ਸੂਬੇਦਾਰੀਆਂ ਹੱਥ ਆਉਣ ਕਰ ਕੇ ਮੀਰ ਮੰਨੂੰ ਦੀਆਂ ਅੱਖਾਂ ਅੱਗੇ ਸਰ੍ਹੋਂ ਫ਼ੁੱਲ ਗਈ। ਦੋਹਾਂ ਬਾਦਸ਼ਾਹਾਂ ਨੂੰ ਠੁੱਠ ਦਿਖਾਇਆ, ਮਾਂਹ ਦੇ ਆਟੇ ਵਾਂਗੂ ਆਕੜ ਬੈਠਾ।

ਸ਼ਾਹਦੁਰਾਨੀ ਨੇ ਆਪਣਾ ਮਾਮੂਲਾ ਲੈਣ ਵਾਸਤੇ ਦੋ ਤਿੰਨ ਵਾਰੀ ਲਿਖਿਆ। ਜਦ ਕੋਈ ਜਵਾਬ ਏਧਰੋਂ ਨਾ ਗਿਆ ਤਾਂ ਸ਼ਾਹ ਨੇ ਆਪਣੇ ਮਾਤਬਰ ਜੀਉਣ ਮੱਲ ਨੂੰ ਭੇਜਿਆ, ਪਰ ਨਵਾਬ ਮੀਰ ਮੰਨੂੰ ਨੇ ਫੇਰ ਵੀ ਟਾਲਾ ਵਾਲਾ ਕਰ ਛੱਡਿਆ। ਅਹਿਮਦ ਸ਼ਾਹ ਅਬਦਾਲੀ ਨੇ ਸੋਚਿਆ ਕਿ ਮੀਰ ਮੰਨੂੰ ਨੇ ਤਾਂ 'ਨੈ ਲੰਘੀ ਖ੍ਵਾਜਾ ਵਿਸਰਯਾ' ਏਹ ਗੱਲ ਕੀਤੀ, ਚਲੋ ਹੁਣ ਆਪ ਹੀ ਹਿੰਮਤ ਕਰੀਏ।

ਅਹਿਮਦ ਸ਼ਾਹ ਅਬਦਾਲੀ ਸੰਮਤ ੧੮੧੦ ਬਿ. ਦੇ ਲੱਗਦੇ ਹੀ ਚੌਥੀ ਵਾਰੀ ਫੇਰ ਹਿੰਦੁਸਤਾਨ ਵੱਲ ਚੜ੍ਹ ਆਇਆ। ਨਵਾਬ ਮੀਰ ਮੰਨੂੰ ਨੇ ਏਹ ਸੁਣ ਕੇ ਸੱਤ੍ਰ ਕੁ ਹਜ਼ਾਰ ਅਸਵਾਰ ਆਪਣਾ ਕੱਠਾ ਕਰ ਲਿਆ ਤੇ ਮਹਾਰਾਜੇ ਕੌੜਾ ਮੱਲ, ਸਦੀਕ ਬੇਗ, ਅਦੀਨਾ ਬੇਗ, ਕਰਮ ਬਖ਼ਸ਼ ਆਦਿਕ ਆਪਣੇ ਤਾਬੇਦਾਰਾਂ ਨੂੰ ਭੀ ਬੁਲਾ ਲਿਆ। ਸਭ ਆਪਣੀ ਆਪਣੀ ਫੌਜ ਲੈ ਕੇ ਲਾਹੌਰ ਆ 'ਕੱਠੇ ਹੋਏ ਤੇ ਕੌੜਾ ਮੱਲ ਦੇ ਕਹਣੇ ਕਰ ਸਿੰਘਾਂ ਨੂੰ ਭੀ ਬੁਲਾ ਲੀਤਾ। ਬਦਾਮੀ ਬਾਗ਼ ਦੇ ਪਾਸ ਬਹੁਤ ਪੱਕੇ ਮੋਰਚੇ ਬੰਨੇ। ਸਭ ਸਾਮਾਨ ਜੰਗੀ ਸਿਜਲ ਜਮ੍ਹਾਂ ਕਰ ਲਿਆ। ਏਤਨੇ ਨੂੰ ਅਹਿਮਦ ਸ਼ਾਹ ਅਬਦਾਲੀ ਵੀ ਰਾਵੀ ਟੱਪ ਆਇਆ। ਪਹਿਲੇ ਮੈਦਾਨ ਦੀ ਲੜਾਈ ਕਰ ਕੇ ਦੂਜੇ ਦਿਨ ਮੀਰ ਮੰਨੂੰ ਮੋਰਚਿਆਂ ਵਿੱਚ ਆ ਬੈਠਾ। ਏਹ ਬਾਹਰ ਨਾ ਨਿੱਕਲੇ ਤੇ ਪਠਾਣ ਵੀ ਏਨ੍ਹਾਂ ਉੱਤੇ ਨਾ ਪੈ ਸਕੇ। ਚਾਰ ਮਹੀਨੇ ਦੋਹਾਂ ਪਾਸਿਆਂ ਦੇ ਲਸ਼ਕਰਾਂ ਨੇ ਦੂਰ ਦੂਰ ਤੱਕ ਦੇਸ਼ ਉਜਾੜ ਕਰ ਦਿੱਤਾ। ਦੋ ਸੇਰ ਆਟਾ ਲਾਹੌਰੀ ਤੋਲ ਦਾ ਵਿਕ ਗਿਆ। ਘਾਸ, ਭੌਹ, ਤੂੜੀ ਤਾਂ ਦੋ ਸੇਰ ਭੀ ਰੁਪਏ ਦਾ ਨਾ ਮਿਲਿਆ। ਛੱਪਰ ਤੋੜ ਕੇ ਕੇ ਘੋੜਿਆਂ ਨੂੰ ਚਰਾਇ ਦਿੱਤੇ, ਲਲਕਤ ਨੇ ਭਾਰੀ ਭੋਜਲ ਦੇਖਿਆ। ਓੜਕ ਮੀਰ ਮੰਨੂੰ ਬਾਹਰ ਨਿੱਕਲ ਕੇ ਲੜਨ ਲੱਗਾ। ਤਿੰਨ ਦਿਨ ਲੜਾਈ ਕੀਤੀ, ਦੀਵਾਨ ਕੌੜਾ ਮੱਲ ਜਿਧਰ ਹੱਲਾ ਕਰੇ ਦੁਰਾਨੀਆਂ ਨੂੰ ਧੱਕ ਕੇ ਲੈ ਜਾਵੇ। ਸਭ ਨੂੰ ਏਹੋ ਖ਼ਿਆਲ ਸੀ ਕਿ ਦੁਰਾਨੀਆਂ ਦੀ ਹਾਰ ਹੋਵੇਗੀ ਤੇ ਦੁਰਾਨੀ ਭੀ ਦਹਿਲ ਖੜੋਤੇ ਸਨ। ਪਰ ਹਾਰ ਜਿੱਤ ਰੱਬ ਦੇ ਹੱਥ ਹੈ, ਦੀਵਾਨ ਕੌੜਾ ਮੱਲ ਨੇ ਹੱਲਾ ਕਰਨ ਵਾਸਤੇ ਹਾਥੀ ਨੂੰ ਐਨ ਗਾਹੜੇ ਜੰਗ ਵਿੱਚ ਜਦ ਤੇਜ਼ ਕੀਤਾ। ਤਦ ਅਚਾਨਕ ਇੱਕ ਕਬਰ ਵਿੱਚ ਹਾਥੀ ਦਾ ਪੈਰ ਧੱਸ ਗਿਆ ਤੇ ਹਾਥੀ ਸਮੇਤ ਡਿੱਗ ਪਿਆ।

ਏਸ ਵਕਤ ਅਹਿਮਦ ਸ਼ਾਹ ਅਬਦਾਲੀ ਦਾ ਸਰਦਾਰ ਜਹਾਨ ਖਾਂ ਜੋ ਨਜ਼ਦੀਕ ਸੀ, ਦੋ ਹਜ਼ਾਰ ਅਸਵਾਰ ਲੈ ਕੇ ਬਿਜਲੀ ਵਾਂਗੂ ਆ ਪਿਆ ਤੇ ਦੀਵਾਨ ਕੌੜਾ ਮੱਲ ਦਾ ਸਿਰ ਉਤਾਰ ਕੇ ਨੇਜ਼ੇ ਉੱਪਰ ਉਡੰਗ ਕੇ ਲੈ ਗਿਆ। ਫੇਰ ਤਾਂ ਪਠਾਣਾਂ ਦੀ ਚੜ੍ਹ ਮਚੀ ਤੇ ਮੁਗਲੀ ਫੌਜ ਦਾ ਦਿਲ (ਐਡੇ ਵੱਡੇ ਬਹਾਦਰ ਤੇ ਲਾਇਕ ਰਾਜੇ ਦੇ ਮਰ ਜਾਣੇ ਕਰ) ਟੁੱਟ ਗਿਆ। ਭਾਜ ਪੈ ਗਈ, ਨਵਾਬ ਮੀਰ ਮੰਨੂੰ ਤਾਂ ਓਸ ਬਹਾਦਰ ਦਾ ਮਰਣਾ ਸੁਣ ਕੇ (ਜਿੱਥੇ ਫੌਜ ਨੂੰ ਲੜਾ ਰਿਹਾ ਸੀ, ਓਥੇ ਹੀ) ਬੇਹੋਸ਼ ਹੋ ਕੇ ਡਿੱਗ ਪਿਆ। ਹੋਸ਼ ਆਈ ਤਾਂ ਹਾਥੀ ਦੌੜਾ ਕੇ ਕਿਲ੍ਹੇ ਵਿੱਚ ਜਾ ਵੜਿਆ, ਫੇਰ ਤਾਂ ਸਭ ਸਰਦਾਰ ਲੜਾਈ ਛੱਡ ਕੇ ਤਿਤਰ ਬਿਤਰ ਹੋ ਗਏ। ਸਿਰਫ ਸਿੰਘਾਂ ਨੇ ਥੋੜ੍ਹੀ ਦੇਰ ਆਪਣਾ ਮੋਰਚਾ ਕਾਇਮ ਰੱਖਿਆ ਪਰ ਏਨ੍ਹਾਂ ਦਾ ਭੀ ਜਦ ਸਰਦਾਰ ਸੁਖਾ ਸਿੰਘ ਤਰਖਾਣ ਕੰਬੋ ਮਾੜੀ ਵਾਲਾ ਜੋ ਸਭ ਤੋਂ ਵਧ ਕੇ ਸੂਰਬੀਰ ਦਲੇਰ ਸੀ, ਸ਼ਹੀਦ ਹੋ ਗਿਆ ਤਦ ਏਹ ਵੀ ਗੋਲ ਬੰਨ ਕੇ ਤੁਰ ਪਏ ਤੇ ਜਿੱਥੇ ਦੋ ਮੀਲ ਵਿੱਚ ਲੋਥ ਉੱਤੇ ਲੋਥ ਚੜ੍ਹ ਪਈ ਸੀ। ਓਨ੍ਹਾਂ ਵਿੱਚੋਂ ਚੰਗੇ ਚੰਗੇ ਹਥਯਾਰ ਘੋੜੇ ਆਦਿਕ ਸਾਮਾਨ ਲੈ ਕੇ ਕੰਜਰੀ ਦੇ ਫ਼ੁੱਲ ਕੋਲ ਆਣ ਲੱਥੇ।

ਓਧਰ ਜਦ ਮੀਰ ਮੰਨੂੰ ਨੇ ਸ਼ਹਿਰ ਬਰਬਾਦ ਹੁੰਦਾ ਦੇਖ ਕੇ ਤਾਬੇਦਾਰੀ ਮੰਨ ਲਈ ਤਾਂ ਸ਼ਾਹ ਦੁਰਾਨੀ ਨੇ ਅਮਨ ਬਖਸ਼ਿਆ ਤੇ ਆਪ ਵੀ ਰਣਭੂਮੀ ਛੱਡ ਕੇ ਸ਼ਾਲਾਮਾਰ ਬਾਗ਼ (ਲਾਹੌਰ) ਪਾਸ ਡੇਰਾ ਜਾ ਕੀਤਾ।

## ੭੨. ਮੀਰ ਮੰਨੂੰ ਨੂੰ ਮੁਆਫੀ ਤੇ ਪੰਜਾਬ ਮੁੜ ਮਿਲਣੀ

ਦੂਸਰੇ ਦਿਨ ਜਦ ਮੀਰ ਮੰਨੂੰ ਨਜ਼ਰ ਲੈ ਕੇ ਬਾਦਸ਼ਾਹ ਪਾਸ ਆਇਆ, ਤਾਂ ਓਸ ਨੇ ਬੜੇ ਆਦਰ ਨਾਲ ਪਾਸ ਬੈਠਾ ਕਰ ਪੁਛਿਆ, "ਹੁਣ ਦੱਸ ਤੇਰੇ ਨਾਲ ਕੇੜ੍ਹਾ ਸਲੂਕ ਕੀਤਾ ਜਾਵੇ?" ਮੀਰ ਮੰਨੂੰ ਬੋਲਿਆ, "ਜੇ ਤਾਂ ਆਪ ਰਹੀਮ ਕਰੀਮ (ਕ੍ਰਿਪਾਲੂ) ਬਾਦਸ਼ਾਹ ਹੋ ਤਾਂ ਪਿਛਲਾ ਕਸੂਰ ਮਾਫ਼ ਕਰੋ ਤੇ ਅੱਗੇ ਨੂੰ ਆਪਣੀ ਈਨ ਮਨਾ ਲਵੋ। ਜੇ ਤੁਸੀਂ ਜ਼ਾਲਮ (ਨਿਰਦਈ) ਹੋ ਤਾਂ ਜਿਸ ਮੌਤ ਨਾਲ ਤੁਹਾਡਾ ਜੀ ਚਾਹੇ, ਉਸੇ ਤਰ੍ਹਾਂ ਮੈਨੂੰ ਮਾਰੋ। ਜੇ ਤੁਸੀਂ ਦੌਲਤ ਦੇ ਭੁੱਖੇ ਬਯਾਪਾਰੀ ਹੋ ਤਾਂ ਦੌਲਤ ਲੈ ਕੇ ਘਰ ਨੂੰ ਜਾਓ।" ਏਹ ਤਿੰਨੇ ਉੱਤਰ ਸੁਣ ਕੇ ਬਾਦਸ਼ਾਹ ਬੋਲਿਆ, "ਜਿਵੇਂ ਹੁਣ ਤੂੰ ਮੇਰੇ ਵਸ ਪਿਆ ਹੈਂ, ਤਿਵੇਂ ਜੇ ਮੈਂ ਵੀ ਤੇਰੇ ਕਾਬੂ ਚੜ੍ਹਦਾ ਤਾਂ ਤੂੰ ਮੇਰੇ ਨਾਲ ਕੀ ਸਲੂਕ ਕਰਦਾ?" ਨਵਾਬ ਮੀਰ ਮੰਨੂੰ ਨੇ ਨਿਧੜਕ ਸੱਚ ਬੋਲ ਦਿੱਤਾ ਕਿ ਤੇਰਾ ਸਿਰ ਕੱਟ ਕੇ ਆਪਣੇ ਬਾਦਸ਼ਾਹ ਦਿੱਲੀ ਵਾਲੇ ਦੇ ਪੈਰਾਂ ਦੇ ਉੱਤੇ ਜਾ ਰੱਖਦਾ।

ਏਹ ਨਿਰਭੈਤਾ ਤੇ ਬਹਾਦਰੀ ਦੇ ਸੱਚੇ ਬਚਨ ਸੁਣ ਕਰ ਅਹਿਮਦ ਸ਼ਾਹ ਨੇ ਬਹੁਤ ਖ਼ੁਸ਼ ਹੋ ਕਰ ਪਿਛਲਾ ਗ਼ੁਨਾਹ ਮਾਫ਼ ਕਰ ਕੇ ਸਾਰੀ ਪੰਜਾਬ ਦੀ ਸੂਬੇਦਾਰੀ ਦਾ ਖਿਲਤ ਦੇ ਕਰ ਸੰਨਦ ਲਿਖ ਦਿੱਤੀ।

ਬਾਦਸ਼ਾਹ ਨੇ ਨਵਾਬ ਮੰਨੂੰ ਪਾਸੋਂ ਪੰਜਾਹ ਲੱਖ ਰੁਪਯਾ, ਨਕਦ ਤੇ ੧੧ ਘੋੜੇ, ਦੋ ਹਾਥੀ, ਸੋਨੇ ਚਾਂਦੀ ਦੇ ਕਾਠੀਆਂ, ਹੌਦੇ, ਜ਼ੇਵਰਾਂ ਸਮੇਤ ਨਜ਼ਰ ਲੈ ਕੇ ਕਾਬੁਲ ਦਾ ਰਾਹ ਲੀਤਾ।

## ੭੩. ਅਹਿਮਦ ਸ਼ਾਹ ਦਾ ਕਸ਼ਮੀਰ ਪਰ ਦਖਲ ਕਰ ਲੈਣਾ

ਲਾਹੌਰ ਤੁਰਨ ਤੋਂ ਪਹਿਲੇ ਹੀ ਬਾਦਸ਼ਾਹ ਨੇ ਅਬਦੁਲੇ ਖਾਂ ਛੋਟੇ ਬਖ਼ਸ਼ੀ ਨੂੰ ਫੌਜ ਦੇ ਕਰ ਕਸ਼ਮੀਰ ਨੂੰ ਤੋਰ ਕੇ ਆਖਿਆ, "ਓਥੋਂ ਦਿਲਵਾਲੀ ਬਾਦਸ਼ਾਹ ਦੇ ਸੂਬੇ ਨੂੰ ਕੱਢ ਕੇ ਆਪਣੇ ਕਬਜ਼ੇ ਕਸ਼ਮੀਰ ਕਰ ਲੈਣਾ।" ਜਦ ਓਹ ਉੱਥੇ ਗਿਆ ਤਾਂ ਦਿਲਵਾਲੀ ਸੂਬੇਦਾਰ ਮੀਰ ਅਹਿਮਦ ਨੇ ਹੁੱਜਤ ਹੀਲੇ ਤੋਂ ਬਿਨਾਂ ਹੀ ਕਸ਼ਮੀਰ ਦੀ ਸੂਬੇਦਾਰੀ ਓਸ ਦੇ ਹੱਥ ਦੇ ਦਿੱਤੀ। ਏਸ ਖ਼ੁਸ਼ੀ ਦੀ ਖ਼ਬਰ ਸੁਣ ਕੇ ਬਾਦਸ਼ਾਹ ਨੇ ਜੀਵਣ ਮੱਲ ਖੱਤ੍ਰੀ ਨੂੰ ਕਸ਼ਮੀਰ ਦਾ ਸੂਬਾ ਕਰ ਦਿੱਤਾ ਤੇ ਅਬਦੁੱਲੇ ਖਾਂ ਨੂੰ ਬੁਲਾ ਲਿਆ। ਸੰ. ੧੮੧੦ ਬਿ. ਨੂੰ ਮੁਲਕ ਪੰਜਾਬ ਤੇ ਕਸ਼ਮੀਰ ਉੱਤੇ ਕਾਬਲ ਦੇ ਬਾਦਸ਼ਾਹ ਦਾ ਦਖ਼ਲ ਹੋ ਗਿਆ।

## ੭੪. ਸਿੰਘਾਂ ਨਾਲ ਵਿਗਾੜ ਤੇ ਕੋਟ ਬੁੱਢੇ ਦਾ ਜੰਗ

ਓਸ ਸਮੇਂ ਚਾਹੇ ਸਿੰਘਾਂ ਨੇ ਕੌੜਾ ਮੱਲ ਦਾ ਲਿਹਾਜ ਮੰਨ ਕੇ ਮਾਰੋ ਮਾਰ ਬਹੁਤ ਘੱਟ ਕੀਤੀ, ਪਰ ਤਾਂ ਵੀ ਬਾਦਸ਼ਾਹ ਦੀ ਆਵਾਜਾਈ ਦੇ ਦੋਹਾਂ ਲਸ਼ਕਰਾਂ ਦੇ ਚਾਰ ਪੰਜ ਮਹੀਨੇ ਲੜਾਈ ਘੋਲ, ਖ਼ਰਚ, ਖੇਚਲ, ਰਹਿਣੇ ਕਰ ਪੰਜਾਬ ਦਾ ਫੂਸ ਉਠਾ ਦਿੱਤਾ। ਕੌੜਾ ਮੱਲ ਜੋ ਸਿੰਘਾਂ ਦਾ ਪੱਖੀ ਸੀ, ਓਸ ਦੇ ਮਰੇ ਪਿੱਛੋਂ ਮੁਸਲਮਾਨਾਂ ਨੇ ਸਿੰਘਾਂ ਉੱਤੇ ਝੂਠੇ ਸੱਚੇ ਤੂਫਾਨ ਤੋਲ ਕੇ ਮੀਰ ਮੰਨੂੰ ਨੂੰ ਸਿੰਘਾਂ ਨਾਲ ਵਿਗਾੜ ਦਿੱਤਾ। ਓਸ ਨੇ ਪਹਿਲੇ ਤਾਂ ਸਿੰਘਾਂ ਦੀ ਜਾਗੀਰ ਜ਼ਬਤ ਕਰ ਲਈ। ਫੇਰ ਮੁਲਕ ਦੇ ਬੰਦੋਬਸਤ ਵਾਸਤੇ ਜਿਹੜੀ ਫੌਜ ਦੁਰਾਨੀਆਂ ਦੀ ਅਹਿਮਦ ਸ਼ਾਹ ਮੀਰ ਮੰਨੂੰ ਪਾਸ ਛੱਡ ਗਿਆ ਸੀ, ਓਹ ਫੌਜ ਤੇ ਕੁਛ ਆਪਣੀ ਮਿਲਾ ਕੇ ਸਿੰਘਾਂ ਪਰ ਚੜ੍ਹਾ ਦਿੱਤੀ। ਫੇਰ ਤਾਂ ਸਿੰਘਾਂ ਵੀ ਲਿਹਾਜ਼ ਛੱਡ ਦਿੱਤਾ। ਅਨੇਕ ਜਗ੍ਹਾ ਟਾਕਰੇ ਹੋਏ, ਪਰ ਸਿੰਘ ਦਾਉ ਦੀ ਲੜਾਈ ਲੜਦੇ ਰਹੇ। ਇੱਕ ਦਿਨ ਦੁਰਾਨੀਆਂ ਨੇ ਸਿੰਘਾਂ ਨੂੰ ਆਖਿਆ, "ਅਸੀਂ ਤੁਹਾਨੂੰ ਬੜੇ ਸੂਰਬੀਰ ਸੁਣ ਰੱਖਿਆ ਹੈ। ਜੇਕਰ ਤੁਸੀਂ ਸੱਚੇ ਸਿੰਘ ਹੋ ਤਾਂ ਸਾਡੇ ਨਾਲ ਤਲਵਾਰਾਂ ਦਾ ਜੰਗ ਕਰੋ, ਸੱਧਰ ਲਾਹ ਲਈਏ। ਜੇ ਓਸੇ ਤਰ੍ਹਾਂ ਨਹੀਂ ਲੜਨਾ ਤਾਂ ਦੋ ਸਿੰਘ ਇੱਕ ਦੁਰਾਨੀ ਨਾਲ ਲੜ ਲਓ, ਜੇ ਏਹ ਵੀ ਨਹੀਂ ਮੰਨਦੇ ਤਾਂ ਸਿੰਘ ਨਾਮ ਤੇ ਸ਼ਸਤ੍ਰ ਛੱਡ ਕੇ ਖੇਤੀ ਕਰੋ, ਜੱਟ ਸਦਾਓ।" ਤਦੋਂ ਸਿੰਘਾਂ

ਦਾ ਦਲ ਸੁਰਸੰਗ* ਭੇਰਹ** ਅਲਗੂਨ*** ਏਨ੍ਹਾਂ ਪਿੰਡਾਂ ਦੇ ਗਿਰਦੇ ਸੀ। ਦੁਰਾਨੀਆਂ ਦੀ ਤਰਕ ਤੇਜ਼ ਤਾਰ ਵਾਂਗੂੰ ਫਿਰ ਗਈ ਕਹਿ ਭੇਜਿਆ, ਇੱਕ ਦੁਰਾਨੀ ਤੇ ਇੱਕ ਇੱਕ ਸਿੰਘ ਫੇਰ ਦੋ ਦੋ ਦੁਰਾਨੀ ਇੱਕ ਇੱਕ ਸਿੰਘ, ਪਿੱਛੋਂ ਪੰਜ ਪੰਜ ਦੁਰਾਨੀ ਤੇ ਇੱਕ ਇੱਕ ਸਿੰਘ ਲੜੇਗਾ, ਕਿਉਂਕਿ ਸਾਡੇ ਗੁਰੂ ਜੀ ਦਾ ਹੁਕਮ ਹੈ ਜੋ ਸਵਾ ਲੱਖ ਤੁਰਕ ਨਾਲ ਇੱਕ ਸਿੰਘ ਨੂੰ ਲੜਾਉਣਾ ਹੈ, ਪਰ ਓਹ ਵੇਲਾ ਅਜੇ ਆਇਆ ਨਹੀਂ। ਏਹ ਸੰਦੇਸਾ ਸੁਣ ਕੇ ਪਠਾਣ ਚੌਕੰਨੇ ਹੋ ਗਏ। ਖੇਮਕਰਨ, ਵਲਟੋਹੇ+ ਪਿੰਡੋਂ ਤੁਰ ਕੇ ਬੁੱਢੇ ਦੇ ਕੋਟ ਪਾਸ ਸਿੰਘਾਂ ਨੂੰ ਦਰਸ਼ਨ ਜਾ ਦਿੱਤਾ। ਬੰਦੂਕ ਤੀਰ ਮਾਰਨ ਦੀ ਤੇ ਪਖਬਾਦ ਕਰਨ ਦੀ ਕਸਮ (ਸੁਗੰਦ) ਦੋਹੀਂ ਪਾਸੀਂ ਕਰ ਕੇ ਇੱਕ ਗਿਲਜ਼ਾ ਚੁਣਵਾਂ ਬਹਾਦਰ ਮੁਨਾਰੇ ਜੇਡਾ ਫੌਲਾਦ ਨਾਲ ਮੜਿਆ ਹੋਇਆ ਮੈਦਾਨ ਵਿੱਚ ਨਿੱਕਲ ਕੇ ਫੁਲਥੇ ਦੇ ਪੈਂਤ੍ਰੇ ਕੱਢਣ ਲੱਗ ਪਿਆ। ਇਧਰੋਂ ਸਰਦਾਰ ਚੜ੍ਹਤ ਸਿੰਘ ਉੱਠਿਆ ਤਾਂ ਸਰਦਾਰ ਸ਼ਯਾਮ ਸਿੰਘ ਨੇ ਓਸ ਨੂੰ ਰੋਕ ਦਿੱਤਾ ਤੇ ਸੁੱਖਾ ਸਿੰਘ ਦੇ ਭਾਈ ਲੱਖਾ ਸਿੰਘ ਤਰਖਾਣ ਵੰਨੀ ਤਕਿਆ, ਤਾਂ ਓਹ ਸ਼ੇਰ ਦੀ ਤਰ੍ਹਾਂ ਗੱਜ ਕੇ ਦੁਰਾਨੀ ਨਾਲ ਜਾ ਜੁੱਟਿਆ। ਦੋਵੇਂ ਫੁਲੱਥੇ ਦੇ ਖਿਲਾਰੀ ਸੰਜੋਏ ਪਹਿਨੇ ਹੋਏ ਵਿਦਾਣਾਂ ਵਾਂਗੂੰ ਢਾਲਾਂ ਉੱਤੇ ਤਲਵਾਰਾਂ ਬੋਚਦੇ ਰਹੇ। ਛੇਕੜ ਤੇਗੇ ਟੁੱਟੇ ਤਾਂ ਜਫੋ ਜਫੀ ਹੋ ਗਏ, ਕਟਾਰਾਂ ਤੇ ਮੁਕੀਆਂ ਦੀ ਮਾਰ, ਧਕਾਧਕੀ ਦੀ ਧਮਾਰ ਚਾਰ ਘੜੀ ਹੋਈ। ਓੜਕ ਦੁਰਾਨੀ ਦਮੋਂ ਉੱਖੜ ਕੇ ਦੜ ਜਾ ਪਿਆ। ਲਖਾ ਸਿੰਘ ਨੇ ਛੇਤੀ ਨਾਲ ਸੰਜੋਇ ਚੁੱਕ ਕੇ ਕਟਾਰੀ ਢਿੱਡ ਵਿੱਚ ਫੇਰ ਘੱਤੀ। ਆਂਦ੍ਰਾਂ ਦਾ ਢੇਰ ਕਰ ਕਿਲਕਾਰੀ ਤੇ ਛਾਲ ਮਾਰ ਕੇ ਪੰਥ ਵਿੱਚ ਆ ਗਿਆ। ਪ੍ਰੰਤੂ ਏਸ ਵਕਤ ਦੁਰਾਨੀ ਤੱਤੇ ਨਾ ਹੋਏ ਤੇ ਦੋ ਹੋਰ ਅਖਾੜੇ ਵਿੱਚ ਆ ਗੱਜੇ। ਫੇਰ ਤਾਂ ਚੜ੍ਹਤ ਸਿੰਘ ਨਾ ਰੁਕਿਆ। ਰੁਦ੍ਰ ਰਸ ਦਾ ਰੂਪ ਹੋ ਕੇ ਜਾ ਭਿੜਿਆ। ਓਨ੍ਹਾਂ ਨੇ ਭੀ ਵਾਰ ਕੀਤੇ, ਪਰ ਕਾਰ ਨਾ ਆਏ। ਏਸ ਨੇ ਦੋਹਾਂ ਦੇ ਚਾਰ ਬਣਾਏ।

ਕੇਸਰ ਸਿੰਘ ਨਿਰਮਾਣੀਏ ਵਾਲਾ ਜੋ ਓਦੋਂ ਦੇਖਦਾ ਸੀ, ਓਸ ਨੇ ਲਿਖਿਆ ਹੈ ਕਿ ਤਦ ਚੜ੍ਹਤ ਸਿੰਘ ਦਾ ਸਰੀਰ ਲਾਲ ਲੋਹੇ ਵਰਗਾ ਚਮਕਦਾ ਸੀ। ਫੇਰ ਚਾਰ ਪੰਜ ਦੁਰਾਨੀ ਸਿੰਘ ਨੂੰ ਆ ਪਏ, ਪਰ ਸ਼ਯਾਮ ਸਿੰਘ, ਜੱਸਾ ਸਿੰਘ, ਦੀਪ ਸਿੰਘ, ਹਰੀ ਸਿੰਘ ਜਾਣੋ ਅੱਗੇ ਹੀ ਖੜ੍ਹੇ ਸਨ, ਅੱਖ ਨਾ ਫਰਕਣ ਦਿੱਤੀ ਤੁਰੰਤ ਉੱਤੜ ਲਏ। ਫੇਰ ਤਾਂ ਦੋਹਾਂ ਪਾਸਿਆਂ ਤੋਂ ਹੱਲਾ ਹੋ ਪਿਆ। ਦੋ ਘੜੀ ਵਿੱਚ ਤੇਗਾਂ ਤੇ ਛੁਰੀਆਂ ਨੇ ਆਹੂ ਲਾਹ ਸਿੱਟੇ। ਲੋਥਾਂ ਦਾ ਢੇਰ ਲਹੂ ਦਾ ਹੜ੍ਹ ਨਜ਼ਰ ਆਇਆ। ਏਤਨੇ ਨੂੰ ਕਪੂਰ ਸਿੰਘ ਨਵਾਬ ਦੇ ਹਜ਼ਾਰ ਅਸਵਾਰ ਨਾਲ ਲੈ ਕੇ ਹੈਬਤ ਪੁਰ++ ਪੱਟੀ ਦੀ ਤਰਫੋਂ ਆ ਪਹੁੰਚਯਾ। ਦੁਰਾਨੀ ਨੱਠ ਗਏ। ਸਿੰਘ ਭੀ ਸਭਰਾਵਾਂ ਦੇ ਪੱਤਣੋਂ ਪਾਰ ਹੋ ਗਏ। ਏਸੇ ਤਰ੍ਹਾਂ ਸਿੰਘਾਂ ਦੇ ਧਰਮ ਜੁੱਧ ਪੰਜ ਸੱਤ ਵਾਰੀ ਹੋਏ, ਪਰ ਏਥੇ ਪੋਥੀ ਵਧਣ ਦੇ ਡਰ ਤੋਂ ਨਹੀਂ ਲਿਖੇ।

---

*ਰਾਜੇ ਸੁਰਸਿੰਘ ਨੇ ਸੰਮਤ ੧੫੩੪ ਬਿਕ੍ਰਮੀ ਨੂੰ ਬਸਾਇਆ ਸੀ।

**ਭੇਰਹ ਸੰਮਤ ੧੪੯੭ ਬਿਕ੍ਰਮੀ ਨੂੰ ਸਿੱਧੂ ਜੱਟਾਂ ਨੇ ਬਸਾਇਆ ਹੈ।

***ਅਲਗੂਨ ਰਾਜੇ ਅਲਗਨ ਨੇ ਸੰਮਤ ੧੭੦੭ ਬਿਕ੍ਰਮੀ ਨੂੰ ਬਸਾਇਆ ਤੇ ਸੰਮਤ ੧੯੨੬ ਬਿਕ੍ਰਮੀ ਨੂੰ ਦਸੌਂਧਾ ਸਿੰਘ ਨੇ ਕਿਲ੍ਹਾ ਬਣਾ ਕੇ ਆਪਣੇ ਨਾਮ ਪਰ ਏਸ ਦਾ ਨਾਮ ਰੱਖਿਆ।

+ਬੋਘੇ ਸੰਧੂ ਨੇ ੧੫੯੬ ਬਿਕ੍ਰਮੀ ਨੂੰ ਬਸਾ ਕੇ ਇੱਕ ਵਲਟੋਹਾ ਕੜਾਹ ਦਾ ਵੰਡਿਆ, ਏਸੇ ਕਰ ਕੇ ਏਦਸਾ ਨਾਮ ਵਲਟੋਹਾ ਪੈ ਗਿਆ।

++ਪੱਟੀ ਹੈਬਤ ਖਾਂ ਜਾਗੀਰਦਾਰ ਜੋ ਇਬਰਾਹੀਮ ਖਾਂ ਲੋਦੀ ਬਾਦਸ਼ਾਹ ਦਾ ਅੰਤ੍ਰੀਵ ਮਾਤਬਰ ਸੀ। ਓਸ ਦੀ ਮਾਰਫਤ ਬਾਦਸ਼ਾਹ ਨੇ ਆਪਣੀ ਦੋਸਤ ਪੱਟੀ ਨੂੰ ਏਹ ਪਿੰਡ ਸੰਮਤ ੧੫੦੩ ਬਿਕ੍ਰਮੀ ਵਿੱਚ ਵਸਾ ਦਿੱਤਾ ਸੀ। ਏਸੇ ਕਰ ਕੇ ਹੈਬਤ ਪੁਰ ਪੱਟੀ ਏਸ ਦਾ ਨਾਮ ਪੈ ਗਿਆ। ਏਥੇ ਸਰਦਾਰ ਖੁਸ਼ਹਾਲ ਸਿੰਘ ਪੁਰੀਏ ਨੇ ਕਿਲ੍ਹਾ ਬਣਾਇਆ ਸੀ ਤੇ ਰਾਜ ਕੀਤਾ ਸੀ। ਫੇਰ ਰਣਜੀਤ ਸਿੰਘ ਜੀ ਮਹਾਰਾਜੇ ਨੇ ਸਭ ਕੁਛ ਖੋਹ ਲਿਆ।

## ੨੫. ਸਿੰਘਾਂ ਪਰ ਬਿਪਤਾ

ਜਦ ਗਸ਼ਤੀ ਫੌਜ ਦੇ ਸਿੰਘ ਕਾਬੂ ਨਾ ਆਏ, ਸਗੋਂ ਫੌਜ ਦਾ ਨੁਕਸਾਨ ਹੋਇਆ, ਤਦ ਮੋਮਨ ਖਾਂ ਫੌਜਦਾਰ ਨੂੰ ਨਾਲ ਲੈ ਕੇ ਮੀਰ ਮੰਨੂੰ ਆਪ ਚੜ੍ਹ ਬੈਠਾ। ਫੇਰ ਤਾਂ ਓਸ ਜਮ ਨੇ ਬੁੱਢੇ ਬਾਲਕ ਵੀ ਨਾ ਛੱਡੇ, ਸੈਂਕੜੇ ਸਿੰਘ ਕਤਲ ਕਰ ਘੱਤੇ। ਜਿੱਥੇ ਕੋਈ ਸਿੰਘ ਦਾ ਇਸਤ੍ਰੀ, ਬਾਲਕ ਸੁਣਿਆ, ਓਹੋ ਫੜ ਮੰਗਾਜਾਂ। ਮਾਈਆਂ ਨੂੰ ਦਿਖਾ ਦਿਖਾ ਉਨ੍ਹਾਂ ਦੇ ਬੱਚੇ ਤੜਫਾ ਤੜਫਾ ਕਰਾ ਸਿੱਟੇ। ਜਮੀਤ ਸਿੰਘ ਬੋਪਾਰਾ ਲਿਖਦਾ ਹੈ ਕਿ ਮੈਨੂੰ ਤੇ ਮੇਰੇ ਭਾਈ ਨੂੰ ਮੇਰੀ ਮਾਂ ਦੋ ਭੁੜੋਲੀਆਂ ਵਿੱਚ ਮੁੰਦ ਕੇ ਆਪ ਤਿੰਨ ਦਿਨ ਕਮਾਦ ਵਿੱਚ ਲੁਕੀ ਰਹੀ। ਫੌਜ ਨੇ ਸਾਡੇ ਘਰ ਦੀ ਰਿਣੀ ਚਿਣੀ ਤਾਂ ਸਭ ਚੁੱਗ ਲਈ ਪਰ ਸਾਡੀ ਤਰਫੋਂ ਉਨ੍ਹਾਂ ਨੂੰ ਗੁਰੂ ਨੇ ਅੰਨ੍ਹੇ ਕਰ ਰੱਖਿਆ। ਚੌਥੇ ਦਿਨ ਮਾਂ ਨੇ ਆ ਕੇ ਬਾਹਰ ਕੱਢੇ ਤੇ ਕਿਸੇ ਦੇ ਘਰੋਂ ਲਿਆ ਕੇ ਟੁੱਕਰ ਖਵਾਇਆ। ਓਦੋਂ ਹੀ ਮੀਰਾਂ ਕੋਟ ਇੱਕ ਸਿੰਘਣੀ ਆਪਣੇ ਨਿੱਕੇ-ਨਿੱਕੇ ਤਿੰਨ ਚਾਰ ਬਾਲਕ ਲੈ ਕੇ ਰਾਤ ਨੂੰ ਦੁੰਦੂਰਾਮ ਮਹੰਤ ਦੇ ਕਮਾਦ ਵਿੱਚ ਜਾ ਲੁਕੀ। ਚੁਗਲਾਂ ਨੇ ਦੁੰਦੂ ਰਾਮ ਦੇ ਚੇਲੇ ਸਾਧੂ ਰਾਮ ਨੂੰ ਕੋੜਿਆਂ ਨਾਲ ਕੁਟਵਾਯਾ, ਪਰ ਓਸ ਸਿਦਕੀ ਨੇ ਨਾ ਦੱਸਿਆ। ਤੀਜੇ ਦਿਨ ਓਸੇ ਪਿੰਡ ਦਾ ਸੱਯਦ ਕਮਾਦ ਵਿੱਚ ਰੋਂਦੇ ਹੋਏ ਬਾਲਕ ਦੀ ਅਵਾਜ਼ ਸੁਣ ਕੇ ਆਇਆ, ਮੋਮਨ ਖਾਂ ਨੂੰ ਲੈ ਜਾ ਕੇ ਫੜਾ ਦਿੱਤੇ, ਓਸ ਨਿਰਦਈ ਨੇ ਚਯਾਂ ਮਯਾਂ ਕਰਦੇ ਬਾਲਕਾਂ ਨੂੰ ਮਾਰ ਕੇ ਓਨ੍ਹਾਂ ਦੀ ਮਾਂ ਨੂੰ, ਜਿੱਥੇ ਹੋਰ ਚਾਰ ਪੰਜ ਸੌ ਸਿੰਘਣੀ ਕੈਦ ਸੀ, ਓਥੇ ਕੈਦ ਕਰ ਦਿੱਤਾ। ਕੈਦਣੀਆਂ ਸਿੰਘਣੀਆਂ ਨੂੰ ਮੁਸਲਮਾਨ ਕਰਨ ਵਾਸਤੇ ਮੀਰ ਮੰਨੂੰ ਨੇ ਬਹੁਤ ਜ਼ੋਰ ਲਾਏ, ਭੈਅ ਦਿਖਾਏ। ਉਨ੍ਹਾਂ ਦੇ ਮੁੰਡੇ ਕੁੜੀਆਂ ਕੱਟ ਕੱਟ ਕੇ ਉਨ੍ਹਾਂ ਦੇ ਗਲਾਂ ਵਿੱਚ ਬਨ੍ਹਾਏ, ਸਵਾ ਸਵਾ ਮਨ ਪਿਹਾਇਆ, ਖਾਣ ਨੂੰ ਇੱਕ ਇੱਕ ਰੋਟੀ ਤੇ ਇੱਕ ਇੱਕ ਕਟੋਰਾ ਪਾਣੀ ਦਿੰਦਾ ਰਿਹਾ, ਕਾਜ਼ੀ ਆ ਕੇ ਰੋਜ਼ ਉਪਦੇਸ਼ ਕਰਦਾ, ਆਪਣੇ ਦੀਨ ਦੀ ਵਡਾਈ ਹੋਰ ਸਭ ਦੀ ਬੁਰਾਈ ਦਿਖਾ ਦਿਖਾ ਬਹੁਤ ਜ਼ੋਰ ਮਾਰਦਾ ਰਿਹਾ, ਪਰ ਉਨ੍ਹਾਂ ਨੇ ਐਸਾ ਸਿਦਕ, ਹੱਠ, ਧਰਮ ਰੱਖਿਆ ਜੋ ਇੱਕ ਵੀ ਮੁਸਲਮਾਨ ਨਾ ਹੋਈ। ਸਭ ਮਰਨ ਮਾਰਣ ਨੂੰ ਤਿਆਰ ਹੋ ਗਈਆਂ। ਏਹੋ ਜਿਹੇ ਬ੍ਰਿਤਾਂਤ ਅਨੇਕ ਜਗ੍ਹਾ ਹੋਏ, ਜੇ ਸਾਰੇ ਲਿਖੀਏ ਤਾਂ ਏਡੀ ਵੱਡੀ ਇੱਕ ਪੁਸਤਕ ਹੋਰ ਬਣ ਜਾਵੇ।

## ੨੬. ਮੀਰ ਮੰਨੂੰ ਦਾ ਮਰਨਾ

ਏਸ ਜ਼ੁਲਮ ਦੀ ਖ਼ਬਰ ਜਦ ਮਾਲਵੇ ਦੇਸ਼ ਤੇ ਝਾੜਾਂ ਪਹਾੜਾਂ ਵਿੱਚ ਸਿੰਘਾਂ ਨੂੰ ਪਹੁੰਚੀ ਤਾਂ ਤੁਰੰਤ ਫੁਰਤ ਸ਼ਹੀਦ ਹੋਣਾ ਥਾਪ ਕੇ ਮਾਝੇ ਨੂੰ ਚਲੇ ਆਏ। ਏਧਰ ਮੁਲਾਂਪੁਰ ਪਿੰਡ ਵਿੱਚ ਜਦ ਸਿੰਘਣੀਆਂ ਨੇ ਬਹੁਤ ਦੁਖੀ ਹੋ ਕੇ ਗੁਰੂ ਅੱਗੇ ਅਰਦਾਸ ਕੀਤੀ ਤਾਂ ਕੁਦਰਤ ਨਾਲ ਮੀਰ ਮੰਨੂੰ ਸ਼ਿਕਾਰ ਵਿੱਚ ਘੋੜੇ ਉੱਤੋਂ ਡਿੱਗ ਪਿਆ। ਪੈਰ ਰਕਾਬ ਵਿੱਚ ਫਸ ਕਰ ਘੜੀਸੀਦਾ ਮਰ ਗਿਆ। ਓਸ ਦੀ ਲੋਥ ਤਾਂ ਲਾਹੌਰ ਨੂੰ ਗਈ। ਪਿੱਛੋਂ ਜੇਹੜੀ ਫੌਜ ਮੁਲਾਂਪੁਰ ਕੱਚੇ ਕਿਲ੍ਹੇ ਵਿੱਚ ਸੀ, ਓਸ ਉੱਤੇ ਪੰਜ ਛੀ ਹਜ਼ਾਰ ਸਿੰਘ ਕੰਡਯਾਲੇ ਚਬਦੇ ਹੋਏ ਆ ਪਏ। ਬਸ ਫੇਰ ਤਾਂ ਓਹੋ ਬਚੇ ਜੋ ਦੌੜ ਗਏ। ਬਾਕੀ ਸਭ ਤੇਗ਼ ਦੀ ਭੇਟਾ ਹੋ ਗਏ। ਕਿਉਂਕਿ ਸਿੰਘਾਂ ਨੂੰ ਆਪਣੇ ਨਾਲ ਜ਼ੁਲਮ ਹੋਣ ਦਾ ਉਤਨਾ ਦੁੱਖ ਨਹੀਂ ਸੀ ਜਿਤਨਾ ਦੁੱਧ ਪੀਣ ਵਾਲੇ ਬੱਚਿਆਂ ਤੇ ਇਸਤ੍ਰੀਆਂ ਦਾ ਸੀ, ਏਸ ਕਰ ਕੇ ਸਿੰਘਾਂ ਨੇ ਦੁਸ਼ਮਣਾਂ ਦੀ ਛੇਤੀ ਹੀ ਸੋਧ ਕੀਤੀ ਤੇ ਘੋੜੇ ਆਦਿਕ ਸਭ ਸਾਮਾਨ ਓਨ੍ਹਾਂ ਦਾ ਲੈ ਕੇ ਸਿੰਘਣੀਆਂ ਨੂੰ ਘਰੀਂ ਪਹੁੰਚਾ ਦਿੱਤਾ। ਓਨ੍ਹਾਂ ਹੀ ਬਹਾਦਰ ਸਿੰਘਾਂ ਤੇ ਬਹਾਦਰ ਸਿੰਘਣੀਆਂ ਦੀ ਅੰਸ਼ ਮਹਾਰਾਜੇ ਰਣਜੀਤ ਸਿੰਘ ਦੇ ਸਮੇਂ ਬੜੇ ਬੜੇ ਸੂਰਬੀਰ ਜੋਧੇ ਹੋਏ, ਜਿਨ੍ਹਾਂ ਨੇ ਕਾਬਲੀਆਂ ਨੂੰ ਜਿੱਤ ਕੇ ਅਧੀਨ ਕਰ ਲਿਆ ਸੀ।

ਏਧਰ ਮੀਰ ਮੰਨੂੰ ਦੀ ਲੋਥ ਲਾਹੌਰ ਵਿੱਚ ਓਸ ਦੀ ਸਿਪਾਹ ਨੇ ਪੰਜ ਦਿਨ ਦੱਬਣ ਨਾ ਦਿੱਤੀ, ਕਿਉਂਕਿ ਉਨ੍ਹਾਂ ਨੂੰ ਕਈ ਮਹੀਨੇ ਦੀ ਤਲਬ ਨਹੀਂ ਮਿਲੀ ਸੀ। ਜਦ ਕੀੜੇ ਚੱਲ ਗਏ ਤਾਂ ਨਵਾਬ ਦੀ ਬੇਗ਼ਮ ਨੇ ਸਭ ਸਾਮਾਨ ਘਰ ਦਾ ਵੇਚ ਵੱਟ ਕੇ ਤਿੰਨ ਲੱਖ ਰੁਪਯਾ ਤਨਖਾਹ ਦੇ ਕਰ ਆਪਣੇ ਖਸਮ ਦੀ ਮਿੱਟੀ ਸਮੇਟੀ।

## ੨੭. ਮੁਰਾਦ ਬੇਗਮ ਦੀ ਹਕੂਮਤ

ਮੀਰ ਮੰਨੂੰ ਦੇ ਗੁਜ਼ਰੇ ਬਾਅਦ ਓਸ ਦਾ ਪੁੱਤ੍ਰ ਚਾਰ ਬਰਸ ਦਾ ਭਾਵੇਂ ਚੇਚਕ ਦੀ ਬੀਮਾਰੀ ਨਾਲ ਮਰ ਗਿਆ, ਪਰ ਮੀਰ ਮੰਨੂੰ ਦੀ ਬੇਗਮ ਮੁਰਾਦ ਨਾਮੀ ਨੇ ਕੰਮ ਨਾ ਬਿਗੜਨ ਦਿੱਤਾ ਅਤੇ ਆਪਣੀ ਦਾਨਾਈ ਤੇ ਲਾਇਕੀ ਦੇ ਜ਼ੋਰ ਕਾਬਲ ਤੇ ਦਿੱਲੀ ਤੋਂ ਆਪਣੇ ਨਾਮ ਦੀ ਸੂਬੇਦਾਰੀ ਦੀ ਸੰਨਦ ਮੰਗਵਾ ਲਈ ਤੇ ਚੰਗੀ ਤਰ੍ਹਾਂ ਨਿਡਰ ਹੋ ਕੇ ਹੁਕਮ ਕਰਦੀ ਰਹੀ। ਜਦ ਓਸ ਦੇ ਦਰਬਾਰੀ ਓਸ ਨਾਲ ਕੁਛ ਵੱਟ ਰੱਖਣ ਲੱਗੇ ਤਾਂ ਓਸ ਨੇ ਆਪਣੀ ਸਹਾਇਤਾ ਵਾਸਤੇ ਕੋਈ ਲਾਇਕ ਆਦਮੀ ਕਾਬਲੋਂ ਮੰਗ ਭੇਜਿਆ। ਬਾਦਸ਼ਾਹ ਨੇ ਓਸ ਦੀ ਦਰਖ਼ਾਸਤ ਪਰ ਆਪਣੇ ਅਮੀਰਾਂ ਵਿੱਚੋਂ ਜਹਾਂਦਾਰ ਖਾਂ ਨੂੰ ਫੌਜ ਸਮੇਤ ਬੇਗ਼ਮ ਪਾਸ ਭੇਜ ਦਿੱਤਾ। ਓਹ ਬੇਗ਼ਮ ਦਾ ਨਾਇਬ ਹੋ ਕੇ ਕੰਮ ਕਰਦਾ ਰਿਹਾ। ਭਿਖਾਰੀ ਖਾਂ, ਜਿਸ ਦੀ ਸੁਨਹਿਰੀ ਮਸਜਦ ਡੱਬੀ ਬਾਜ਼ਾਰ ਲਾਹੌਰ ਵਿੱਚ ਹੈ, ਬੜਾ ਲਾਇਕ ਅਮੀਰ ਸੀ। ਬੇਗ਼ਮ ਤਾਂ ਉਸ ਉੱਤੇ ਆਸ਼ਕ ਹੋਈ, ਪਰ ਉਸ ਨੇ ਨਾ ਮੰਨੀ। ਏਸ ਗ਼ੁੱਸੇ ਨਾਲ ਬੇਗ਼ਮ ਨੇ ਉਸ ਨੂੰ ਕਿਸੇ ਬਹਾਨੇ ਆਪਣੇ ਮਹਿਲ ਵਿੱਚ ਬੁਲਾ ਕੇ ਕਤਲ ਕਰਾ ਦਿੱਤਾ। ਏਸ ਗੱਲੋਂ ਲਾਹੌਰੀ ਅਮੀਰ ਬੇਗ਼ਮ ਦਾ ਸਭ ਕੰਮ ਛੱਡ ਬੈਠੇ। ਜਹਾਂਦਾਰ ਖਾਂ ਨਵੇਂ ਨਵਾਬ ਨੂੰ ਪੰਜਾਬ ਦੀ ਨਾੜੀ ਦਾ ਥਹੁ ਨਹੀਂ ਸੀ। ਸਿੰਘਾਂ ਨੇ ਸਮੇਂ ਸਮੇਂ ਆ ਕੇ ਖੂਬ ਸੋਧ ਕੀਤੀ।

## ੨੮. ਮੀਰ ਮੋਮਨ ਖਾਂ ਦਾ ਮਰਨਾ

ਮੀਰ ਮੋਮਨ ਖਾਂ ਫੌਜਦਾਰ ਜਿਹੜਾ ਮਾਝੇ ਵਿੱਚ ਸਿੱਖਾਂ ਦੇ ਪੁੱਤਰਾਂ ਨੂੰ ਕਤਲ ਕਰਦਾ ਤੇ ਸਿੰਘਣੀਆਂ ਨੂੰ ਫੜਦਾ ਹੋਇਆ ਸਿੰਘਾਂ ਤੋਂ ਭੱਜ ਕੇ ਬਚਿਆ ਸੀ, ਓਸ ਦੀ ਜਾਨ ਲੈਣ ਵਾਸਤੇ ਕਈ ਵਾਰੀ ਭੇਖ ਬਦਲ ਬਦਲ ਕੇ ਸਿੰਘ ਲਾਹੌਰ ਵਿੱਚ ਗਏ, ਪਰ ਓਹ ਹੱਥ ਨਾ ਲੱਗਾ। ਓੜਕ ਭਾਈ ਮਨੀ ਸਿੰਘ ਦੇ ਭਤੀਜੇ ਅਘੜ ਸਿੰਘ ਨੇ ਓਸੇ ਦੇ ਤਬੇਲੇ ਵਿੱਚ ਘੁੜਵਾਲ ਦੀ ਨੌਕਰੀ ਜਾ ਕੀਤੀ। ਇੱਕ ਦਿਨ ਜਹਾਂਦਾਰ ਖਾਨ ਦੇ ਨਾਲ ਜਦ ਮੀਰ ਮੋਮਨ ਖਾਂ ਨੇ ਦਰਿਆ ਦੀ ਸੈਲ ਕਰਨ ਲਈ ਕਿਸ਼ਤੀ ਵਿੱਚ ਬੈਠਣ ਲੱਗੇ। ਏਸ ਨੂੰ ਘੋੜਾ ਫੜਾਯਾ ਤਾਂ ਏਸ ਨੇ ਦਾਉ ਤਕਾ ਕੇ ਛੇਤੀ ਨਾਲ ਓਸੇ ਦੀ ਤਲਵਾਰ ਖਿੱਚ ਕੇ ਅੱਖ ਨਾ ਫਰਕਣ ਦਿੱਤੀ। ਸਿਰ ਉਤਾਰ ਘੋੜੇ ਦਾ ਅਸਵਾਰ ਹੋ ਚਾਬੁਕ ਲਗਾਈ। ਭਾਵੇਂ ਪਿੱਛੇ ਅਸਵਾਰ ਲੱਗੇ, ਪਰ ਡਾਹ ਨਾ ਦਿੱਤੀ ਤੇ ਬਾਰ ਵਿੱਚ ਕਪੂਰ ਸਿੰਘ ਨਵਾਬ ਦੇ ਅੱਗੇ ਸਿਰ ਜਾ ਰੱਖਿਆ।

## ੨੯. ਬੇਗਮ ਨੇ ਵਜ਼ੀਰਾਂ ਨੂੰ ਹੱਥਾਂ ਹੇਠ ਕਰਨਾ

ਫੇਰ ਲਾਹੌਰ ਦੇ ਕਦੀਮੀ ਅਹਿਲਕਾਰ ਜੋ ਬੇਗ਼ਮ ਨਾਲ ਨਾਰਾਜ਼ ਸਨ, ਓਨ੍ਹਾਂ ਨੇ ਜਹਾਂਦਾਰ ਖਾਂ ਤੇ ਬੇਗ਼ਮ ਦੀ ਸੁਸਤੀ ਅਤੇ ਸਿੰਘਾਂ ਦੀ ਮਾਰੋ ਮਾਰ, ਦੇਸ ਦੀ ਬਰਬਾਦੀ ਦਾ ਹਾਲ ਲਿਖ ਕੇ ਦਿੱਲੀ ਦੇ ਵਜ਼ੀਰ ਗਾਜ਼ੀਉਲ ਦੀਨ ਪਾਸ ਭੇਜ ਕੇ ਓਸ ਨੂੰ ਬੁਲਾ ਲਿਆ। ਜਦ ਓਹ ਫੌਜ ਲੈ ਕੇ ਚੜ੍ਹ ਆਇਆ ਤਾਂ ਮੁਰਾਦ ਬੇਗ਼ਮ ਨੇ; ਜੋ ਡਾਢੀ ਚਾਲਾਕ ਤੇ ਦੂਰੰਦੇਸ਼ ਸੀ, ਐਸੇ ਤ੍ਰਿਯਾ ਚਰਿਤ੍ਰ ਦੀ ਚਾਲ ਚਲੀ, ਜੋ ਵਜ਼ੀਰ ਨੂੰ ਨਿਕਾਹ ਦਾ ਸੁਨੇਹਾ ਭੇਜ ਦਿੱਤਾ। ਓਸ ਸੁਣਦੇ ਸਾਰ ਹਜ਼ਾਰ ਹਜ਼ਾਰ (ਅਲਹਮਦ) ਧੰਨਯ ਬਾਦ ਪੜ੍ਹ ਕੇ ਕੁਰਬਾਨ ਹੋ ਗਿਆ। ਭਲਾ ਉਸ ਜੇਹੇ ਬੇਸਮਝ ਨੂੰ ਪੰਜਾਬ ਦੀ ਐਸੀ ਸੋਹਣੀ ਤੀਮੀਂ ਮਿਲੇ, ਤਾਂ ਹੋਰ ਕੀ ਰੱਬ ਤੋਂ ਮੱਤ ਮੰਗਣੀ ਸੀ? ਓਸੇ ਸਮੇਂ ਵਜ਼ੀਰ ਨੇ ਆਪਣੇ ਮਾਤਬਰ ਭੇਜ ਦਿੱਤੇ। ਬੇਗ਼ਮ ਲਟਰ ਪਟਰ ਨਾਲ ਮਾਛੀਵਾੜੇ ਵਜ਼ੀਰ ਨੂੰ ਜਾ ਮਿਲੀ। ਸੰ. ੧੮੧੧ ਬਿ. ਨੂੰ ਦੋ ਮਹੀਨੇ ਦਾ ਮਤਾਹ ਪੜ੍ਹਾ ਕੇ, ਦੋ ਮਹੀਨੇ ਓਸੇ ਥਾਂ ਮੌਜਾਂ ਮਾਣੀਆਂ। ਫੇਰ ਕਈ ਲੱਖ ਰੁਪਏ ਦਾ ਜ਼ੇਵਰ ਤੇ ਜਵਾਹਰਾਤ, ਅਤੇ ਆਪਣੇ ਨਾਮ ਪਰ ਸਨਦ ਸੂਬੇਦਾਰੀ ਲਾਹੌਰ ਦੀ ਵਜੀਰ ਭੌਂਦੂ ਤੋਂ ਲੈ ਕੇ, ਆਪ ਝਟ ਲਾਹੌਰ ਆ ਵੜੀ। ਲਾਹੌਰੀ ਅਮੀਰ ਰੁੱਕੇ ਹੀ ਲਿਖਦੇ ਰਹਿ ਗਏ। ਸਗੋਂ ਬੇਗ਼ਮ ਨੇ ਆਖਿਆ ਕਿ ਤੁਸੀਂ ਵਜ਼ੀਰ ਨੂੰ ਬੁਲਾਇਆ ਹੈ, ਸੋ ਮੇਰਾ ਖ਼ਰਚ ਜੋ ਹੋਇਆ ਹੈ ਸੋ ਦਿਓ। ਓੜਕ ਸਤਾਰਾਂ ਲੱਖ ਰੁਪਯਾ ਉਨ੍ਹਾਂ ਦਾ ਸਿਰ ਕੁੱਟ ਕੇ ਲੈ ਹੀ

ਲਿਆ। (ਚੋਰਾਂ ਨੂੰ ਮੋਰ ਪਏ) ਜਹਾਂਦਾਰ ਖਾਂ ਤਾਂ ਬੇਗ਼ਮ ਦਾ ਨਿਕਾਹ ਸੁਣ ਕੇ ਪਹਿਲੇ ਹੀ ਕਾਬੁਲ ਨੂੰ ਚਲਾ ਗਿਆ ਸੀ। ਸੱਯਦ ਜਮੀਲ ਜੋ ਆਪਣਾ ਮਾਤਬਰ ਵਜ਼ੀਰ ਨੇ ਬੇਗ਼ਮ ਦਾ ਨਾਯਬ ਕਰ ਕੇ ਭੇਜਿਆ ਸੀ, ਉਸ ਨੇ ਪੁਰਾਣੇ ਕਾਰਦਾਰਾਂ ਦੇ ਹੱਥ ਉੱਤੇ ਚੜ੍ਹ ਕੇ ਬੇਗ਼ਮ ਨਾਲ ਵਿਗਾੜ ਲਈ। ਬੇਗ਼ਮ ਨੇ ਵਜ਼ੀਰ ਗਾਜ਼ੀ ਦੀਨ ਨੂੰ ਬਹੁਤ ਖਤ ਭੇਜੇ। ਪਰ ਜਦ ਓਸ ਨੇ ਭੀ ਸਗੋਂ ਸੱਯਦ ਜਮੀਲ ਦੀ ਰਈ ਕੀਤੀ ਤੇ ਬੇਗ਼ਮ ਨੇ ਆਪ ਤੋਂ ਬਰਖ਼ਿਲਾਫ਼ ਉਨ੍ਹਾਂ ਦੀ ਇੱਕ ਮੁੱਠ ਦੇਖੀ, ਤਾਂ ਤੁਰੰਤ ਕਾਬੁਲ ਜਾ ਫਿਰੀ। ਜਹਾਂਦਾਰ ਖਾਂ ਦੀ ਮਾਰਫਤ ਬਾਦਸ਼ਾਹ ਪਾਸ ਹਾਜ਼ਰ ਹੋ ਕੇ ਉਸ ਨੂੰ ਆਪਣੀ ਮਦਦ ਪਰ ਚੜ੍ਹਾ ਲਿਆਈ।

## ੯੦. ਅਹਿਮਦ ਸ਼ਾਹ ਦੁਰਾਨੀ ਦਾ ਪੰਜਵਾਂ ਹੱਲਾ ਸੰ. ੧੮੧੨ ਬਿ:

ਅਹਿਮਦ ਸ਼ਾਹ ਅਬਦਾਲੀ ਅਜੇ ਜੇਹਲਮ ਵੀ ਨਹੀਂ ਟਪਿਆ ਸੀ ਕਿ ਸੱਯਦ ਜਮੀਲ ਨੇ ਦਿੱਲੀ ਜਾ ਦਮ ਲਿਆ। ਜਿਸ ਸਮੇਂ ਖ਼ਜ਼ਾਨਾ ਅਸਬਾਬ, ਘੋੜੇ, ਹੱਥਜਾਰ ਤੁਰਦਾ ਤੁਰਦਾ ਮਾਲ ਲਾਹੌਰੋਂ ਲੈ ਤੁਰਿਆ ਸੀ, ਉਸ ਸਮੇਂ ਸਿੰਘਾਂ ਨੇ ਫਲੌਰੋਂ ਉਰੇ ਉਰੇ ਉਨ੍ਹਾਂ ਨੂੰ ਚੰਗੀ ਤਰ੍ਹਾਂ ਸੋਧਿਆ ਤੇ ਜੋ ਹੱਥ ਲੱਗਾ, ਗ਼ਰੀਬਾਂ ਲੋੜਵੰਦਾਂ ਨੂੰ ਵੰਡ ਦਿੱਤਾ, ਪਰ ਉਹ ਆਪ ਹੌਲਾ ਫ਼ੁੱਲ ਹੋ ਕੇ ਦਿੱਲੀ ਜਾ ਵੜਿਆ। ਉਸ ਸਮੇਂ ਅਦੀਨਾ ਬੇਗ ਖਾਂ ਦੁਆਬੇ ਦਾ ਹਾਕਮ ਵੀ ਜੋ ਉਸੇ ਦਾ ਪੱਖੀ ਸੀ, ਡਰਦਾ ਮਾਰਿਆ ਆਪਣਾ ਇਲਾਕਾ ਸੁੰਵਾ ਛੱਡ ਕੇ ਕਾਂਗੜੇ ਵੱਲ ਦੌੜ ਗਿਆ। ਫਿਰ ਸਿੰਘਾਂ ਨੇ ਚੰਗੀ ਤਰ੍ਹਾਂ ਸੋਧ ਕੀਤੀ।

## ੯੧. ਅਹਿਮਦ ਸ਼ਾਹ ਨੇ ਥਨੇਸਰ ਦੇ ਦਿੱਲੀ ਲੁੱਟਣੀ

ਏਧਰ ਅੱਸੂ ਸੰ. ੧੮੧੨ ਬਿ. ਨੂੰ ਅਹਿਮਦ ਸ਼ਾਹ ਨੇ ਬਿਨਾਂ ਪਲੀਤਾ ਕਾਲਾ ਕਰੇ ਲਾਹੌਰ ਲੈ ਕਰ ਆਪਣੇ ਸਰਦਾਰ ਮਨਜ਼ਮ ਖਾਂ ਨੂੰ ਬੇਗ਼ਮ ਦੀ ਸਹਾਇਤਾ ਲਈ ਲਾਹੌਰ ਵਿੱਚ, ਤੇ ਨਾਸਰ ਅਲੀ ਖਾਂ ਨੂੰ ਜਲੰਧਰ ਦਾ ਹਾਕਮ ਕਰ ਕੇ ਬੇਖਟਕੇ ਦਿੱਲੀ ਜਾ ਦਬਾਈ। ਦਿੱਲੀ ਵਿੱਚ ਤਾਂ ਓਦੋਂ ਮੁਹੰਮਦ ਸ਼ਾਹ ਦਾ ਪੁੱਤ੍ਰ ਅਹਿਮਦ ਸ਼ਾਹ ਨਾਮ ਮਾਤ੍ਰ ਦਾ ਬਾਦਸ਼ਾਹ ਸੀ। ਦੁਰਾਨੀ ਸ਼ਾਹ ਦੇ ਅੱਗੇ ਪਾਣੀ ਹੋ ਗਿਆ। ਆਪਣੀ ਭੈਣ ਦਾ ਅਹਿਮਦ ਸ਼ਾਹ ਨਾਲ ਤੇ ਆਪਣੀ ਧੀ ਦਾ ਅਹਿਮਦ ਸ਼ਾਹ ਦੇ ਬੇਟੇ ਤਹਿਮੂਰ ਸ਼ਾਹ ਨਾਲ ਇੱਕੋ ਦਿਨ ਨਕਾਹ ਪੜ੍ਹਾ ਦਿੱਤਾ।

ਦੁਰਾਨੀ ਸ਼ਾਹ ਦੋ ਡੋਲੇ ਤੇ ਬੇਸ਼ੁਮਾਰ ਦੌਲਤ ਦਿੱਲੀ ਤੋਂ ਲੈ ਕੇ ਹਰਜਾਣੇ ਦੇਸ ਦੇ ਵਿੱਚ ਦੀ ਲੁੱਟ ਮਾਰ ਕਰਦਾ ਥਨੇਸਰ ਆ ਉੱਤਰਿਆ। ਬ੍ਰਾਹਮਣਾਂ ਨੇ ਪਚਾਸ ਹਜ਼ਾਰ ਰੁਪਯਾ ਇਕੱਠਾ ਕਰ ਨਜ਼ਰ ਦੇ ਕੇ ਖ਼ਿਆਲ ਛੁਡਾਉਣਾ ਚਾਹਿਆ, ਪਰ (ਡੈਣ ਵਾਲਾ ਝੱਸ ਕਦੋਂ ਹੱਟਦਾ ਸੀ) ਓਸ ਨੇ ਆਪਣੀ ਫੌਜ ਨੂੰ ਧਨੀ ਕਰਨ ਵਾਸਤੇ ਕਿਸੇ ਦੀ ਨਾ ਸੁਣੀ। ਪਹੋਯਾ ਥਨੇਸਰ* ਆਦਿਕ ਬਡੇ ਬਡੇ ਪਿੰਡ

---

*ਥਨੇਸਰ ਪਹੋਯਾ ਬਹੁਤ ਪੁਰਾਣੇ ਹਨ। ਕੁਰੂ ਰਾਜਾ ਨੇ ਏਥੇ ਜਗਜ ਕੀਤੇ ਤਾਂ ਹੀ ਕੁਰਖੇਤ੍ਰ ਨਾਮ ਪੈ ਗਿਆ। ਰਾਜਾ ਨੇ ਬ੍ਰਾਹਮਣਾਂ ਨੂੰ ਬਹੁਤ ਦੌਲਤ ਏਥੇ ਵੰਡੀ। ਫੇਰ ਕੌਰਵਾਂ ਪਾਂਡਵਾਂ ਦੇ ਮਹਾਂ ਘੋਰ ਜੁੱਧ ਸਮੇਂ ਏਥੇ ਹੀ ਬ੍ਰਾਹਮਣਾਂ ਨੂੰ ਕਰੋੜਾਂ ਰੁਪਏ ਦਾ ਮਾਲ ਹੱਥ ਲੱਗਾ। ਫੇਰ ਜਿਤਨੇ ਹਿੰਦੂ ਰਾਜੇ ਹੁੰਦੇ ਰਹੇ, ਸੋ ਸਭ ਏਥੇ ਆ ਕੇ ਸੂਰਜ ਗ੍ਰਹਿਣ ਪਰ ਬੇਅੰਤ ਮਾਯਾ ਦਿੰਦੇ ਰਹੇ। ਏਸੇ ਕਰ ਕੇ ਏਹ ਸ਼ਹਿਰ ਬਹੁਤ ਵਧ ਗਿਆ ਤੇ ਧਨੀ ਹੋ ਗਿਆ। ਸੰਮਤ ੧੦੬੯ ਬਿਕ੍ਰਮੀ ਨੂੰ ਮਹਿਮੂਦ ਗਜ਼ਨਵੀ ਨੇ ਲੁੱਟਿਆ। ਏਸ ਸਮੇਂ ਅਨੰਗਪਾਲ ਲਾਹੌਰ ਦੇ ਰਾਜਾ ਨੇ ਏਸ ਸ਼ਹਿਰ ਨੂੰ ਬਚਾਉਣ ਵਾਸਤੇ ਇੱਕ ਕਰੋੜ ਰੁਪਯਾ ਦੇਣ ਦਾ ਇਕਰਾਰ ਕੀਤਾ, ਪਰ ਓਸ ਦੁਸ੍ਰ ਨੇ ਕੁਛ ਨਾ ਮੰਨਿਆ। ਸ਼ਹਿਰ ਨੂੰ ਜਲਾ ਕੇ ਖ਼ਾਕਸ਼ਾਹ ਕਰ ਦਿੱਤਾ ਤੇ ਸਭ ਮੰਦਰ ਢਹਾਇ ਸਿੱਟੇ। ਬੇਸ਼ੁਮਾਰ ਸੋਨਾ, ਚਾਂਦੀ, ਮੂੰਗਾ, ਮੋਤੀ, ਕਰੋੜਾਂ ਰੁਪਏ ਦਾ ਮਾਲ, ਦੋ ਲੱਖ ਮਰਦ ਔਰਤ ਫੜ ਕੇ ਲੈ ਗਿਆ। ਓਸ ਲੁੱਟ ਵਿੱਚ ਇੱਕ ਲਾਲ ਵਜ਼ਨ ਚਾਰ ਸੌ ਪਚਾਸ ਮਿਸਕਾਲ (ਰਤੀ ਤੋਂ ਵੱਡਾ ਸਿੱਕਾ ਹੈ) ਦਾ ਏਥੋਂ ਮਹਿਮੂਦ ਦੇ ਹੱਥ ਆਇਆ। ਸੋਈ ਤੋੜ ਕੇ ਗਜ਼ਨੀ ਵਿੱਚ ਆਪਣੀ ਮਸੀਤ ਦੇ ਦਰਵਾਜ਼ੇ ਪਰ ਜਾ ਜੜਿਆ। ਏਥੇ ਹੀ ਮਥੁਰਾ ਪੁਰੀ ਦੇ ਮੰਦਰ ਕੇਸ਼ੋਰਾਇ ਦੇ ਸੰਦਲੀ ਤਖ਼ਤੇ ਲੈ ਜਾ ਕੇ ਲਗਾਏ ਸਨ, ਜਿਹੜੇ ਸੰਮਤ ੧੮੯੮ ਬਿਕ੍ਰਮੀ ਨੂੰ ਅੰਗ੍ਰੇਜ਼ਾਂ ਨੇ ਓਥੋਂ ਲਿਆ ਕੇ ਆਗਰੇ ਵਿੱਚ ਰੱਖੇ। ਸ਼ਾਹ ਨੇ ਐਤਨੀ ਦੌਲਤ ਹਿੰਦ ਵਿੱਚੋਂ ਲੁੱਟੀ ਜੋ ਸਾਰੇ ਸਿਪਾਹੀ ਲੱਖਾਂ ਪਤੀ ਹੋ ਗਏ ਤੇ ਆਦਮੀ ਔਰਤਾਂ ਦੋ ਦੋ ਰੁਪਏ ਤੋਂ ਵੇਚੀਆਂ। ਸੰਮਤ ੧੫੩੯ ਬਿਕ੍ਰਮੀ ਨੂੰ ਸਿਕੰਦਰ ਲੋਦੀ ਨੇ ਏਸੇ ਸ਼ਹਿਰ ਨੂੰ ਲੁੱਟਿਆ, ਪਰ ਮੁਗ਼ਲਾਂ ਦੀ ਬਾਦਸ਼ਾਹੀ ਵਿੱਚ ਧਨੀ ਹੋ ਗਿਆ। ਝੂਨਕੂ ਰਾਵ ਮਰਹੱਟੇ ਨੇ ਸੰਮਤ ੧੭੮੩ ਬਿਕ੍ਰਮੀ ਨੂੰ ਸੂਰਜ ਗ੍ਰਹਿਣ ਪਰ ਕਰੋੜ ਰੁਪਏ ਦਾ ਦਾਨ ਕੀਤਾ ਤੇ ਹੋਰ ਹਿੰਦੂ ਤੇ ਸਿੰਘ ਭੀ ਹਮੇਸ਼ਾ ਏਸ ਸ਼ਹਿਰ ਨੂੰ ਭਰਦੇ ਰਹੇ। ਫੇਰ ਸੰਮਤ ੧੮੧੨ ਬਿਕ੍ਰਮੀ ਨੂੰ ਅਹਿਮਦ ਸ਼ਾਹ ਦੁਰਾਨੀ ਨੇ ਏਸ ਨੂੰ ਲੁੱਟਿਆ। ੧੮੨੦ ਬਿਕ੍ਰਮੀ ਸਰਦਾਰ ਭੰਗਾ ਸਿੰਘ ਨੇ ਥਨੇਸਰ ਸ਼ਹਿਰ ਨੂੰ ਆਪਣੀ ਰਾਜਧਾਨੀ ਬਣਾਇਆ। ਫੇਰ ਅੰਗ੍ਰੇਜ਼ੀ ਤਹਿਸੀਲ ਮੁਕਰਰ ਹੋਣੇ ਕਰ ਮੁੜ ਰੌਣਕ ਹੋ ਗਈ, ਪਰ ਫੇਰ ਜਦ ਤਹਿਸੀਲ ਉੱਠ ਗਈ ਤੇ ਰੇਲ ਭੀ ਕਿਨਾਰੇ ਰਹੀ ਤਾਂ ਬੇਰੌਣਕੀ ਹੋਈ। ਪਰ ਹੁਣ ਸੰਮਤ ੧੯੪੯ ਬਿਕ੍ਰਮੀ ਵਿੱਚ ਕਾਲਕਾ ਲਾਇਨ ਦਾ ਅਸਟੇਸ਼ਨ ਬਣਨੇ ਕਰ ਆਬਾਦ ਹੋ ਜਾਵੇਗਾ।

ਬ੍ਰਾਹਮਣਾਂ ਦੇ ਲੁਟਵਾ ਦਿੱਤੇ। ਸੈਂਕੜੇ ਇਸਤ੍ਰੀ ਮਰਦ ਘਾਤ ਹੋਏ ਤੇ ਫੜੇ ਗਏ। ਦੁਰਾਨੀ ਦੀ ਫੌਜ ਹੱਥ ਰੰਗ ਨਿੱਕਲੀ। ਬ੍ਰਾਹਮਣਾਂ ਦੇ ਘਰਾਂ ਵਿੱਚ ਕੁਛ ਨਾ ਛੱਡਿਆ। ਮਾਰ ਕੁੱਟ ਕੇ ਸਭ ਧਨ ਕਢਾ ਲਿਆ।

## ੮੨. ਪਰਵਾਨੇ ਪਟੇ ਬਦਲਨੇ

ਅੱਠ ਦਿਨ ਤੱਕ ਸਰਹੰਦ ਠਹਿਰ ਕੇ ਓਥੋਂ ਦੀ ਸੂਬੇਦਾਰੀ ਵੀ ਆਪਣੇ ਕਬਜ਼ੇ ਕਰ ਲਈ। ਓਸੇ ਦੇਸ ਦੇ ਸਰਦਾਰ ਚੌਧਰੀ ਨਜ਼ਰਾਂ ਦੇ ਕੇ ਆ ਮਿਲੇ। ਸਭ ਨੂੰ ਹੁਕਮ ਦਿੱਤਾ ਕਿ ਅੱਜ ਤੋਂ ਬਾਉਨੀ ਸਰਹੰਦ ਤੇ ਪੰਜਾਬ ਬਾਦਸ਼ਾਹ ਕਾਬੁਲ ਦਾ ਸਮਝੋ। ਅੱਗੇ ਨੂੰ ਨਜ਼ਰਾਨੇ ਭਰ ਕੇ ਜੋ ਕੋਈ ਸਾਡੀ ਸੰਨਦ ਲਵੇਗਾ, ਓਸ ਦੀ ਚੌਧਰਾਯਤ ਸਰਦਾਰੀ ਪੱਕੀ ਸਮਝੀ ਜਾਊ। ਓਸੇ ਸਮੇਂ ਅਨੇਕਾਂ ਨੇ ਨਜ਼ਰਾਨੇ ਭਰ ਕੇ ਸੰਨਦਾਂ ਲਿਖਵਾ ਲਈਆਂ। ਬਾਕੀ ਦੇ ਲੋਗ ਏਸ ਦੇ ਬੇਟੇ ਤਹਿਮੂਰ ਸ਼ਾਹ ਪਾਸੋਂ ਲਾਹੌਰ ਜਾ ਕਰ ਪਰਵਾਨੇ ਪਟੇ ਲੈਂਦੇ ਰਹੇ। ਓਹੋ ਪਟੇ ਹੁਣ ਤਾਂਈ ਬਹੁਤ ਲੋਗਾਂ ਪਾਸ ਹਨ, ਜੋ ਚੌਥੇ ਹਿੱਸੇ ਵਿੱਚ ਦਿਖਾਵਾਂਗੇ।

ਬਾਦਸ਼ਾਹ ਸਰਹੰਦ ਵਿੱਚ ਆਪਣੀ ਵੱਲੋਂ ਅਬਦੁੱਲੇ ਖਾਂ ਨੂੰ ਸੂਬਾ ਤੇ ਸਦੀਕ ਬੇਗ ਖਾਂ ਨੂੰ ਨਾਇਬ ਕਰ ਕੇ ਆਪ ਇੱਕ ਮਹੀਨਾ ਭਰ ਲਾਹੌਰ ਠਹਿਰ ਕੇ ਸਿੰਘਾਂ ਦਾ ਇੰਤਜ਼ਾਮ ਕਰਦਾ ਰਿਹਾ, ਪਰ ਸਿੰਘ ਉਸ ਦੇ ਕਾਬੂ ਨਾ ਆਏ, ਸਗੋਂ ਸਮੇਂ ਸਿਰ ਓਸ ਨੂੰ ਮਾਰੋ ਮਾਰ ਕਰਦੇ ਰਹੇ। ਹਾਰ ਕੇ ਬਾਦਸ਼ਾਹ ਆਪਣੇ ਪੁੱਤ੍ਰ ਤਹਿਮੂਰ ਸ਼ਾਹ ਨੂੰ ਲਾਹੌਰ ਦਾ ਸੂਬਾ ਤੇ ਜਹਾਂਦਾਰ ਖਾਂ ਨੂੰ ਨਾਇਬ ਕਰ ਕੇ ਕਾਬੁਲ ਦੇ ਰਾਹ ਪਿਆ।

## ੮੩. ਨਾਸਰ ਅਲੀ ਨੇ ਕਰਤਾਰਪੁਰ ਮਾਰਨਾ ਤੇ ਸਿੰਘਾਂ ਦਾ ਹਰਿਆਣੇ ਜੁੱਧ ਹੋਣਾ

ਓਧਰ ਏਸ ਸਾਲ ਨਾਸਰ ਅਲੀ ਖਾਂ ਨੇ ਕਰਤਾਰਪੁਰ ਨੂੰ ਸਿੰਘਾਂ ਦਾ ਸਟੇਸ਼ਨ ਸਮਝ ਕੇ ਜਾ ਘੇਰਿਆ। ਸੋਢੀ ਵਡਭਾਗ ਸਿੰਘ ਓਸ ਦੀ ਝਾਲ ਨਾ ਝੱਲ ਕੇ ਪਹਾੜੀਂ ਚਲਾ ਗਿਆ। ਜਿਹੜੇ ਕੰਮ ਨਹੀਂ ਕਰਨੇ ਸਨ ਨਾਸਰ ਅਲੀ ਖਾਂ ਨੇ ਓਹ ਕਰਤਾਰਪੁਰ ਵਿੱਚ ਕੀਤੇ। ਜੇਹੜਾ ਸਿੱਖ ਹੱਥ ਆਇਆ ਕਤਲ ਕਰਾਯਾ ਗਿਆ। ਸਰਦਾਰ ਕਰਮ ਸਿੰਘ ਪੈਜਗੜੀਆ ਤੇ ਡੱਲੇ ਵਾਲੀਏ ਜੋ ਅਹਿਮਦ ਸ਼ਾਹ ਤੋਂ ਡਰਦੇ ਸੁਆ ਨਦੀ ਦੇ ਬੇਟ ਵਿੱਚ ਗਗੜੇਟ, ਅਚਿੰਤ ਪੁਰਨੀ, ਅੰਬ ਅੰਬੋਟੇ ਦੀ ਤਰਫ ਚਲੇ ਗਏ ਸਨ, ਜਦ ਉਹ ਸ਼ਾਹ ਦੇ ਗਏ ਪਿੱਛੋਂ ਫੇਰ ਆ ਗਏ ਤਾਂ ਸ਼ਮਸ ਖਾਂ ਬਿਜਵਾੜੀਆ* ਜਫਰ ਖਾਂ ਹੁਸ਼ਜਾਰ ਪੁਰੀਆ** ਸੈਦ ਖਾਂ ਪਠਾਣਾਂ ਟਾਂਡਹਿ ਵਾਲਾ+ ਤੇ ਹੋਰ ਅਨੇਕ ਥਾਵਾਂ ਦੇ ਮੁਸਲਮਾਨਾਂ ਨੇ ਇਕੱਠੇ ਹੋ ਕੇ ਹਰਿਆਣੇ ਪਾਸ ਸਿੰਘਾਂ ਨੂੰ ਆ ਘੇਰਿਆ। ਬੜੀ ਭਾਰੀ ਲੜਾਈ ਹੋਈ। ਤਾਰਾ ਸਿੰਘ ਗੈਬਾ, ਕਰੋੜਾ ਸਿੰਘ, ਕਰਮ ਸਿੰਘ, ਸੁਜਾਨ ਸਿੰਘ ਆਦਿਕ ਤਲਵਾਰਾਂ ਸੂਤ ਕੇ ਜਾ ਪਏ। ਇੱਕ ਇੱਕ ਸਿੰਘ ਦਸ ਦਸ ਨੂੰ ਲਿਟਾ ਕੇ ਰਾਹੋਂ ਦੀ ਤਰਫ ਨਿੱਕਲ ਗਏ। ਜਾਫਰ ਖਾਂ, ਸੈਦ ਖਾਂ ਆਦਿਕ ਬਡੇ ਬਡੇ ਨਾਮੀ ਸਰਦਾਰ ਮਾਰੇ ਗਏ।

ਨਾਸਰਦੀਨ ਖਾਂ ਦੇ ਹੁਕਮ ਨਾਲ++ ਫਗਵਾੜੇ ਵਾਲਾ ਚੌਧਰੀ ਧਰਮ ਚੰਦ ਤੇ ਫਰਾਲੇ ਵਾਲੇ ਚੌਧਰੀ ਰਾਮ ਦੇਵਕੇ ਤੇ ਬਰਯਾਮ ਪੁਰੀਏ, ਖੁੱਕੇ ਵਾਲੇ ਜੱਟਾਂ ਦੇ ਹਾਦੀਆਬਾਦ ਵਾਲੇ ਪਠਾਣਾਂ ਨੇ ਮਿਲ ਕੇ

---

*ਬਿਜਵਾੜੇ ਵਿੱਚ ਮੁਗਲਾਂ ਦੇ ਸਮੇਂ ਦੁਵਾਬੇ ਦਾ ਹਾਕਮ ਰਿਹਾ ਕਰਦਾ ਸੀ। ਫੇਰ ੧੨ ਪਿੰਡ ਸ਼ੱਮਸ ਖਾਂ ਪਾਸ ਰਹੇ। ਸਿੰਘਾਂ ਨੇ ਉਸ ਨੂੰ ਖ਼ੂਬ ਸੋਧਿਆ। ਫੇਰ ਸੰਸਾਰ ਚੰਦ ਕਟੋਚੀਏ ਨੂੰ ਸੌਂਪ ਦਿੱਤਾ, ਹੁਣ ਸਰਕਾਰ ਦੇ ਰਾਜ ਵਿੱਚ ਹੈ।

**ਹੁਸ਼ਜਾਰ ਪੁਰ ਸੰਮਤ ੧੬੩੩ ਬਿਕ੍ਰਮੀ ਨੂੰ ਹੁਸ਼ਜਾਰ ਖਾਂ ਖੋਜੇ ਨੇ ਵਸਾਯਾ ਹੈ। ਏਹ ਅਕਬਰ ਸ਼ਾਹ ਦੇ ਮਹਿਲਾਂ ਦਾ ਦਰੋਗ਼ਾ ਸੀ। ਫੇਰ ਸੰਮਤ ੧੮੭੭ ਬਿਕ੍ਰਮੀ ਨੂੰ ਗ਼ੁਲਾਮ ਮੁਹੱਯੁੱਲਦੀਨ ਨੇ ਮਹਾਰਾਜੇ ਰਣਜੀਤ ਸਿੰਘ ਦੀ ਤਰਫ ਕਾਰਦਾਰ ਹੋ ਕੇ ਏਹ ਸ਼ਹਿਰ ਆਪਣੀ ਰਾਜਧਾਨੀ ਬਣਾਯਾ, ਜਿਸ ਕਰ ਕੇ ਏਥੇ ਬਹੁਤ ਰੌਣਕ ਹੋਈ ਤੇ ਮਾਲਦਾਰ ਹੋ ਗਿਆ।

+ਟਾਂਡੇ ਵਿੱਚ ਮੁਗਲਾਂ ਦੇ ਸਮੇਂ ਇੱਕ ਲੱਖ ਦੇ ਜਾਗੀਰਦਾਰ ਪਠਾਣ ਵਸਦੇ ਸਨ। ਸੈਦ ਖਾਂ ਦੇ ਪੁੱਤਰ ਯੂਨਸ ਖਾਂ ਨੂੰ ਫਤੇ ਕਰ ਕੇ ਸਰਦਾਰ ਜੋਧ ਸਿੰਘ ਰਾਮਗੜ੍ਹੀਏ ਨੇ ਸੰਮਤ ੧੮੪੩ ਬਿਕ੍ਰਮੀ ਨੂੰ ਆਪਣੇ ਕਬਜ਼ੇ ਕੀਤਾ।

++ਫਗਵਾੜੇ ਦੇ ਬਸਰਾ ਗੋਤੇ ਜ੍ਵਾਹਰਮਲ ਜੱਟ ਨੂੰ ਚੌਧਰਾਯਤ ਤੇ ਮੀਆਂ ਖ਼ਿਤਾਬ ਅਕਬਰ ਦੇ ਸਮੇਂ ਮਹਿਰ ਮਿੱਠੇ ਨੇ ਦਿਵਾਯਾ ਸੀ। ਏਸ ਦੇ ਬੇਟੇ ਧਰਮ ਚੰਦ ਤੇ ਪੋਤੇ ਚੂਹੜ ਮੱਲ ਨੇ ਮੁਗਲਾਂ, ਪਠਾਣਾਂ ਤੇ ਸਿੱਖਾਂ ਦੇ ਰਾਜ ਰੌਲੇ ਵਿੱਚ ਪਹਾੜਾਂ ਦੀ ਕੰਢੀ ਤੱਕ ਮੁਲਕ ਦਬਾ ਕੇ ਬੇਸ਼ੁਮਾਰ ਦੌਲਤ ਤੇ ਨਾਮ ਵਰੀ ਪੈਦਾ ਕੀਤੀ, ਜਿਸ ਕਰ ਕੇ ਪਟਜਾਲੇ ਵਾਲੇ ਰਾਜਾ ਅਮਰ ਸਿੰਘ ਦੀ ਭੈਣ ਰਾਜਿੰਦ੍ਰ ਕੌਰ ਦਾ ਸਾਕ ਏਨ੍ਹਾਂ ਦੇ ਹੋ ਗਿਆ ਤੇ ਫੇਰ ਸੈਂਕੜੇ ਧਨੀ ਲੋਗ ਲੁਟ ਮਾਰ ਤੋਂ ਡਰਦੇ ਏਥੇ ਆ ਵਸੇ, ਕਿਉਂਕਿ ਏਨ੍ਹਾਂ ਵੱਲ ਕੋਈ ਭੈੜੀ ਨਿਗਾਹ ਕਰ ਕੇ ਦੇਖ

ਸਿੰਘਾਂ ਨੂੰ ਆਣ ਰੋਕਿਆ। ਏਤਨੇ ਨੂੰ ਨਾਸਰਦੀਨ ਵੀ ਫੌਜ ਲੈ ਕੇ ਆ ਪੁਜਿਆ। ਢੱਕ ਵਿੱਚ ਭਾਰੀ ਜੰਗ ਹੋਇਆ, ਉੱਥੇ ਰੁਕੇ ਹੋਏ ਅਨੇਕ ਸਿੰਘ ਬਹੁਤਿਆਂ ਨੂੰ ਮਾਰ ਮਾਰ ਕੇ ਸ਼ਹੀਦ ਹੋ ਗਏ ਤੇ ਬਾਕੀ ਪਹਾੜੀਂ ਜਾ ਚੜ੍ਹੇ।

## ੯੪. ਅਦੀਨਾ ਬੇਗ ਤੇ ਪੰਥ ਦਾ ਮੇਲ ਤੇ ਜਲੰਧਰ ਪਰ ਧਾਵਾ

ਬਹੇੜੀ ਪਿੰਡ ਜ਼ਿਲ੍ਹੇ ਹੁਸ਼ਿਆਰਪੁਰ ਜਿੱਥੇ ਸੋਢੀ ਬਡਭਾਗ ਸਿੰਘ ਨਾਸਰਦੀਨ ਦਾ ਕੱਢਿਆ ਹੋਇਆ ਬੈਠਾ ਸੀ। ਕੁਦਰਤ ਨਾਲ ਅਦੀਨਾ ਬੇਗ ਖਾਂ ਭੀ ਓਥੇ ਜਾ ਫਿਰਿਆ। ਰਾਮਚੰਦ੍ਰ ਸੁਗ੍ਰੀਵ ਵਾਂਗੂੰ ਦੋਹਾਂ ਦੁਖੀਆਂ ਨੇ ਆਪਣੇ ਆਪਣੇ ਦੁੱਖ ਤੇ ਨਾਸਰ ਖਾਂ ਦੇ ਜ਼ੁਲਮ ਫੋਲੇ ਤਾਂ ਦਿਲ ਉੱਛਲ ਆਇਆ। ਦੀਨਾ ਬੇਗ ਖਾਂ ਦੀ ਸਲਾਹ ਮੰਨ ਕੇ ਸੋਢੀ ਸਾਹਿਬ ਨੇ ਆਪਣੇ ਆਦਮੀ ਭੇਜ ਭੇਜ ਸਿੰਘਾਂ ਨੂੰ ਇਕੱਠੇ ਕਰ ਲਿਆ। ਸਿੰਘ ਤਾਂ ਅੱਗੇ ਹੀ ਨਾਸਰ ਅਲੀ ਖਾਂ ਉੱਤੇ ਕੰਡਯਾਲ ਚੱਬਦੇ ਸਨ। 'ਬੋਦੀ ਉੱਤੇ ਚਾਰ ਵਾਲ। ਸੋਈ ਕਰਦੇ ਹਾਲ ਹਾਲ' ਏਸ ਗੱਲ ਵਾਂਗੂ ਭਾਵੇਂ ਵੈਰੀਆਂ ਨਾਲ ਸਿੰਘ ਥੋੜ੍ਹੇ ਸਨ, ਪਰ (ਹੱਥ ਖ਼ਾਲੀ ਬਾਦਸ਼ਾਹ, ਰੂਪਖ਼ਾਲੀ ਮੂੰ ਸ਼ਾਹ) ਉੱਤੇ ਚੜ੍ਹ ਬੈਠੇ।

ਰਾਹ ਵਿੱਚ ਸਰਦਾਰ ਜੱਸਾ ਸਿੰਘ ਨੇ ਹੱਸ ਕੇ ਅਦੀਨਾ ਬੇਗ ਖਾਂ ਨੂੰ ਆਖਿਆ, "ਜਦ ਮੁੱਠ ਭੇੜ ਹੋਈ ਤਦ ਤੁਸੀਂ ਮੁਸਲਮਾਨ ਤਾਂ ਇੱਕੋ ਜੇਹੇ ਮਾਲੂਮ ਹੋਵੇਗਾ। ਐਸਾ ਨਾ ਹੋਵੇ ਕਿਤੇ ਬਿਨਾਂ ਪਛਾਣੇ ਸਿੰਘ ਤੁਹਾਡਾ ਹੀ ਕੁਤਰਾ ਕਰ ਕੱਢਣ। 'ਜਥਾ ਕਾਲੀਆਂ ਤਥਾ ਧੌਲੀਆਂ' ਤਾਂ ਤੇ ਨਿਸ਼ਾਨੀ ਚਾਹੀਏ।" ਦੀਨਾ ਬੇਗ ਬੋਲਿਆ ਗੱਲ ਤਾਂ ਸੱਚੀ ਹੈ, ਪਰ ਹੁਣ ਪੈਰ ਉੱਤੇ ਕੀ ਬਣ ਸਕਦਾ ਹੈ? ਸਰਦਾਰ ਬਹਾਦਰ ਨੇ ਹਰੀ ਹਰੀ ਕਣਕ ਦੇ ਪੱਠੇ ਤੋੜ ਕੇ ਅਦੀਨਾ ਬੇਗ ਦੇ ਸਿਰ ਉੱਤੇ ਟੰਗ ਦਿੱਤੇ ਅਤੇ ਓਸ ਦੀ ਫੌਜ ਨੂੰ ਵੀ ਟੰਗਾ ਦਿੱਤੇ। ਅਦੀਨਾ ਬੇਗ ਬੋਲਿਆ ਗੁਰੂ ਖਾਲਸੇ ਦੇ ਘਰੋਂ ਫਤੇ ਦਾ ਨਿਸ਼ਾਨ ਸਬਜ਼ੀ ਸਾਨੂੰ ਮਿਲੀ ਹੈ। ਹੁਣ ਜਿੱਤਣ ਵਿੱਚ ਕੋਈ ਸੰਸਾ ਨਹੀਂ।

## ੯੫. ਨਾਸਰ ਅਲੀ ਨੂੰ ਮਾਰ ਕੇ ਜਲੰਧਰ ਸੋਧਨਾ ਤੁਰਕਨੀਆਂ ਸ਼ੁੱਧ ਕਰਨੀਆਂ

ਓਧਰ ਨਾਸਰਦੀਨ ਨੇ ਵੀ ਖ਼ਬਰ ਪਾ ਕਰ ਸਾਰੀ ਫੌਜ, ਤੋਪਖਾਨਾ ਲੈ ਕੇ ਸ਼ਹਿਰੋਂ ਦੋ ਕੋਹ ਅੱਗੇ ਮੋਰਚੇ ਆ ਲਾਏ। ਸੱਯਦ ਖੈਰੇਸ਼ਾਹ, ਮਿਰਜ਼ਾ ਇਸ਼ਕ ਅਲੀਬੇਗ ਤੇ ਬੁਲੰਦ ਖਾਂ ਆਦਿਕ ਸਰਦਾਰਾਂ ਨੂੰ ਮੋਰਚੇ ਵੰਡ ਦਿੱਤੇ। ਦੋਹਾਂ ਪਾਸਿਆਂ ਤੋਂ ਲੜਾਈ ਹੋਣ ਲੱਗੀ। ਜਦ ਜੱਸਾ ਸਿੰਘ ਆਦਿਕ ਸਰਦਾਰਾਂ ਨੇ ਦੇਖਿਆ ਕਿ ਤੋਪਾਂ ਅੱਗੇ ਤੀਰਾਂ ਤੇ ਬੰਦੂਕਾਂ ਦੀ ਪੇਸ਼ ਨਹੀਂ ਜਾਂਦੀ ਤਾਂ ਖਾਲਸੇ ਦਾ ਹੱਲਾ ਕਰਾ ਦਿੱਤਾ। ਸਿੰਘ ਤਲਵਾਰਾਂ ਖਿੱਚ ਖਿੱਚ ਅਕਾਲ ਅਕਾਲ ਗਜਾਉਂਦੇ ਹੋਏ ਦੁਸ਼ਮਣਾਂ ਦੇ ਮੋਰਚੇ ਉੱਤੇ ਟੁੱਟ ਕੇ ਜਾ ਪਏ। ਘਸਾ ਘਸ ਬਰਛੇ ਤੇ ਖਪਾਖਪ ਤੇਗੇ ਧਸਾ ਦਿੱਤੇ। ਕੇਲੇ ਦੇ ਬਣ ਵਾਂਗੂ ਸਥਾਰ ਕਰ ਘੱਤਿਆ।

ਜਿਸ ਤਰ੍ਹਾਂ ਏਹ ਗੱਲਾਂ ਮਸ਼ਹੂਰ ਹਨ ਕਿ ਕਟਾਰੀ ਰਾਜਪੂਤਾਂ ਦੀ, ਭਾਲੇ ਮਰਹੱਟਯਾਂ ਦੇ, ਬੰਦੂਕ ਪੂਰਬੀਆਂ ਦੀ, ਤੋਪ ਅੰਗਰੇਜ਼ਾਂ ਦੀ, ਜ਼ੁਲਮ ਮੁਸਲਮਾਨਾਂ ਦੇ, ਕਲਮ ਬੰਗਾਲੀਆਂ ਦੀ, ਬੇਇਤਫਾਕੀ ਪੰਜਾਬੀਆਂ ਦੀ, ਇਸੇ ਤਰ੍ਹਾਂ ਸਿੰਘਾਂ ਦੀ ਤੇਗ ਵੀ ਮਸ਼ਹੂਰ ਹੈ। ਫੇਰ ਤਾਂ ਵੈਰੀਆਂ ਨੂੰ ਭਾਂਜ ਪੈ ਗਈ। ਸਿੰਘਾਂ ਨੇ ਘੋੜੇ ਭਜਾ ਭਜਾ ਅਨੇਕਾਂ ਦੇ ਮੋਢੇ ਲਾਹੇ, ਪਰ ਮੁੜ ਕੇ ਕਿਸੇ ਨੇ ਪਿਛੇ ਨਾ ਤਕਿਆ। ਨਾਸਰ ਅਲੀ ਖਾਂ ਦੇ ਘੋੜੇ ਦੀ ਖੁੱਚ ਖਿਆਲਾ ਸਿੰਘ ਕੰਗ ਨੇ ਵੱਢੀ ਤਾਂ ਓਹ ਉਸੇ ਥਾਂ ਡਿਗ ਪਿਆ। ਥਰਾਜ ਸਿੰਘ ਨੇ ਓਸ ਨੂੰ (ਬੋਦੀਆਂ) ਪਟਿਆਂ ਤੋਂ ਫੜ ਕੇ ਸਰਦਾਰ ਜੱਸਾ ਸਿੰਘ ਪਾਸ ਲੈ ਆਂਦਾ। ਸਰਦਾਰ ਸਾਹਿਬ ਨੇ ਸੋਢੀ ਸਾਹਿਬ ਦੇ ਸਪੁਰਦ ਕਰ ਦਿੱਤਾ। ਜੈਸੇ ਓਸ ਨੇ ਥੰਮ੍ਹ ਸਾਹਿਬ ਫੂਕਿਆ ਸੀ, ਤੈਸੇ ਸੋਢੀ ਜੀ ਨੇ ਨਾਸਰ ਅਲੀ ਖਾਂ ਨੂੰ ਭੀ ਅੱਗ ਵਿੱਚ ਸੜਵਾ ਦਿੱਤਾ। ਫੇਰ ਸਿੰਘਾਂ ਨੇ ਸ਼ਹਿਰ ਵਿੱਚ ਵੜ ਕੇ ਐਸੀ ਮਾਰੋ ਮਾਰ ਕੀਤੀ; ਜੋ ਜਾਨਾਂ ਲੈ ਕੇ ਦੌੜ ਗਏ ਸਨ, ਬਚ ਗਏ। ਨਾਸਰ ਅਲੀ ਨੇ ਹਿੰਦੂਣੀਆਂ ਨੂੰ ਫੜ ਫੜ ਧੱਕੇ ਨਾਲ ਮੁਸਲਮਾਨੀਆਂ

---

ਨਹੀਂ ਸਕਦਾ ਸੀ। ਜਦ ਹੰਕਾਰੇ ਹੋਏ ਧਰਮ ਚੰਦ ਨੇ ਢੱਕ ਵਿੱਚ ਬਹੁਤ ਸਿੰਘਾਂ ਨੂੰ ਘੇਰ ਕੇ ਮਾਰਿਆ ਤੇ ਮਰਵਾਇਆ, ਤਦ ਤੋਂ ਸਿੰਘ ਏਨ੍ਹਾਂ ਦੇ ਪਿੱਛੇ ਪੈ ਗਏ ਤੇ ਪੰਦ੍ਰਾਂ ਕੁ ਬਰਸ ਵਿੱਚ ਮਾਰੋ ਮਾਰ ਕਰ ਕੇ ਏਨ੍ਹਾਂ ਦੀ ਮਿੱਟੀ ਬਾਲ ਛਡੀ। ਰਹਿੰਦੇ ਖੂੰਹਦੇ ਰਾਜਾ ਰਣਧੀਰ ਸਿੰਘ ਕਪੂਰਥਲੇ ਵਾਲੇ ਨੇ ਸੰਮਤ ੧੯੨੩ ਬਿਕ੍ਰਮੀ ਵਿੱਚ ਆਪਣੇ ਮੁਸਾਹਬ ਰਾਮਦਿੱਤਾ ਖੱਤ੍ਰੀ ਦੇ ਕਹੇ ਲੱਗ ਕੇ ਤਬਾਹ ਕਰ ਦਿੱਤੇ।

ਕੀਤਾ ਸੀ, ਸੋਢੀ ਸਾਹਿਬ ਨੇ ਸਿੰਘਾਂ ਨੂੰ ਹੁਕਮ ਦਿੱਤਾ, ਜਿਸ ਨੂੰ ਜੇਹੜੀ ਇਸਤ੍ਰੀ ਮੁਸਲਮਾਨੀ ਪਸੰਦ ਹੋਵੇ ਅਤੇ ਅੰਮ੍ਰਿਤ ਛਕਣਾ ਮੰਨ ਲਏ, ਉਸ ਨੂੰ ਅੰਮ੍ਰਿਤ ਛਕਾ ਕੇ ਨਾਲ ਰਲਾ ਲਓ। ਅਨੇਕ ਸਿੰਘਾਂ ਨੇ ਮੁਗਲਾਣੀਆਂ, ਪਠਾਣੀਆਂ ਲੈ ਆਂਦੀਆਂ। ਸੋਢੀ ਸਾਹਿਬ ਨੇ ਉਨ੍ਹਾਂ ਨੂੰ ਅੰਮ੍ਰਿਤ ਛਕਾ ਛਕਾ ਕੇ ਸਿੰਘਾਂ ਨਾਲ ਆਨੰਦ ਪੜ੍ਹਾ ਦਿੱਤੇ। ਅਨੂਪ ਸਿੰਘ ਬ੍ਰਾਹਮਣ ਚਨਾਰਥਲੀਆਂ ਇਲਾਕੇ ਪਟਿਆਲੇ ਦਾ, ਤਖ਼ਤ ਸਿੰਘ ਪੈਜਗੜੀਆ, ਲਾਲ ਸਿੰਘ ਰੋਸਾ, ਖੈਰ ਸਿੰਘ ਰੱਤੋਕਾ, ਨੰਦ ਸਿੰਘ ਬੈਰਾੜ, ਦੇਵਾ ਸਿੰਘ ਸੋਣਾ, ਕੇਹਰ ਸਿੰਘ ਰੰਧਾਵਾ, ਹਾਤਾ ਸਿੰਘ ਚੁੰਗ ਇੱਤਜਾਦਿਕ ਸਿੰਘਾਂ ਨਾਲ ਔਰਤਾਂ ਨੇ ਖ਼ੁਸ਼ ਹੋ ਕੇ ਅਨੰਦ ਪੜ੍ਹਾ ਲਏ। ਓਨ੍ਹਾਂ ਦੀ ਸੰਤਾਨ ਹੁਣ ਤੱਕ ਬਹੁਤ ਪਿੰਡਾਂ ਵਿੱਚ ਹੈ। ਏਹੋ ਰੀਤਿ ਬਹੁਤ ਚਿਰ ਖਾਲਸੇ ਪੰਥ ਵਿੱਚ ਰਹੀ ਤੇ ਹੁਣ ਭੀ ਅਨੇਕ ਜੱਟਾਂ ਸਿੰਘਾਂ ਦੇ ਘਰਾਂ ਵਿੱਚ ਮੁਸਲਮਾਨੀਆਂ ਤੋਂ ਸਿੰਘਣੀਆਂ ਬਣ ਕੇ ਵਸ ਰਹੀਆਂ ਹਨ। ਓਨ੍ਹਾਂ ਦੇ ਪੁੱਤ੍ਰ, ਧੀਆਂ ਜੱਟਾਂ ਦੇ ਘਰੀਂ ਵਿਆਹੇ ਹੋਏ ਅਸਾਂ ਆਪ ਦੇਖੇ ਹਨ। ਜੈਸੇ ਸਰਦਾਰ ਹਰਸਾ ਸਿੰਘ ਸੁਲਤਾਨ ਪਿੰਡ ਵਾਲੇ ਦੇ ਬੇਟੇ ਗੁਪਾਲ ਸਿੰਘ ਦੀ ਤੇ ਪੋਤਰਿਆਂ ਦੀ ਸ਼ਾਦੀ ਚੰਗੇ ਖਾਨਦਾਨ ਜੱਟਾਂ ਦੇ ਘਰ ਹੋਈ ਤੇ ਗੁਪਾਲ ਸਿੰਘ ਦੀ ਮਾਈ ਮੁਸਲਮਾਨੀ ਸਿੱਖਣੀ ਅਜੇ ਜੀਉਂਦੀ ਹੈ। ਹੋਰ ਮਾਲਵੇ ਦੇਸ ਡਾਲੇ ਪਿੰਡ ਹਰੀ ਸਿੰਘ ਜੱਟ ਦੇ ਘਰ ਪਠਾਣੀ ਸਿੱਖਣੀ ਦੀ ਔਲਾਦ ਹੈ। ਹੋਰ ਮਾਲਵੇ ਦੇਸ ਸਿਵੀ ਪਿੰਡ ਉੱਤਮ ਸਿੰਘ ਦੇ ਘਰ ਬਲੋਚਣੀ ਸਿੰਘਣੀ ਦੀ ਸੰਤਾਨ ਹੈ। ਹੋਰ ਬਰੇਪਿੰਡ ਪਰਗਣੇ ਮੁਕਤਸਰ ਕੌਰ ਸਿੰਘ ਜੱਟ ਦੇ ਘਰ ਰੰਘੜੀ ਸਿੱਖਣੀ ਦੇ ਪੰਜ ਪੁੱਤ੍ਰ, ਦੋ ਪੋਤ੍ਰੇ, ਜੱਟਾਂ ਦੇ ਵਿਆਹੇ ਹੋਏ ਰੰਘੜੀ ਸਮੇਤ ਮੌਜੂਦ ਹਨ, ਇੱਤਜਾਦਿਕ ਹੋਰ ਬਹੁਤ ਜਗ੍ਹਾ ਹਨ।

## ੯੬. ਤੀਮੀਂ ਦੀ ਜਾਤ ਨਹੀਂ

ਏਸ ਦੇ ਬਗ਼ੈਰ ਮਨੂ ਜੀ ਨੇ ਵੀ ਲਿਖਿਆ ਹੈ ਕਿ ਇਸਤ੍ਰੀ ਦੀ ਜਾਤਿ ਗੋਤ ਵਰਨ ਕੋਈ ਨਹੀਂ। ਜਿਸ ਦੇ ਘਰ ਵੱਸੀ ਓਹੋ ਉਸ ਦੀ ਜਾਤਿ ਹੋ ਗਈ। ਦੇਖੋ! ਪ੍ਰਤੱਖ ਝੀਉਰ ਦੀ ਬੇਟੀ ਜੋਜਨ ਗੰਧਾਰੀ ਰਾਜਾ ਸਾਤੁਲ ਦੇ ਘਰ ਆਈ ਤਾਂ ਛੱਤ੍ਰਾਣੀ ਸਦਾਈ। ਉਸੇ ਦੇ ਪੋਤ੍ਰੇ ਕੌਰਵ ਤੇ ਪਾਂਡਵ ਹੋਏ। ਪੁਨਾ ਧੋਬੀ ਦੀ ਬੇਟੀ ਰਜ਼ੀਆ ਨਾਮ ਬਿਜੈ ਸਿੰਘ ਰਾਜਾ ਦੀ ਰਾਣੀ ਹੋਈ, ਉਸੇ ਦੀ ਸੰਤਾਨ ਬੇਅੰਤ ਛੱਤ੍ਰੀ ਰਾਜਪੂਤ ਹਨ। ਪੁਨ ਭੱਡਲੀ ਚੂਹੜੀ ਡੱਕ ਨਾਮੀ ਬ੍ਰਾਹਮਣ ਦੇ ਘਰ ਆਈ, ਜਿਸ ਦੀ ਔਲਾਦ ਡਕੌਤ ਬ੍ਰਾਹਮਣ ਬੇਅੰਤ ਹਨ। ਪੁਨਾ ਨਟਾ ਦੀ, ਭੀਲਾਂ ਦੀ ਬੇਟੀ ਅਰਜਨ ਨੇ ਵਿਆਹੀ, ਜਿਸ ਦੇ ਬੇਟੇ ਬਬਰ ਬਾਸਨ ਦੀ ਸੰਤਾਨ ਖੱਤਰੀ ਬੇਅੰਤ ਹਨ। ਇਤਆਦਿਕ ਐਸੀਆਂ ਐਸੀਆਂ ਹੋਰ ਬਹੁਤ ਕਥਾ ਪੁਰਾਣਾਂ ਵਿੱਚ ਲਿਖੀਆਂ ਹਨ।

ਤਾਂਤੇ ਸਿੱਧ ਹੋ ਗਿਆ ਕਿ ਬੀਰਜਦੀ ਮੁਖਜਤਾ ਲੋਕ ਬੇਦ ਪ੍ਰਾਣ ਨਹੀਂ।

ਚੇਤ ਸੰ. ੧੮੧੩ ਬਿ. ਵਿੱਚ ਜਾਲੰਧਰ ਉੱਤੇ ਕਬਜ਼ਾ ਕਰਾ ਦੇਣ ਦੇ ਬਦਲੇ ਪੰਜ ਹਜ਼ਾਰ ਰੁਪਯਾ ਕੜਾਹ ਪ੍ਰਸ਼ਾਦ ਵਾਸਤੇ ਤੇ ਬੀਸ ਹਜ਼ਾਰ ਖਾਲਸੇ ਨੂੰ ਪੁਸ਼ਾਕੀ ਦਾ ਦੇ ਕਰ ਦੀਨਾ ਬੇਗ ਨੇ ਵਿਦਾ ਕੀਤਾ, ਹੋਰ ਜੋ ਸਰਹੱਦੀ ਸਾਮਾਨ ਲੁੱਟਿਆ ਸੀ, ਓਹ ਵੱਖਰਾ ਖਾਲਸੇ ਜੀ ਦੇ ਪਾਸ ਰਿਹਾ। ਹੋਰ ਦਾਰੂ ਸਿੱਕਾ ਅਦੀਨਾ ਬੇਗ ਤੋਂ ਸਿੰਘਾਂ ਨੇ ਮੰਗ ਕੇ ਲੈ ਲੀਤਾ। ਫੇਰ ਸੋਢੀ ਵਡਭਾਗ ਸਿੰਘ ਨੂੰ ਕਰਤਾਰਪੁਰ ਥਾਪ ਕੇ ਗੁਰਦੁਆਰੇ ਦੇ ਨਾਮ ਦੀਨਾ ਬੇਗ ਤੋਂ ਜਾਗੀਰ ਦਿਵਾਈ, ਜੋ ਹੁਣ ਤੱਕ ਹੈ।

## ੯੭. ਖਾਲਸੇ ਨੇ ਦੁਆਬਾ ਸੋਧਣਾ

ਲੱਗਦੇ ਹੱਥ ਖਾਲਸਾ ਦੁਆਬੇ ਦੇਸ ਵੜ ਗਿਆ, ਜਿਨ੍ਹਾਂ ਜਿਨ੍ਹਾਂ ਚੌਧਰੀਆਂ ਤੇ ਤਅੱਲਕੇਦਾਰਾਂ ਨੇ ਸਿੰਘ ਫੜਾ ਫੜਾ ਮਰਵਾਏ ਸਨ, ਉਨ੍ਹਾਂ ਨੂੰ ਦਿਹੁੰ ਦੀਵੀਂ ਐਸੇ ਭੰਬੂਤਾਰੇ ਦਿਖਾਏ ਜੋ ਫੇਰ ਕਦੇ ਕਿਸੇ ਸਿੰਘ ਉੱਤੇ ਹੱਥ ਚੁੱਕਣ ਜੋਗੇ ਨਾ ਛੱਡੇ। ਸਿੰਘਾਂ ਪਾਸ ਜਯੋਂ ਜਯੋਂ ਲੁੱਟ ਦਾ ਸਮਾਨ ਆਂਵਦਾ ਸੀ, ਤਜੋਂ ਤਜੋਂ ਆਪਣੀ ਫੌਜੀ ਤਾਕਤ ਵਧਾਉਂਦੇ ਜਾਂਦੇ ਸਨ। ਏਸ ਸਮੇਂ ਪੰਜਾਹ ਸੱਠ ਸਿੰਘ ਤਾਂ ਸੌ ਸੌ ਘੋੜੇ ਦੇ ਮਾਲਕ ਬਣ ਗਏ ਸਨ।

ਜੱਦਪਿ ਸ਼ਾਹਜ਼ਾਦੇ ਤਹਿਮੂਰ ਸ਼ਾਹ ਪਾਸ ਦੁਰਾਨੀਆਂ ਤੇ ਦੇਸੀ ਲੋਗਾਂ ਨੇ ਅਦੀਨਾ ਬੇਗ ਖਾਂ ਦੀ ਤੇ ਸਿੰਘਾਂ ਦੀ ਬੁਰਾਈ ਬਹੁਤ ਬਣਾਈ, ਪਰ ਓਸ ਨੇ ਸਿੰਘ ਤੇ ਅਦੀਨਾ ਬੇਗ ਮਿਲੇ ਹੋਏ ਜਾਣ ਕੇ ਚਾਰ ਮਹੀਨੇ ਕਿਸੇ ਉੱਤੇ ਕੋਈ ਤੱਦੀ ਨਾ ਕੀਤੀ। ਓਸ ਦੀ ਨਰਮਾਈ ਤੇ ਨੇਕ ਨੀਤੀ ਦੇਖ ਕੇ ਸਿੰਘਾਂ ਨੇ ਵੀ ਓਸ ਨੂੰ ਨਾ ਸਤਾਇਆ।

## ੯੮. ਦਿੱਲੀ ਦਾ ਆਪਸ ਵਿੱਚ ਬਖੇੜਾ ਤੇ ਨਾਦਰ ਸ਼ਾਹ ਦਾ ਪੰਜਵਾਂ ਹਮਲਾ

ਏਥੇ ਏਹ ਵੀ ਜਾਣ ਲੈਣਾ ਚਾਹੀਏ ਕਿ ਅਹਿਮਦ ਸ਼ਾਹ ਬਾਦਸ਼ਾਹ ਜੋ ਮੁਹੰਮਦ ਸ਼ਾਹ ਦਾ ਬੇਟਾ ਉੱਥੋਂ ਦਿੱਲੀ ਦੇ ਤਖ਼ਤ ਉੱਤੇ ਸੀ, ਉਸ ਦੇ ਵਜ਼ੀਰ ਗਾਜ਼ੀਉੱਦੀਨ ਮਸ਼ਹੂਰ ਗਾਜ਼ਦ ਬਨਰਾ ਨੇ ਬਾਦਸ਼ਾਹ ਨਾਲ ਬਿਗੜ ਕੇ ਪਹਿਲਾਂ ਤਾਂ ਬਾਦਸ਼ਾਹ ਦੇ ਅਨੇਕ ਸਹਾਇਕਾਂ ਦੀ ਕੁੰਦੀ ਕੀਤੀ ਤੇ ਫੇਰ ਬਾਦਸ਼ਾਹ ਨੂੰ ਉਸ ਦੀ ਮਾਂ ਸਮੇਤ ਫੜ ਕੇ ਗ਼ਰਮ ਸੂਏ ਫਿਰਾ ਕਰ ਅੰਨ੍ਹਾ ਕਰ ਘੱਤਿਆ ਤੇ ਜਹਾਂਦਾਰ ਸ਼ਾਹ ਅੱਠਵੇਂ ਬਾਦਸ਼ਾਹ ਦੇ ਬੇਟੇ ਨੂੰ ਤਖ਼ਤ ਉੱਪਰ ਬੈਠਾ ਕੇ ਓਸ ਦੀ ਪਦਵੀ ਸਾਨੀ ਆਲਮਗੀਰ ਥਾਪ ਦਿੱਤੀ। ਪਰ ਥੋੜ੍ਹੇ ਹੀ ਮਹੀਨਿਆਂ ਵਿੱਚ ਗਾਜੀਦੀਨਾ ਤੋਂ ਏਹ ਵੀ ਤੋਬਾ ਕਰ ਉੱਠਿਆ। ਏਸ ਨੇ ਆਪਣੀ ਸਹਾਇਤਾ ਵਾਸਤੇ ਚੁੱਪਚਾਪ ਕਾਬਲ ਦੇ ਬਾਦਸ਼ਾਹ ਨੂੰ ਇੱਕ ਕਰੋੜ ਰੁਪਯਾ ਤੇ ਦੋ (ਡੋਲੇ) ਸਾਕ ਦੇਣੇ ਕਰ ਕੇ ਬੁਲਾ ਲਿਆ।

ਓਸੇ ਸਮੇਂ ਸੱਯਦ ਜਮੀਲ ਆਦਿਕ ਲਾਹੌਰੀ ਅਮੀਰਾਂ ਦੀ ਸਤਾਈ ਹੋਈ ਮੁਰਾਦ ਬੇਗ਼ਮ ਲਾਹੌਰ ਦੀ ਸੂਬੇਦਾਰ ਆਪ ਦੁਰਾਨੀ ਬਾਦਸ਼ਾਹ ਨੂੰ ਚੜ੍ਹਾ ਲਿਆਈ। ਜਦ ਏਨ੍ਹਾਂ ਦੋਹਾਂ ਕੰਮਾਂ ਵਾਸਤੇ ਪੰਜਵੀਂ ਵਾਰੀ ਅਹਿਮਦ ਸ਼ਾਹ ਦੁਰਾਨੀ ਨੇ ਹਿੰਦ ਵਿੱਚ ਆ ਕਰ ਪੰਜਾਬ ਦਾ ਬੰਦੋਬਸਤ ਕੀਤਾ ਤੇ ਦਿੱਲੀ ਪਹੁੰਚ ਕਰ ਬਾਦਸ਼ਾਹ ਨੂੰ ਗਾਜ਼ੀਦੀਨ ਜ਼ਾਲਮ ਵਜ਼ੀਰ ਦੇ ਪੰਜੇ ਵਿੱਚੋਂ ਛੁਡਾ ਕੇ ਨਜੀਬ ਖਾਂ ਰੁਹੇਲੇ ਨੂੰ ਨਜ਼ਮੁਦੌਲਾ ਦਾ ਖ਼ਿਤਾਬ ਦੇ ਕਰ ਵਜ਼ੀਰ ਬਣਾ ਦਿੱਤਾ ਤੇ ਗਾਜ਼ੀਦੀਨ ਆਦਿਕ ਅਮੀਰਾਂ ਤੋਂ ਬੜੀ ਸਖ਼ਤੀ ਨਾਲ ਇੱਕ ਕਰੋੜ ਰੁਪਯਾ ਜ਼ੁਰਮਾਨਾ ਤੇ ਬਾਦਸ਼ਾਹ ਦੀ ਸਕੀ ਭੈਣ ਦਾ ਡੋਲਾ ਆਪ ਨੂੰ ਅਤੇ ਓਸ ਦੀ ਬੇਟੀ ਦਾ ਡੋਲਾ ਆਪਣੇ ਬੇਟੇ ਤਹਿਮੂਰ ਸ਼ਾਹ ਵਾਸਤੇ ਲੈ ਕੇ ਕਾਬੁਲ ਨੂੰ ਚਲਾ ਗਿਆ।

## ੯੯. ਮਰਹੱਟਿਆਂ ਨੇ ਗਾਜ਼ੀਦੀਨ ਦੀ ਸਹਾਇਤਾ ਕਰਨੀ

ਤਦੋਂ ਗਾਜ਼ੀਦੀਨ ਨੇ ਵਜ਼ੀਰੀ ਖੁੱਸ ਜਾਣ ਦੇ ਕਾਰਨ ਆਪਣਾ ਅਤੀ ਨਿਰਾਦਰ ਹੋਇਆ ਮੰਨ ਕੇ ਆਪਣੀ ਸਹਾਇਤਾ ਤੇ ਦੁਸ਼ਮਣਾਂ ਤੋਂ ਬਦਲਾ ਲੈਣ ਵਾਸਤੇ ਮਰਹੱਟਿਆਂ ਨੂੰ ਬੁਲਾ ਲਿਆ। ਓਦੋਂ ਬਾਜ਼ੀਰਾਉ ਤੀਸਰਾ ਪੇਸ਼ਵਾ ਪੂਨੇ ਦੀ ਗੱਦੀ ਪਰ ਸੀ। ਉਸ ਨੇ ਆਪਣੇ ਬੇਟੇ ਰਘੁਨਾਥ ਰਾਉ ਨੂੰ ਗਾਜ਼ੀਦੀਨ ਦੀ ਮਦਦ ਵਾਸਤੇ ਤੋਰ ਕੇ ਆਪਣੇ ਤਾਬੇਦਾਰ ਸਰਦਾਰਾਂ ਨੂੰ ਏਸ ਦੇ ਨਾਲ ਹੋਣ ਵਾਸਤੇ ਲਿਖ ਭੇਜਿਆ। ਸੋ ਸ਼ੰਭਾ ਜੀ ਕੋਲਾਪੁਰ ਦਾ ਸੂਬੇਦਾਰ ੧, ਰਾਘੋ ਜੀ ਭੋਸਲਾ ਨਾਗਪੁਰ ਦਾ ੨, ਖਾਂਡੇਰਾਇ ਸੇਂਧੀਆ ਗਵਾਲੀਯਰ ਦਾ ੩, ਮਲ੍ਹਾਰ ਰਾਉ ਹੁਲਕਰ ਇੰਦੌਰ ਵਾਲਾ ੪, ਏਹ ਪੇਸ਼ਵਾ ਦੇ ਸੂਬੇ ਬਡੇ ਬਡੇ ਮੁਲਕ ਤੇ ਲਸ਼ਕਰ ਦੇ ਮਾਲਕ ਸਨ। ਏਨ੍ਹਾਂ ਨੂੰ ਆਪਣੀ ਆਪਣੀ ਫੌਜ ਆਪਣੇ ਆਪਣੇ ਲਾਇਕ ਸਰਦਾਰਾਂ ਦੇ ਨਾਲ ਦੇ ਕਰ ਰਘੁਨਾਥ ਰਾਉ ਦੇ ਲਸ਼ਕਰ ਨਾਲ ਮਿਲਾਇ ਦਿੱਤਾ। ਏਨ੍ਹਾਂ ਨੇ ਦਿੱਲੀ ਨੂੰ ਜਾ ਘੇਰਿਆ। ਤਦ ਅੰਦਰੋਂ ਨਵਾਬ ਸਜਾਉਦੌਲਾ, ਨਵਾਬ ਦੁੰਦੇ ਖਾਂ, ਨਵਾਬ ਅਹਿਮਦ ਖਾਂ ਫਰੁੱਖਾਬਾਦੀਏ, ਹਾਫਜ਼ਾ ਰਹਿਮਤ ਖਾਂ ਵਜ਼ੀਰ, ਨਜ਼ੀਰ ਖਾਂ ਦੋ ਮਹੀਨੇ ਲੜਦੇ ਰਹੇ।

ਹਾਰ ਕੇ ਨਜੀਬ ਖਾਂ ਭੱਜ ਪਿਆ, ਮਰਹੱਟਿਆਂ ਨੇ ਦਿੱਲੀ ਫਤੇ ਕਰ ਕੇ ਗਾਜ਼ੀਦੀਨ ਨੂੰ ਫੇਰ ਵਜ਼ੀਰ ਬਣਾਇ ਦਿੱਤਾ।

ਮੁਲਕ ਚੰਬਲ ਨਦੀ ਤੱਕ ਉਧਰ ਤੇ ਹਾਂਸੀ, ਹਿਸਾਰ, ਝੱਜਰ, ਹਰਿਆਣਾ ਦੇਸ, ਹਰਿਦ੍ਵਾਰ, ਸਹਾਰਨਪੁਰ ਤੱਕ ਏਧਰ, ਏਹ ਤਾਂ ਪਹਿਲੇ ਹੀ ਮਰਹੱਟੇ ਦਬਾ ਚੁੱਕੇ ਸਨ। ਹੁਣ ਰਹਿੰਦਾ ਖੂੰਹਦਾ ਵੀ ਆਪਣੇ ਹੱਥ ਵਿੱਚ ਲੈ ਕੇ ਹੱਥ ਚੁਕਾਵਾਂ ਮਾਮਲਾ ਦੇਣਾ ਤੇ ਨਾਮ ਮਾਤ੍ਰ ਦਿੱਲੀ ਦੀ ਵਜ਼ੀਰੀ ਤੇ ਬਾਦਸ਼ਾਹੀ ਬਣਾ ਰੱਖੀ।

## ੯੦. ਦੀਨਾ ਬੇਗ ਨੇ ਮਰਹੱਟੇ ਸੱਦਣੇ

ਅਹਿਮਦ ਸ਼ਾਹ ਅਬਦਾਲੀ, ਨਜੀਬ ਖਾਂ ਨੂੰ ਵਜ਼ੀਰ ਬਣਾ ਕੇ ਜਾਂਦਾ ਹੋਇਆ ਆਪਣੇ ਬੇਟੇ ਤਹਿਮੂਰ ਸ਼ਾਹ ਨੂੰ ਪੰਜਾਬ ਦਾ ਸੂਬਾ ਬਣਾ ਕੇ ਲਾਹੌਰ ਛੱਡ ਗਿਆ ਸੀ। ਏਸ ਨੇ ਸਤਲੁਜ ਬਜਾਸਾ ਦੇ ਵਿਚਕਾਰ ਦੇਸ ਦੇ ਕਦੀਮੀ ਹਾਕਮ ਅਦੀਨਾ ਬੇਗ ਖਾਂ ਨੂੰ ਜਦ ਬਹੁਤ ਸਤਾਇਆ ਤਾਂ ਓਸ ਨੇ ਮਰਹੱਟਿਆਂ ਨੂੰ ਬੁਲਾ ਭੇਜਿਆ, ਕਿਉਂਕਿ ਓਸ ਸਮੇਂ ਹਿੰਦੁਸਤਾਨ ਉੱਤੇ ਏਨ੍ਹਾਂ ਦਾ ਹੀ ਹੁਕਮ ਚੱਲਦਾ ਸੀ। ਤਾਂ ਹੀ ਸਭ ਨਵਾਬ ਰਾਜੇ ਏਨ੍ਹਾਂ ਦੀ ਖ਼ੁਸ਼ਾਮਦ ਕਰਦੇ ਸਨ ਤੇ ਜਦ ਕਿਸੇ ਨੂੰ ਬਿਪਤਾ ਪੈਂਦੀ ਸੀ, ਤਾਂ ਏਨ੍ਹਾਂ ਤੋਂ ਹੀ ਮਦਦ ਲੈ ਕੇ ਛੁਟਦਾ ਸੀ। ਏਸੇ ਕਰ ਕੇ ਅਦੀਨਾ ਬੇਗ ਨੇ ਦੁਰਾਨੀਆਂ ਦੇ ਸਤਾਏ ਹੋਏ ਮਰਹੱਟਿਆਂ ਨੂੰ ਲਿਖ ਭੇਜਿਆ ਕਿ ਜਦ ਤੁਸੀਂ ਸਤਲੁਜ ਉੱਤਰੋਗੇ, ਲਾਹੌਰ ਜਾਂਦਿਆਂ ਤੱਕ ਫੀ ਪੜਾਉ ਇੱਕ ਲੱਖ ਰੁਪਯਾ ਖ਼ਰਚ ਕੇ ਲਾਹੌਰ ਪਰ ਕਬਜ਼ਾ ਕਰਾਉਣ ਦੀ ਮਦਦ ਮੈਂ ਦੇਵਾਂਗਾ। ਪਰ ਏਹ ਸ਼ਰਤ ਰਹੀ ਕਿ ਮੇਰੇ ਇਲਾਕੇ ਪਰ ਮੇਰੀ ਹਕੂਮਤ ਸੁਤੰਤ੍ਰ ਬਣੀ ਰਹੇ।

## ੯੧. ਮਰਹੱਟਿਆਂ ਦਾ ਸਰਹੰਦ ਪਰ ਜੰਗ ਤੇ ਸਿੰਘਾਂ ਨੇ ਸਰਹੰਦ ਫਤੇ ਕਰ ਕੇ ਸੋਧਨੀ

ਮਰਹੱਟੇ ਤਾਂ ਚਾਹੁੰਦੇ ਹੀ ਸਨ ਕਿ ਕਿਵੇਂ ਪੰਜਾਬ ਸਾਡੇ ਹੱਥ ਆਵੇ। ਓਸੇ ਵਕਤ ਰਘੁਨਾਥ ਰਾਉ ਨੇ ਪੰਜਾਬ ਦੀ ਤਰਫ ਕੂਚ ਕਰ ਦਿੱਤਾ। ਭਾਦ੍ਰੋਂ ਸੰ. ੧੯੧੩ ਬਿ. ਨੂੰ ਜਦ ਸਰਹੰਦ ਪਹੁੰਚੇ ਤਾਂ ਓਥੋਂ ਦੇ ਸੂਬੇਦਾਰ ਅਬਦੁਲੇ ਖਾਂ ਦੁਰਾਨੀ ਨੇ ਬਡੀ ਡੀਮਡਾਮ ਨਾਲ ਟਾਕਰਾ ਲੀਤਾ। ਪੰਜ ਦਿਨ ਸਰਹੰਦ ਨਾ ਟੁੱਟੀ। ਅੰਦਰੋਂ ਤੋਪਾਂ ਨੇ ਮਰਹੱਟਿਆਂ ਨੂੰ ਨੇੜੇ ਨਾ ਆਵਣ ਦਿੱਤਾ। ਅਦੀਨਾ ਬੇਗ ਖਾਂ ਵੀ ਸਰਦਾਰ ਜੱਸਾ ਸਿੰਘ ਆਦਿਕ ਪੱਜ ਸੱਤ ਜੱਥੇਦਾਰਾਂ ਨੂੰ ਨਾਲ ਲੈ ਕੇ ਓਸੇ ਥਾਂ ਮਰਹੱਟਿਆਂ ਨੂੰ ਜਾ ਮਿਲਿਆ। ਬਾਕੀ ਦੇ ਸਿੰਘ ਵੀ ਸਰਹੰਦ ਨੂੰ ਫਤੇ ਕਰਨ ਦੀ ਮਨਸ਼ਾ ਧਾਰ ਕੇ (ਜੋ ਦਸ ਦਸ ਪੰਦ੍ਰਾਂ ਪੰਦ੍ਰਾਂ ਕੋਹ ਦੇ ਇਰਦ ਗਿਰਦ ਫਿਰ ਰਹੇ ਸਨ) ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦਾ ਸਰਹੰਦ ਪਹੁੰਚਣਾ ਸੁਣ ਕੇ ਛਪਾ ਛਪ ਉਸ ਦੇ ਨਾਲ ਆ ਮਿਲੇ। ਸਿੰਘਾਂ ਨੇ ਇਸ ਨੂੰ ਸੋਧਣ ਦਾ ਹੁਕਮ ਲੈ ਕੇ ਸਰਹੰਦ ਪਰ ਹੱਲਾ ਕਰ ਦਿੱਤਾ। ਪਹਿਲੇ ਤਾਂ ਭੂਰਿਆਂ ਦੇ ਗ਼ਲਤੇ ਤੇ ਛੋਟੇ ਕਛਹਰੇ, ਸੁਧੇਦਾੜੇ, ਪਗੜੇ ਢਿੱਲੜ, ਜੱਟ ਜੇਹੇ ਦੇਖ ਦੇਖ ਮਰਹੱਟੇ ਠੱਠੇ ਕਰਦੇ ਸਨ। ਪਰ ਜਦ 'ਸੱਤ ਸ੍ਰੀ ਅਕਾਲ' ਗਜਾ ਕੇ ਹੱਲਾ ਕੀਤਾ, ਫੇਰ ਤਾਂ ਲਾਲ ਮੂੰਹ ਤੇ ਨੇਤ੍ਰ ਚੜ੍ਹੇ ਮੁਛਹਿਰੇ ਖੜ੍ਹੇ ਹੋ ਕਰ ਬੀਰ ਰਸ ਤੇ ਰੌਦਰ ਰਸ ਦਾ ਰੂਪ ਬਾਵਨ ਦੀ ਤਰ੍ਹਾਂ ਕੁਛ ਹੋਰ ਦੇ ਹੋਰ ਹੀ ਭਿਆਨਕ ਬਣ ਕੇ ਚਿਤ੍ਰਜਾਂ ਵਾਂਗੂ ਛਾਲਾਂ ਮਾਰਦੇ ਹੋਏ ਸਾਰ ਦੀ ਬਰਖਾ ਪੈਂਦੀ ਪੈਂਦੀ ਦੇ ਸਾਹਮਣੇ ਚਲੇ ਗਏ, ਚਟਾਪੱਟ ਨਟਾ ਵਾਂਗੂੰ ਕੁੱਦ ਕੇ ਕੋਟ ਉੱਤੇ ਚੜ੍ਹ ਗਏ। ਵੈਰੀ ਕੱਟ ਕੇ ਹੇਠਾਂ ਮਾਰੇ ਤੇ ਤੋਪਾਂ ਦੇ ਕਿੱਲ ਠੋਕ ਠੋਕ ਦਰਵਾਜ਼ਾ ਖੋਲ੍ਹ ਦਿੱਤਾ, ਫੇਰ ਤਾਂ ਮਰਹੱਟੇ ਵੀ ਹੱਲਾ ਕਰ ਕੇ ਅੰਦਰ ਵੜ ਗਏ। ਓੜਕ ਅਬਦੁੱਲਾ ਖਾਂ ਨੇ ਤਾਂ ਕਾਬਲ ਦਾ ਰਸਤਾ ਲਿਆ ਤੇ ਸਦੀਕ ਬੇਗ ਨੇ ਅਦੀਨਾ ਬੇਗ ਦੀ ਮਾਰਫਤ ਰਘੁਨਾਥ ਰਾਉ ਦੇ ਚਰਨ ਆ ਫੜੇ। ਸ਼ਹਿਰ ਤੇ ਕਿਲ੍ਹਾ, ਮਾਲ ਮਤਾਹ ਸਬ ਕੁਛ ਉਸ ਦੇ ਹਵਾਲੇ ਕਰ ਦਿੱਤਾ। ਮਰਹੱਟੇ ਤਾਂ ਬੰਦੋਬਸਤ ਵਿੱਚ ਲੱਗੇ ਰਹੇ ਤੇ ਸਿੰਘਾਂ ਨੇ ਜਿਨ੍ਹਾਂ ਦੀ ਧਾਂਕ ਅੱਗੇ ਹੀ ਸਾਰੇ ਪਾਸੇ ਪਈ ਹੋਈ ਸੀ, ਖੂਬ ਸੋਧਿਆ ਜਿਸ ਵਿੱਚ ਸ਼ਸਤ੍ਰ ਆਦਿ ਸਾਮਾਨ ਚੰਗਾ ਹੱਥ ਲੱਗਾ। ਮਰਹੱਟੇ ਸਿੰਘਾਂ ਦੀ ਏਸ ਰਾਜਨੀਤਿਕ ਚਾਲ ਪਰ ਖਿਝ ਗਏ ਤੇ ਖੋਹਣ ਆ ਪਏ। ਭਲਾ ਸ਼ੇਰ ਦੀ ਦਾੜ੍ਹ ਵਿੱਚੋਂ ਵੀ ਭਲਾ ਕਿਸੇ ਨੇ ਮਾਸ ਲੀਤਾ ਹੈ। ਕਸਬੇ ਖੰਨੇ ਪਾਸ ਟਾਕਰਾ ਹੋਇਆ ਤਾਂ ਸਿੰਘ ਅੱਗੋਂ ਤਲਵਾਰਾਂ ਸੂਤ ਖਲੋਤੇ, ਮਰਹੱਟੇ ਸਰਦਾਰਾਂ ਨੇ ਸਿੰਘਾਂ ਨਾਲ ਬਿਗੜਨਾ ਚੰਗਾ ਨਾ ਸਮਝ ਕੇ ਵਾਧਾ ਨਾ ਕੀਤਾ। ਉਪਰੰਤ ਸਿੰਘ ਅੰਮ੍ਰਿਤਸਰ ਜਾ ਠਹਿਰੇ।

## ੯੨. ਮਰਹੱਟਿਆਂ ਦਾ ਅਟਕ ਤਕ ਜਾਣਾ ਤੇ ਉੜੀਸਾ ਲੈਣਾ

ਰਘੁਨਾਥ ਰਾਉ ਨੇ ਸਰਹੰਦ ਫਤੇ ਕਰ ਕੇ ਆਪਣੇ ਸਰਦਾਰਾਂ ਵਿੱਚੋਂ ਨਰੈਣ ਰਾਉ ਨੂੰ ਸਰਹੰਦ ਦਾ ਸੂਬਾ ਅਤੇ ਅਦੀਨਾ ਬੇਗ ਦੇ ਕਹੇ ਸਦੀਕ ਬੇਗ ਖਾਂ ਨੂੰ ਨਾਇਬ ਥਾਪ ਕਰ ਸਤਲੁਜੋਂ ਪਾਰ ਲਸ਼ਕਰ ਉਤਾਰ ਦਿੱਤਾ। ਮਰਹੱਟਿਆਂ ਤੋਂ ਡਰਦੇ ਮਾਰੇ ਤਹਿਮੂਰ ਸ਼ਾਹ ਆਦਿਕ ਦੁਰਾਨੀ ਤਾਂ ਆਪਣੇ ਆਪ ਕਾਬਲ ਨੂੰ ਚਲੇ ਗਏ ਤੇ ਰਘੁਨਾਥ ਰਾਉ ਅਟਕ ਤੱਕ ਸਾਰੀ ਪੰਜਾਬ ਉੱਤੇ ਬਿਨਾਂ ਲੜਾਈ ਕਬਜ਼ਾ ਕਰ ਬੈਠਾ ਤੇ ਆਪਣੇ ਸਰਦਾਰਾਂ ਵਿੱਚੋਂ ਸਾਹਿਬ ਰਾਉ ਨੂੰ ਦਸ ਹਜ਼ਾਰ ਫੌਜ ਨਾਲ ਕਿਲ੍ਹੇ ਅਟਕ ਵਿੱਚ ਤੇ ਝੁਕਰੂ ਰਾਉ, ਮਾਧੋ ਰਾਉ ਨੂੰ ਲਾਹੌਰ ਵਿੱਚ ਅਤੇ ਸਯਾਮ ਜੀ, ਰਾਮ ਜੀ, ਦੋ ਸਰਦਾਰਾਂ ਨੂੰ ਮੁਲਤਾਨ ਸੌਂਪ ਕੇ ਆਪ ਫੇਰ ਦੱਖਣ ਨੂੰ ਮੁੜ ਗਿਆ।

ਪੰਜਾਬ ਲੈਣ ਤੋਂ ਸੱਤ ਬਰਸ ਪਹਿਲੇ ਨਾਗਪੁਰ ਵਾਲੇ ਸੂਬੇ ਨੇ ਅੱਧਾ ਬੰਗਾਲ, ਸਾਰਾ ਉੜੀਸਾ ਦੇਸ ਜਿੱਤ ਕੇ ਜਗਨਨਾਥ ਦਾ ਮੰਦਰ ਤੇ ਕਾਂਸ਼ੀ ਤੱਕ ਦੇਸ ਫਤੇ ਕਰ ਕੇ ਕਾਂਸ਼ੀ ਵਿੱਚ ਬਿਸ੍ਵਨਾਥ ਦਾ ਮੰਦਰ ਬਣਾਇਆ। ਜਦ ਪੰਜਾਬ ਵੀ ਏਨ੍ਹਾਂ ਦੇ ਕਬਜ਼ੇ ਆ ਗਿਆ ਫੇਰ ਤਾਂ ਮਾਨੋ ਸਾਰੇ ਮੁਲਕ ਪਰ ਏਨ੍ਹਾਂ ਦਾ ਹੀ ਡੰਕਾ ਵੱਜ ਗਿਆ।

ਇਕ ਦਿਨ ਲਾਹੌਰੀ ਮੁਸਲਮਾਨਾਂ ਨੇ ਗਊਆਂ ਮਾਰ ਕੇ ਤਿਉਹਾਰ ਮਨਾਇਆ। ਮਾਧੋ ਰਾਊ ਨੇ ਸਾਹਿਬ ਰਾਉ ਅਟਕ ਵਾਲੇ ਦੇ ਹੁਕਮ ਨਾਲ ਚੌਦਾਂ, ਪੰਦ੍ਰਾਂ ਬੁਚੜ ਮਰਵਾ ਸਿੱਟੇ, ਜਿਸ ਕਰ ਕੇ ਪੰਜਾਬ ਦੇ ਸਭ ਮੁਸਲਮਾਨ ਮਰਹੱਟਿਆਂ ਨੂੰ ਕੌੜੀਆਂ ਅੱਖਾਂ ਨਾਲ ਤੱਕਣ ਲੱਗ ਪਏ।

ਸਿੰਘਾਂ ਨਾਲ ਵੀ ਮਰਹੱਟਿਆਂ ਦਾ ਘੋਲ ਮਘੋਲ ਤਾਂ ਰਹਿੰਦਾ ਹੀ ਸੀ, ਪਰ ਮਰਹੱਟੇ ਹਿੰਦੂ ਧਰਮ ਦੇ ਅਤੀ ਪਜਾਰੇ ਤੇ ਮੁਸਲਮਾਨ ਦੇ ਵੈਰੀ ਸਨ। ਏਸ ਤੋਂ ਸਿੰਘਾਂ ਦੇ ਸਿਰ ਨਹੀਂ ਆਉਂਦੇ ਸਨ ਅਤੇ ਸਿੰਘਾਂ ਨੇ ਵੀ ਉਨ੍ਹਾਂ ਨੂੰ ਕੋਈ ਦਿਨ ਦੇ ਪ੍ਰਾਹੁਣੇ ਸਮਝ ਕੇ ਕੁਛ ਨਾ ਆਖਣਾ।

ਮਰਹੱਟਿਆਂ ਨੇ ਸਿੰਘਾਂ ਨੂੰ ਇੱਕ ਬੜੀ ਸੂਰਬੀਰ ਕੌਮ ਸਮਝ ਕੇ ਆਪਣੇ ਸਾਥੀ ਕਰ ਲੈਣ ਦੇ ਯਤਨ ਕੀਤੇ, ਪਰ ਸਿੰਘ ਤਾਂ ਕਿਸੇ ਦੀ ਆਨ ਨਹੀਂ ਮੰਨਦੇ ਸਨ ਤੇ ਹਰ ਸਮੇਂ ਸੁਤੰਤ੍ਰ ਹੀ ਰਹਿਣਾ ਪਸੰਦ ਕਰਦੇ ਸਨ। ਇਸ ਲਈ ਉਨ੍ਹਾਂ ਨਾਲ ਮੇਲ ਨਾ ਹੋਇਆ।

## ੯੩. ਸਿੰਘਾਂ ਨੇ ਮੁੜ ਦੁਆਬੇ ਜਾਣਾ

ਅਦੀਨਾ ਬੇਗ ਖਾਂ ਹਰ ਸਾਲ ਸਿੰਘਾਂ ਨੂੰ ਦਾਰੂ ਸਿੱਕਾ ਤੇ ਕੁਛ ਨਕਦੀ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦੀ ਮਾਰਫਤ ਦਿੰਦਾ ਰਹਿੰਦਾ ਸੀ। ਇਸ ਸਾਲ ਮਰਹੱਟਿਆਂ ਦੇ ਗ਼ੁਮਾਨ ਵਿੱਚ ਆਕੜ ਬੈਠਾ। ਸਿੰਘਾਂ ਨੇ ਅਨੰਦਪੁਰ ਦੇ ਹੋਲੇ ਨੂੰ ਜਾਣ ਦਾ ਬਹਾਨਾ ਕਰ ਕੇ ਓਸ ਦੇ ਇਲਾਕੇ ਦੁਾਬੇ ਵਿੱਚ ਦੀ ਵਹੀਰ ਪਾ ਦਿੱਤਾ। ਜਦ ਥੋੜ੍ਹਾ ਹੀ ਆਪਣੇ ਸੁਭਾਵ ਦਾ ਹੱਥ ਦਿਖਾਇਆ ਤਾਂ ਦਸ ਹਜ਼ਾਰ ਰੁਪਯਾ ਨਕਦ ਨਜ਼ਰ ਦੇ ਕਰ ਪੈਰੀਂ ਹੱਥ ਲਾ ਕੇ ਆਪਣੇ ਇਲਾਕੇ ਵਿੱਚੋਂ ਪੰਥ ਨੂੰ ਵਿਦਾ ਕੀਤਾ। ਸੋ ਅੱਧ ਕੁ ਸਿੰਘ ਤਾਂ ਦਵਾਬੇ ਵਿੱਚ ਦੀ ਸਿੱਧੇ ਆਨੰਦਪੁਰ ਜਾ ਉੱਤਰੇ ਅਤੇ ਚਾਰ ਕੁ ਜੱਥੇ ਮਾਛੀਵਾੜੇ ਦੇ ਪੱਤਣ ਲੰਘ ਕੇ ਮਾਛੀਵਾੜੀਏ ਨਜੀਬ ਖਾਂ ਤੇ ਬਹਿਲੋਲਪੁਰੀਏ ਬਹਾਦਰ ਖਾਂ, ਸੱਮੇ ਖਾਂ ਆਦਿਕ ਕਿੜੀ ਤੇ ਕੋਟਲੇ ਵਾਲੇ ਪਠਾਣਾਂ ਤੋਂ ਨਜ਼ਰਾਂ ਤੇ ਰਸਤਾ ਲੈਂਦੇ ਹੋਏ ਸਰਹੰਦ ਦੀ ਤਰਫ ਤੁਰ ਪਏ।

## ੯੪. ਸਿੰਘਾਂ ਦੇ ਜੰਗ ਸੰਘੋਲ ਸਯਾਲਬੇ ਤੇ ਹੋਲਾ ਆਨੰਦਪੁਰ ਕਰਨਾ

ਤਦ ਸਦੀਕ ਬੇਗ ਖਾਂ ਸਰਹੰਦੀ ਸੂਬੇ ਨੇ ਫੌਜ ਭੇਜ ਦਿੱਤੀ। ਕਈ ਮੁਕਾਬਲੇ ਹੋਏ। ਓੜਕ ਸਦੀਕ ਬੇਗ ਘੁੜਨੈਲ ਤੋਪਾਂ ਤੇ ਦੇਸ ਦੇ ਜਾਗੀਰਦਾਰਾਂ ਨੂੰ ਲੈ ਕੇ ਆਪ ਚੜ੍ਹ ਆਇਆ। ਸੰਘੋਲ ਪਿੰਡ ਪਾਸ ਭਾਰੀ ਜੰਗ ਹੋਇਆ। ਅੱਗੇ ਅੱਗੇ ਸਿੰਘ ਪਿੱਛੇ ਪਿੱਛੇ ਤੁਰਕ ਹੋ ਗਏ। ਇੱਥੇ ਸਿੰਘਾਂ ਦਾ ਭੀ ਨੁਕਸਾਨ ਹੋਇਆ, ਪਹਾੜਾਂ ਦੀ ਕੰਢੀ ਸੱਯਲਬੇ ਪਿੰਡ ਪਾਸ ਢੁਕੇ ਤਾਂ ਆਨੰਦਪੁਰੀਏ ਸਿੰਘ ਏਹ ਖ਼ਬਰ ਸੁਣ ਕੇ ਅਚਾਨਕ ਆ ਬਹੁੜੇ। ਦੋਹਾਂ ਪਾਸਿਆਂ ਤੋਂ ਖੂਬ ਕਹਿਰ ਦੀ ਤੇਗ ਚੱਲੀ, ਪਰ ਸਿੰਘਾਂ ਨੇ ਲੱਲੀ ਛੱਲੀ ਸਭ ਅੱਗੇ ਧਰ ਲਈ। ਸਦੀਕ ਬੇਗ ਨੇ ਸਰਹੰਦੋਂ ਉਰੇ ਸਾਹ ਨਾ ਲਿਆ। ਜਦ ਸਿੰਘ ਓਸ ਦੇ ਦੇਸ ਦੀ ਕੱਛ ਕਰਨ ਲੱਗ ਪਏ ਤਾਂ ਹਾਰ ਕੇ ਦਸ ਹਜ਼ਾਰ ਰੁਪਯਾ ਨਜ਼ਰ ਦੇ

ਕੇ ਖ਼ਿਆਲ ਛੁਡਾਇਆ। ਰੋਪੜੀਏ ਪਠਾਣਾਂ ਤੇ ਨਾਲ੍ਹਾਗੜੀਏ ਰਾਜਾ ਤੋਂ ਨਜ਼ਰਾਨਾ ਲੈ ਕੇ ਸਿੰਘਾਂ ਨੇ ਸੰਮਤ ੧੮੧੩ ਬਿ. ਨੂੰ ਆਨੰਦਪੁਰ ਦੇ ਹੋਲੇ ਮੇਲੇ ਵਿੱਚ ਗੁਲਾਲ ਤੇ ਗੁਟਕੇ ਜਾ ਉਡਾਏ।

## ੯੫. ਨਾਦਰ ਸ਼ਾਹ ਦਾ ਛੀਵਾਂ ਹਮਲਾ ਮਰਹੱਟੇ ਤੇ ਦੁਰਾਨੀਆਂ ਦਾ ਜੁੱਧ

ਓਧਰ ਗਾਜ਼ੀਦੀਨ ਵਜ਼ੀਰ ਨੇ ਨਜੀਬ ਖਾਂ ਨੂੰ ਨਜੀਬ ਗੜ ਵਿੱਚ ਜਾ ਘੇਰਿਆ ਅਤੇ ਭਾਰੀ ਤੰਗ ਕੀਤਾ। ਹਾਰ ਕੇ ਨਜੀਬ ਖਾਂ ਨੇ ਤਿੰਨ ਕਰੋੜ ਰੁਪਯਾ ਤਮਰੋਜ਼ੀ (ਸਿੱਕਾ ਜੋ ਓਸ ਸਮੇਂ ਚਲਦਾ ਸੀ) ਦੇਣਾ ਕਰ ਕੇ ਅਹਿਮਦ ਸ਼ਾਹ ਅਬਦਾਲੀ ਨੂੰ ਆਪਣੀ ਕੁਮਕ ਪਰ ਬੁਲਾ ਲਿਆ।

ਅਹਿਮਦ ਸ਼ਾਹ ਤਾਂ ਮਰਹੱਟਿਆਂ ਨੂੰ ਪੰਜਾਬੋਂ ਕੱਢਣ ਵਾਸਤੇ ਹੀ ਤਿਆਰ ਹੋ ਰਿਹਾ ਸੀ, ਪਰ ਨਜੀਬ ਖਾਂ ਦੀ ਅਰਜ਼ੀ (ਜਿਸ ਪਰ ਸਾਨੀ ਆਲਮਗੀਰ ਦੇ ਵੀ ਦਸਤਖ਼ਤ ਸਨ) ਜਿਸ ਵਕਤ ਪਹੁੰਚੀ, ਓਸੇ ਵੇਲੇ ਤਿੰਨ ਕਰੋੜ ਦੇ ਲਾਲਚ ਦੀ ਖ਼ੁਸ਼ੀ ਚੜ੍ਹ ਗਈ। ਫੇਰ ਤਾਂ ਡੇਢ ਲੱਖ ਅਸਵਾਰ ਪਿਆਦੇ ਨਾਲ ਵਗ ਫੜ ਲਈ। ਅਜੇ ਜਲਾਲਾਬਾਦ ਹੀ ਪਹੁੰਚਜਾ ਸੀ ਜੋ ਮਰਹੱਟਿਆਂ ਨੂੰ ਅੱਗੇ ਹੀ ਹਫੜਾ ਦਫੜੀ ਪੈ ਗਈ। ਪੰਜਾਬ ਦੇ ਮੁਸਲਮਾਨ ਤਾਂ ਪਹਿਲੇ ਹੀ ਮਰਹੱਟਿਆਂ ਦੇ ਲਹੂ ਦੇ ਤਿਹਾਏ ਸਨ। ਹਿੰਦੂ ਕੁਛ ਮਦਦ ਦੇਣ ਜੋਗੇ ਨਾ ਦੇਖੇ। ਸਿੰਘਾਂ ਨਾਲ ਖੜਬਾ ਖੜਬੀ ਹੋ ਰਹੀ ਸੀ। ਏਸੇ ਕਰ ਕੇ ਡਰਦੇ ਮਾਰੇ ਮਰਹੱਟੇ ਹੜਬੜਾ ਉੱਠੇ।

ਅਟਕ ਦੇ ਕਿਲ੍ਹੇਦਾਰ ਸਾਹਿਬ ਰਾਉ ਨੇ ਤਾਂ ਓਥੇ ਪਾਣੀ ਵੀ ਨਾ ਪੀਤਾ, ਬਿਨਾ ਪਲੀਤਾ ਦਾਗੇ ਦੁਰਾਨੀਆਂ ਦੇ ਅੱਗੇ ਲੱਗ ਤੁਰਿਆ। ਰੁਤਾਸ ਪਾਸ ਆ ਕੇ ਰੁਕੇ ਹੋਏ ਨੇ ਥੋੜ੍ਹੀ ਜੇਹੀ ਲੜਾਈ ਕੀਤੀ, ਪਰ ਕੁਛ ਨਾ ਸਰਿਆ ਸਗੋਂ ਦੁਰਾਨੀਆਂ ਨੂੰ ਆਪਣਾ ਪੋਲ ਜ਼ਾਹਰ ਕਰ ਦਿਖਾਯਾ, ਜਿਸ ਤੋਂ ਉਹ ਮਛਰ ਕੇ ਸਿਰੇ ਚੜ੍ਹ ਗਏ। ਪਰ ਅਹਿਮਦ ਸ਼ਾਹ ਨੇ ਜੋ ਏਹ ਜੇਹੇ ਕੰਮਾਂ ਦਾ ਭਾਰੀ ਭੇਤ ਸੀ 'ਮਾਰੀ ਨਾਲੋ ਪਿਦਕਾਈ ਚੰਗੀ ਸਮਝ ਕੇ' ਮਰਹੱਟਿਆਂ ਨੂੰ ਦੂਰੋਂ ਡੂਮ ਡਰਾਵਾ ਰੱਖਿਆ, ਹੱਥ ਨਾ ਪਾਇਆ। ਏਸ ਵੇਲੇ ਮਰਹੱਟੇ ਤਾਂ ਪੰਜਾਬ ਖ਼ਾਲੀ ਕਰ ਕੇ ਜਿੱਥੋਂ ਨਿੱਕਲੇ ਸਨ, ਓਥੇ ਹੀ ਚਲੇ ਗਏ ਤੇ ਦੁਰਾਨੀ ਸ਼ਾਹ ਨੇ ਚੜ੍ਹਦੇ ਵੈਸਾਖ ਸੰ. ੧੮੧੪ ਬਿ. ਨੂੰ ਲਾਹੌਰ ਪਹੁੰਚ ਕੇ ਆਪਣੇ ਸਰਦਾਰ ਕਰਮਦਾਦ ਖਾਂ ਨੂੰ ਲਾਹੌਰ ਦਾ ਹਾਕਮ ਥਾਪ ਕਰ ਅਬਦੁਲ ਖਾਂ ਨੂੰ ਜੋ ਸਰਹੰਦੋਂ ਭੇਜਯਾ ਸੀ, ਸੱਤ ਹਜ਼ਾਰ ਅਸਵਾਰ ਦੇ ਕੇ ਸਿੱਖਾਂ ਨੂੰ ਸਿੱਖਜਾ ਦੇਣ ਲਈ ਛੱਡਿਆ। ਆਪ ਜਮਨਾ ਪਾਰ ਹੋ ਕੇ ਸਹਾਰਨਪੁਰ ਆ ਉੱਤਰਿਆ। ਓਧਰ ਗਾਜ਼ੀਦੀਨ ਵਜ਼ੀਰ ਨੇ ਸਾਨੀ ਆਲਮਗੀਰ ਨੂੰ ਵੀ ਦੁਸ਼ਮਣਾਂ ਦਾ ਸਾਥੀ ਸਮਝ ਕੇ ਛੁਰੀਆਂ ਨਾਲ ਮਰਵਾ ਕੇ, ਜਮਨਾ ਦੀ ਰੇਤੀ ਵਿੱਚ ਸਿਟਵਾ ਦਿੱਤਾ। ਬਦਮਾਸ਼ਾਂ ਨੇ ਓਸ ਦੇ ਕੱਪੜੇ ਉਤਾਰ ਕੇ ਅਲਫ ਨੰਗਾ ਕਰ ਛੱਡਿਆ। ਗਾਜ਼ੀਦੀਨ ਭੱਜ ਕੇ ਮਲਾਰ ਰਾਉ ਇੰਦੌਰ ਵਾਲੇ ਦੀ ਅਮਲਦਾਰੀ ਵਿੱਚ ਚਲਾ ਗਿਆ।

ਨਵਾਬ ਸਜਾਉਲਦੌਲਾ ਨੇ ਆਲਮਗੀਰੀ ਸਾਨੀ ਦੇ ਬੇਟੇ ਨੂੰ ਬੰਗਾਲੇ ਵਿੱਚੋਂ ਬੁਲਾ ਕੇ ਤਖ਼ਤ ਉੱਤੇ ਬੈਠਾ ਦਿੱਤਾ ਤੇ ਸ਼ਾਹ ਆਲਮ ਏਸ ਦਾ ਖਤਾਬ ਰੱਖਿਆ।

## ੯੬. ਸ਼ਾਹ ਦੁਰਾਨੀ ਨੇ ਮੁਲਕ ਲੁੱਟਣਾ

ਅਹਿਮਦ ਸ਼ਾਹ ਦੁਰਾਨੀ ਵੀ ਦਿੱਲੀ ਜਾ ਵੜਿਆ। ਗਾਜ਼ੀਦੀਨ ਦੀ ਸਭ ਜਾਇਦਾਦ ਨੀਲਾਮ ਕਰ ਕੇ ਬਹੱਤ੍ਰ ਲੱਖ ਰੁਪਯਾ ਵੱਢ ਲਿਆ ਤੇ ਓਸ ਦੇ ਪੱਖ ਵਾਲੇ ਆਦਮੀ ਨਜੀਬ ਖਾਂ ਰੁਹੇਲੇ ਨੇ ਚੁਣ ਚੁਣ ਕੇ ਕਤਲ ਕਰਵਾ ਸਿੱਟੇ। ਬਾਦਸ਼ਾਹ ਨੇ ਤਿੰਨ ਕਰੋੜ ਰੁਪਜਾ ਤਾਂ ਹੌਲੀ ਦੇ ਕੇ ਨਜੀਬ ਖਾਂ ਤੋਂ ਫਟੋਕ ਲਿਆ ਤੇ ਬਾਕੀ ਹੋਰ ਅਮੀਰਾਂ ਨੂੰ ਦੁੱਖ ਦੇ ਕੇ ਇੱਕ ਕਰੋੜ ਰੁਪਯਾ ਕਢਵਾ ਲਿਆ ਤੇ ਨਜੀਬ ਖਾਂ ਨੂੰ ਵਜ਼ੀਰ ਬਣਾ ਕੇ ਆਪ ਕੋਇਲ ਦੀ ਤਰਫ ਨੂੰ ਮੂੰਹ ਚੁੱਕ ਲਿਆ। ਬੱਲਮਗੜੀਏ ਰਾਜਾ ਨੂੰ ਲੁੱਟ ਪੁੱਟ ਕਰ ਅਲੀਗੜ੍ਹ ਜਾ ਵੜਿਆ। ਓਥੋਂ ਮਰਹੱਟੇ ਤਾਂ ਥੋੜ੍ਹੀ ਜੇਹੀ ਲੜਾਈ ਕਰ ਕੇ ਢੀਂਗਵੰਨੀ ਦੌੜ ਗਏ ਤੇ ਸ਼ਹਿਰ ਨੂੰ ਦੁਰਾਨੀਆਂ ਨੇ ਚੰਗੀ ਤਰ੍ਹਾਂ ਨਿਸ਼ੰਗ ਹੋ ਕੇ ਐਸਾ ਕਹਿਰ ਦਾ ਮਾਂਜਾ ਮਾਰਿਆ ਜੋ ਕਿਸੇ ਹਿੰਦੂ ਦੇ ਘਰ ਕੁਛ ਨਾ ਛੱਡਿਆ। ਏਥੋਂ ਚੜ੍ਹ ਕੇ ਫੇਰ ਮਥਰਾ ਜਾ ਲੁਟੀ। ਜਿਨ੍ਹਾਂ ਮੰਦਰਾਂ ਵਿੱਚ ਦਸ ਦਸ ਲੱਖ ਰੁਪਏ ਦਾ ਸੋਨਾ, ਚਾਂਦੀ, ਹੀਰਾ, ਮੋਤੀ, ਜੜਾਊ ਛੱਤਾਂ ਤੇ ਮੂਰਤਾਂ ਬਰਤਨ ਆਦਿਕ ਸਾਮਾਨ ਸਨ, ਓਹ ਮੰਦਰ ਗਿਰਵਾ-ਗਿਰਵਾ

ਮੂਰਤਾਂ ਤੁੜਵਾ-ਤੁੜਵਾ ਸਤਿਜਨਾਸ ਕਰ ਛੱਡਿਆ। ਏਸੇ ਤਰ੍ਹਾਂ ਤਿੰਨ ਮਹੀਨੇ ਦੇਸ ਲੁੱਟ ਪੁੱਟ ਕੇ ਵੈਰਾਨ ਕਰ ਛੱਡਿਆ। ਕਰੋੜਾਂ ਰੁਪਏ ਦਾ ਮਾਲ ਲੈ ਕੇ ਮੁੜ ਸਰਹੰਦ ਜਾ ਉੱਤਰਿਆ। ਮਲੇਰਕੋਟਲੇ ਵਾਲੇ ਪਠਾਣਾਂ ਨੇ ਤੇ ਰਾਇਕੋਟੀਏ ਰਾਜਪੂਤਾਂ ਨੇ ਬਾਦਸ਼ਾਹ ਦੇ ਚਰਨਾਂ ਵਿੱਚ ਹੋ ਕੇ ਰਾਜਾ ਆਲਾ ਸਿੰਘ ਦੀ ਬੁਰਾਈ, ਚੁਗਲੀ ਕਰ ਕੇ ਬਾਦਸ਼ਾਹ ਨੂੰ ਭੂਹੇ ਕਰਾ ਦਿੱਤਾ। ਓਸ ਲਾਈ ਲੱਗ ਨੇ ਤੁਰੰਤ ਫੌਜ ਭੇਜ ਦਿੱਤੀ, ਜਿਸ ਨੇ ਕਸਬੇ ਬਰਨਾਲੇ ਸਮੇਤ ਓਸ ਦੇ ਇਲਾਕੇ ਵਿੱਚ ਭਾਰੀ ਖਰੂਦ ਮਚਾਯਾ। ਓਦੋਂ ਰਾਜਾ ਆਲਾ ਸਿੰਘ ਸੁਨਾਮ ਸ਼ਹਿਰ ਵੰਨੀ ਦੌਰੇ ਪਰ ਗਿਆ ਹੋਇਆ ਸੀ। ਏਹ ਹਾਲ ਸੁਣ ਕੇ ਬਾਦਸ਼ਾਹ ਦੇ ਪਾਸ ਜਾ ਹਾਜ਼ਰ ਹੋਇਆ। ਓਸ ਨੇ ਏਸ ਦਾ ਕੋਈ ਉਜ਼ਰ ਨਾ ਸੁਣਿਆ, ਸਗੋਂ ਕੈਦ ਕਰ ਲਿਆ।

## ੯੭. ਆਲਾ ਸਿੰਘ ਨੂੰ ਸੰ. ੧੮੧੪ ਵਿੱਚ ਰਾਜਗੀ ਖਿਤਾਬ

ਰਾਜਾ ਆਲਾ ਸਿੰਘ ਦੀ ਰਾਣੀ ਫਤੋਤੇ ਬੀਬੀ ਪ੍ਰਧਾਨ ਨੇ ਜੋ ਨਿਹਾਯਤ ਦੂਰੰਦੇਸ਼ੀ ਦਾਨਾਈ ਦਾ ਕੋਟ ਸਨ ਬਹੁਤ ਸ਼ੀਘਰ ਸਰਹੰਦ ਜਾ ਕੇ ਬਾਦਸ਼ਾਹ ਦੇ ਵਜ਼ੀਰ ਵਲੀਸ਼ਾਹ ਦੀ ਮਾਰਫਤ ਤਿੰਨ ਲੱਖ ਰੁਪਯਾ ਸਾਲਾਨਾ (ਖਿਰਾਜ) ਮਾਮੂਲਾ ਬਾਦਸ਼ਾਹ ਨੂੰ ਦੇਣਾ ਕਰ ਕੇ ਰਾਜਾ ਸਾਹਿਬ ਨੂੰ ਛੁਡਾ ਲਿਆ। ਵਜ਼ੀਰ ਨੇ ਕੁਛ ਲਾਲਚ ਲੈ ਕੇ ਖਿਲਤ ਤੇ ਖ਼ਿਤਾਬ ਰਾਜਗੀ ਦਾ ਰਾਜਾ ਆਲਾ ਸਿੰਘ ਨੂੰ ਦਿਵਾਇ ਦਿੱਤਾ; ਸੱਚ ਹੈ 'ਨੇਕੀ ਨੇਕਾਂ ਬਦੀ ਬਖੀਲਾ।' ਸਗੋਂ ਚੁਗਲਾਂ ਦੇ ਮੂੰਹ ਸ਼ਰਮਿੰਦਗੀ ਦੀ ਸ਼ੱਕਰ ਪਈ ਤੇ ਕਲੰਕੀ ਹੋਏ। ਅੱਗੇ ਨੂੰ ਮੂੰਹ ਚਿੱਤ ਲੱਗਣੋਂ ਗਏ।

## ੯੮. ਸਿੰਘਾਂ ਨੇ ਦੁਰਾਨੀ ਸੋਧਣੇ ਤੇ ਹਾਠੂ ਸਿੰਘ ਦਾ ਹਾਥੀ ਨਾਲ ਜੁੱਧ

ਅਹਿਮਦ ਸ਼ਾਹ ਸਰਹੰਦ ਵਿੱਚ ਆਪਣੀ ਤਰਫੋਂ ਜੈਨ ਖਾਂ ਨੂੰ ਸੂਬਾ ਕਰ ਕੇ ਜਦ ਲਾਹੌਰ ਨੂੰ ਚੱਲਿਆ ਤਾਂ ਇੱਕ ਤਾਂ ਸਾਵਣ ਵਿੱਚ ਬਹੁਤ ਬਰਖਾ ਹੋਣੇ ਕਰ ਨਦੀਆਂ ਨਾਲੇ ਚੜ੍ਹ ਗਏ। ਗੱਡੇ ਉੱਠ ਚੱਲ ਨਾ ਸਕਣ, ਫੌਜ ਬਹੁਤ ਦੁਖੀ ਹੋਈ। ਦੂਸਰੇ ਸਿੰਘ ਮੰਜਜਾਲਾ ਵਾਂਗੂ ਗਿਰਦੇ ਆਣ ਹੋਏ। ਜਿਸ ਵੇਲੇ ਦੁਰਾਨੀ ਮਥਰਾ, ਕੋਇਲ ਵਲ ਗਿਆ ਤਾਂ ਉਸ ਨੇ ਬੜੇ ਬੜੇ ਜ਼ੁਲਮ ਕੀਤੇ ਵਾਪਸ ਹੁੰਦੇ ਹੋਏ ਨੂੰ ਸਿੰਘਾਂ ਦਾ ਟਾਕਰਾ ਹੋ ਪਿਆ, ਜਿਸ ਤੇ ਸਿੰਘਾਂ ਨੇ ਕੀਤੇ ਕੁਕਰਮਾਂ ਦਾ ਫ਼ਲ ਉਨ੍ਹਾਂ ਨੂੰ ਚੰਗੀ ਤਰ੍ਹਾਂ ਦਿੱਤਾ। ਬਾਦਸ਼ਾਹ ਨੇ ਲਾਹੌਰ ਪਹੁੰਚ ਕੇ ਬਖ਼ਸ਼ੀ ਬੁਲੰਦ ਖਾਂ ਨੂੰ ਫੌਜ ਦੇ ਕਰ ਸਿੰਘਾਂ ਉੱਤੇ ਚੜ੍ਹਾ ਦਿੱਤਾ। ਭਾਵੇਂ ਕਈ ਵਾਰੀ ਜੰਗਲਾਂ ਵਿੱਚੋਂ ਨਿੱਕਲ ਨਿੱਕਲ ਕੇ ਸਿੰਘ ਦੁਰਾਨੀਆਂ ਨਾਲ ਟੱਕਰੇ, ਪਰ ਮੱਥੇ ਡਾਹ ਕੇ ਨਾ ਲੜੇ। ਵੇਲੇ ਕੁਵੇਲੇ ਮਾਰੋਮਾਰ ਕਰ ਕੇ ਫੇਰ ਜੰਗਲਾਂ ਵਿੱਚ ਲੁੱਕ ਛੁਪ ਜਾਂਦੇ ਰਹੇ। ਸਿੰਘ ਤਾਂ ਓਨ੍ਹਾਂ ਜੰਗਲਾਂ ਦੇ ਸੂਹੇਂ ਮ੍ਰਿਗ ਬਣ ਰਹੇ ਸਨ ਤੇ ਦੁਰਾਨੀਆਂ ਨੂੰ ਓਹ ਜੰਗਲ ਮੌਤ ਸੀ। ਏਸ ਕਰ ਕੇ ਦੁਸ਼ਮਣਾਂ ਦੇ ਸਾਰੇ ਉੱਦਮ ਬ੍ਰਿਥੇ ਜਾਂਦੇ। ਹਾਰ ਕੇ ਬੁਲੰਦ ਖਾਂ ਚੁਗਲਾਂ ਦੇ ਹੱਥੀਂ ਪਚੀਸ ਤੀਸ ਸਿੰਘ ਤੇ ਸੌ ਪਚਾਸ ਸਿੰਘਣੀ, ਲੜਕੇ (ਭੁਜੰਗੀ) ਲੈ ਕੇ ਬਾਦਸ਼ਾਹ ਪਾਸ ਆ ਗਿਆ। ਉਨ੍ਹਾਂ ਵਿੱਚ ਗਫ਼ ਸਿੰਘ, ਕੇਹਰ ਸਿੰਘ, ਬਾਘੜ ਸਿੰਘ, ਹਰੀ ਸਿੰਘ, ਰਾਵਨ ਸਿੰਘ ਆਦਿਕ ਜੋ ਸਿੰਘ ਸਨ, ਉਨ੍ਹਾਂ ਕੈਦੀਆਂ ਨੇ ਜਦ ਅਹਿਮਦ ਸ਼ਾਹ ਦੇ ਸਾਹਮਣੇ ਜਾ ਕੇ ਫਤੇ ਬੁਲਾਈ ਤਾਂ ਅਹਿਮਦ ਸ਼ਾਹ ਨੇ ਪੁੱਛਿਆ:

(ਪ੍ਰਸ਼ਨ): ਤੁਸੀਂ ਕੌਣ ਹੋ? (ਉਤ੍ਰ): ਅਸੀਂ ਸਿੰਘ ਹਾਂ। (ਪ੍ਰਸ਼ਨ) ਝੂਠੇ ਕੇ ਸਚੇ? (ਉਤ੍ਰ) ਸੱਚੇ। ਸ਼ਾਹ ਨੇ ਆਖਿਆ, "ਜੇ ਸੱਚੇ ਹੋ ਤਾਂ ਹਾਥੀ ਨਾਲ ਲੜੋ। ਸਿੰਘ ਨੇ ਤਲਵਾਰ ਮੰਗੀ ਤਾਂ ਬਾਦਸ਼ਾਹ ਨੇ ਤਮਾਸ਼ਾ ਦੇਖਣ ਲਈ ਹਾਠੂ ਸਿੰਘ ਨੂੰ ਕੈਦ ਵਿੱਚੋਂ ਛੁਡਾ ਕੇ, ਜੇਹੜੀ ਤਲਵਾਰ ਉਸ ਨੇ ਪਸੰਦ ਕੀਤੀ, ਓਹੋ ਫੜਾ ਦਿੱਤੀ ਅਤੇ ਕਿਲ੍ਹੇ ਲਾਹੌਰ ਦੇ ਅੱਗੇ ਮੈਦਾਨ ਵਿੱਚ ਖ਼ੂੰਨੀ ਹਾਥੀ ਨੂੰ ਸ਼ਰਾਬ ਪਿਲਾ ਕੇ ਸਿੰਘ ਉੱਤੇ ਛੁਡਵਾ ਦਿੱਤਾ। ਸਾਰਾ ਸ਼ਹਿਰ ਤੇ ਫੌਜ ਖੜ੍ਹੇ ਦੇਖ ਰਹੇ ਸਨ। ਹਾਥੀ ਨੇ ਸਿੰਘ ਉੱਪਰ ਹੱਲਾ ਕੀਤਾ। ਸਿੰਘ ਨੇ ਖੁੰਝਾਈ ਮਾਰੀ ਤੋਂ ਪਿੱਛੋਂ ਦੀ ਹੋ ਕੇ ਲੰਡਾ ਕਰ ਕੱਢਿਆ। ਫੇਰ ਹਾਥੀ ਉਲਟ ਕੇ ਪਿਆ ਤਾਂ ਸਿੰਘ ਨੇ ਸੁੰਡ ਉਡਾ ਸਿੱਟੀ, ਲਹੂ ਦੇ ਬੰਬੇ ਛੁਟ ਪਏ। ਲੋਗਾਂ ਨੂੰ ਤਮਾਸ਼ਾ ਦਿਖਾਉਣ ਲਈ ਕਈ ਵਾਰੀ ਹਾਥੀ ਦੇ ਅੱਗੇ ਪਿੱਛੇ ਫਿਰਿਆ, ਓੜਕ ਤਕਾ ਕੇ

ਐਸੀ ਚਲਾਈ ਜੋ ਹਾਥੀ ਦੀ ਖੁਚ ਲਾਹ ਧਰੀ, ਹਾਥੀ ਤਾਂ ਪਹਾੜ ਦੀ ਤਰ੍ਹਾਂ ਘੜੱਮ ਕਰਦਾ ਡਿੱਗ ਪਿਆ ਤੇ ਸਿੰਘ ਨੇ ਬਾਦਸ਼ਾਹ ਨੂੰ ਫਤੇ ਜਾ ਬੁਲਾਈ।

## ੯੯. ਹਾਠੂ ਸਿੰਘ ਤੇ ਬਾਘੜ ਸਿੰਘ ਲੜੇ

ਬਾਦਸ਼ਾਹ ਨੇ ਖ਼ੁਸ਼ ਹੋ ਕਰ ਸਭ ਨੂੰ ਛੁਡਾ ਕਰ ਆਖਿਆ, ਹਾਥੀ ਤਾਂ ਹੈਵਾਨ ਸੀ। ਕਿਸੇ ਇਨਸਾਨ ਨਾਲ ਲੜੋ। ਏਹ ਸੁਣਦਾ ਹੀ ਬਾਘੜ ਸਿੰਘ ਉੱਛਲ ਕੇ ਸਾਹਮਣੇ ਆ ਖੜ੍ਹਾ ਹੋਇਆ। ਫੇਰ ਤਾਂ ਦੁਰਾਨੀਆਂ ਨੂੰ ਭੀ ਲੜਨਾ ਪਿਆ। ਪੰਜਾਂ ਸਿੰਘਾਂ ਨਾਲ ਇੱਕੋ ਵਾਰੀ ਪੰਜ ਦੁਰਾਨੀ ਗਿਣਤੀ ਦੇ ਲੜਾਏ। ਚਾਰ ਦੁਰਾਨੀ, ਇੱਕ ਸਿੰਘ ਸ਼ਹੀਦ ਹੋਏ। ਫੇਰ ਤਿੰਨ ਦੁਰਾਨੀ, ਇੱਕ ਸਿੰਘ ਸ਼ਹੀਦ ਹੋਏ। ਫੇਰ ਤਿੰਨ ਦੁਰਾਨੀ ਹੋਰ ਨਿੱਕਲੇ ਜੋ ਰਾਵਣ ਸਿੰਘ ਇਕੱਲੇ ਨੇ ਹੀ ਛਾਂਗ ਸਿੱਟੇ। ਪਰ ਆਪ ਵੀ ਥੋੜ੍ਹੀ ਦੇਰ ਬਾਦ ਜ਼ਖ਼ਮਾਂ ਦੇ ਅਕੜਾਉਣ ਨਾਲ ਦੇਹ ਛੱਡ ਗਿਆ। ਸਿੰਘਾਂ ਦੀ ਬਹਾਦਰੀ ਤੇ ਤਾਕਤ ਸ਼ਸਤਰ ਵਿੱਦਿਆ ਦੇਖ ਕੇ ਬਾਦਸ਼ਾਹ ਨੂੰ ਅਸਚਰਜ ਹੋ ਕਰ ਆਖਿਆ, "ਏਹੋ ਜੇਹੇ ਸੂਰਬੀਰਾਂ ਨੂੰ ਫੜ ਕੇ ਮਰਵਾ ਦੇਣਾ ਭਾਰੀ ਬੇਇਨਸਾਫੀ ਹੈ। ਏਹ ਤਾਂ ਦੀਨ ਵਿੱਚ ਲੈ ਆਵਣੇ ਜੋਗ ਹਨ।" ਪਾਸੋਂ ਕਾਜ਼ੀ ਨੇ ਅਰਜ਼ ਕੀਤੀ, "ਏਨ੍ਹਾਂ ਕਾਫਰਾਂ ਦਾ ਕੋਈ ਦੀਨ ਇਮਾਨ ਨਹੀਂ। ਸੈਂਕੜੇ ਮੁਸਲਮਾਨ ਕੀਤੇ ਹੋਏ ਫੇਰ ਸਿੰਘ ਜਾ ਬਣੇ ਹਨ। ਹੁਣ ਹਾਰ ਕੇ ਅਸੀਂ ਏਨ੍ਹਾਂ ਨੂੰ ਮੁਸਲਮਾਨ ਕਰਨੋ ਹਟ ਗਏ ਹਾਂ।" ਬਾਦਸ਼ਾਹ ਸਿਰ ਫੇਰ ਕੇ ਬੋਲਿਆ, "ਜੇਕਰ ਸਿੰਘਾਂ ਦਾ ਮਜ਼੍ਹਬ ਠੀਕ ਐਸਾ ਹੀ ਹੈ ਤਾਂ ਮੁਸਲਮਾਨ ਪੰਜਾਬ ਉੱਤੇ ਹੁਕਮ ਕਰ ਚੁੱਕੇ।"

ਦੂਜੇ ਦਿਨ ਬਾਦਸ਼ਾਹ ਤਾਂ ਕਾਬੁਲ ਨੂੰ ਚਲਾ ਗਿਆ। ਪਿੱਛੋਂ ਦੁਰਾਨੀ ਹਾਕਮਾਂ ਨੇ ਸਿੰਘਾਂ ਦੀ ਭਾਲ ਵਿੱਚ ਠਿਕਾਣੇ ਫੌਜ ਉਤਾਰ ਦਿੱਤੀ। ਸਿੰਘਾਂ ਨੇ ਆਪਣੇ ਦੇਸੀ ਭਾਈਆਂ ਨੂੰ ਕਲੇਸ਼ ਹੁੰਦਾ ਦੇਖ ਕੇ ਪਰਦੇਸ ਨੂੰ ਦੌਰਾ ਕੀਤਾ।

## ੧੦੦. ਪੰਥ ਨੇ ਬੀਕਾਨੇਰੀਏ ਦੀ ਮਦਦ ਪਰ ਜਾਣਾ ਤੇ ਫਤੇ ਦਵਾਉਣੀ

ਓਸੇ ਸਮੇਂ ਰਾਜਾ ਬੀਕਾਨੇਰੀ ਨੇ ਜੈਸਲਮੇਰ ਵਾਲੇ ਤੋਂ ਭਾਂਜ ਖਾ ਕੇ ਇੱਕ ਲੱਖ ਰੁਪਯਾ ਨਕਦ ਤੇ ਰਸਤ ਦੇਣੀ ਕਰ ਕੇ ਆਪਣੀ ਮਦਦ ਵਿੱਚ ਖਾਲਸੇ ਨੂੰ ਬੁਲਾ ਲਿਆ। ਤਦ ਵੀਹ ਬਾਈ ਹਜ਼ਾਰ ਸਿੰਘ ਹੜ੍ਹ ਦੇ ਪਾਣੀ ਵਾਂਗੂ ਦੇਸ ਨੂੰ ਮਾਰੋ ਮਾਰ ਕਰਦਾ ਚੱਲ ਪਿਆ।

ਬੀਘੜਾ, ਬਹਿਕਾ, ਭੱਟੀਆਂ, ਸਰਸਾ, ਰਾਣੀਆਂ ਨੂੰ ਚੰਗੀ ਤਰ੍ਹਾਂ ਸੋਧਿਆ। ਜੱਟ ਪਿਰਾਣੀਆਂ ਵਾਲੇ ਮੁਹੰਮਦ ਹਸਨ ਖਾਂ, ਫਤੇ ਖਾਂ, ਸਜਾਦ ਖਾਂ, ਆਦਿਕ ਰਾਜਪੂਤਾਂ ਨੇ (ਜੋ ਸ਼ਮਸ ਦੀਨ ਗੌਰੀ ਦੇ ਸਮੇਂ ਮੁਸਲਮਾਨ ਹੋਏ ਸਨ) ਸਿੰਘਾਂ ਨਾਲ ਟੱਕਰ ਲਾਈ, ਪਰ ਹਾਰ ਕੇ ਨਜ਼ਰਾਨਾ ਦੇ ਕਰ ਖ਼ਿਆਲ ਛੁਡਾਇਆ। ਜਦ ਬੀਕਾਨੇਰ ਦੀ ਫੌਜ ਨਾਲ ਰਲ ਕੇ ਸਿੰਘਾਂ ਨੇ ਜੈਸਲਮੇਰ ਦੇ ਦੇਸ ਵਿੱਚ ਹਾਲ ਚਾਲ ਪਾਈ, ਤਾਂ ਲੜਾਈ ਕਰਨੀ ਤਾਂ ਕਿਤੇ ਰਹੀ, ਸਭ ਦੇ ਸਾਹ ਸੁੱਕ ਗਏ। ਜੇਹੜਾ ਇਲਾਕਾ ਬੀਕਾਨੇਰੀ ਦਾ ਜੈਸਲਮੇਰੀ ਨੇ ਦਬਾ ਲਿਆ ਸੀ, ਓਹ ਪੈਦਾਵਾਰੀ ਤੇ ਖ਼ਰਚ ਸਮੇਤ ਮਿੰਨਤਾਂ ਕਰ ਕਰ ਮੋੜ ਦਿੱਤਾ, ਪਰ ਬੀਕਾਨੇਰੀਏ ਨੇ (ਆਪਣਾ ਕੰਮ ਕੀਤਾ, ਕਿਧਰੇ ਜਾਓ ਜੀਤਾ, ਨਾ ਕੁਛ ਕੀਤਾ ਨਾ ਦੀਤਾ) ਸਿੰਘਾਂ ਨੂੰ ਆਖ ਭੇਜਿਆ ਜੇ ਲੜਾਈ ਹੁੰਦੀ ਤਾਂ ਕੁਛ ਦਿੰਦਾ ਹੁਣ ਤਾਂ ਸਗੋਂ ਤੁਸੀਂ ਇੱਕ ਲੱਖ ਦੇ ਥਾਉਂ ਦੇਸ ਨੂੰ ਲੁੱਟ ਕੇ ਕਈ ਲੱਖ ਕੱਢ ਲਿਆ ਹੈ। ਏਹ ਸੁਣ ਕੇ ਸਿੰਘਾਂ ਨੂੰ ਐਸੀ ਚਿਪ ਚੜ੍ਹੀ ਜੋ ਉਸ ਬੇਸੁਖਨੇ ਦੇ ਦੇਸ ਉੱਤੇ ਧਾਵਾ ਕਰ ਦਿੱਤਾ। ਫੇਰ ਤਾਂ ਬੀਕਾਨੇਰੀਆ ਚਾਚਾ ਆਖ ਕੇ ਨਵਾਬ ਕਪੂਰ ਸਿੰਘ ਦੇ ਪੈਰੀਂ ਆ ਪਿਆ, ਅੱਧਾ ਲੱਖ ਨਕਦ ਤੇ ਦਾਰੂ ਸਿੱਕਾ ਮਨ ਭਾਇਆ ਲੈ ਕੇ ਖਾਲਸੇ ਨੇ ਅੱਗੇ ਨੂੰ ਵਾਗ ਉਠਾਈ।

## ੧੦੧. ਭਵਾਨੀ ਸ਼ਹਿਰ ਨੂੰ ਸੋਧਣਾ

ਜੈਸਲਮੇਰ ਦੇ ਰਾਜ ਵਿੱਚ ਦੀ ਹੁੰਦੇ ਹੋਏ ਭਵਾਨੀ ਸ਼ਹਿਰ ਨੂੰ ਜਾ ਢੁੱਕੇ (ਏਹ ਸ਼ਹਿਰ ਬੜਾ ਪੈਂਠ ਦਾਰ ਦੇਸ਼ਾਂਤ੍ਰਾਂ ਵਿੱਚ ਉੱਘਾ ਤੇ ਬੀਕਾਨੇਰ, ਜੈਸਲਮੇਰ, ਜੈਪੁਰ ਦਾ ਦਰਵਾਜ਼ਾ ਸੀ) ਇਸ ਜਗ੍ਹਾ ਬੜੇ ਬੜੇ ਚਾਲਬਾਜ਼ ਤੇ ਚੁਗਲਖੋਰ ਜਿਨ੍ਹਾਂ ਨੇ ਸਿੰਘਾਂ ਨੂੰ ਬੜਾ ਤੰਗ ਕਰ ਰੱਖਿਆ ਸੀ, ਰਹਿੰਦੇ ਸਨ।

ਸੋ ਉਨ੍ਹਾਂ ਨੂੰ ਖੂਬ ਸੋਧਿਆ। ਇਸ ਵੇਲੇ ਲੁਟੇਰੇ ਲੋਗ ਜੋ ਆ ਵੜੇ ਸਨ, ਓਨ੍ਹਾਂ ਨੂੰ ਚੰਗਾ ਮਾਲ ਹੱਥ ਆ ਲੱਗਾ।

## ੧੦੨. ਕਸਾਈ ਮਾਰਨੇ ਹਿਸਾਰ ਸੋਧਣਾ ਤੇ ਟਾਮਸਨ ਨਾਲ ਜੁੱਧ

ਜੱਦਪਿ ਰਾਜਪੂਤ ਰਾਜਿਆਂ ਨੇ ਸਿੰਘਾਂ ਪਰ ਫੌਜਾਂ ਚੜ੍ਹਾਈਆਂ, ਪਰ ਏਸ ਅਤੀ ਬਹਾਦਰ ਕੌਮ ਦੇ ਨੇੜੇ ਕੌਣ ਢੁਕ ਸਕੇ? ਸਿੰਘ ਤਾਂ ਮਹਾਂਜੀ ਸੇਂਧੀਏ ਗਵਾਲੀਅਰ ਦੇ ਮੁਲਕ ਵਿੱਚ ਜਾ ਫਿਰੇ ਤੇ ਰਾਜਪੂਤ ਆਪਨੇ ਆਪਨੇ ਠਿਕਾਣੀਂ ਮੁੜ ਗਏ। ਸੇਂਧੀਆਂ ਤਾਂ ਸਿੰਘਾਂ ਦੇ ਸੁਭਾਉ ਨੂੰ ਜਾਣਦਾ ਸੀ ਏਸੇ ਕਰ ਕੇ ਚੁੱਪ ਕਰ ਰਿਹਾ, ਪ੍ਰੰਤੂ ਜਾਰਜ ਟਾਮਸਨ ਸਾਹਿਬ ਫਰਾਂਸੀਸ ਫਰੰਗੀ ਨੇ (ਜਿਸ ਨੂੰ ਸੇਂਧੀਏ ਨੇ ਏਸੇ ਸਾਲ ਹਾਂਸੀ ਹਿਸਾਰ ਦੇ ਜ਼ਿਲ੍ਹੇ ਦਾ ਹਾਕਮ ਕੀਤਾ ਸੀ) ਬਦੋਬਦੀ ਟੱਕਰ ਲਾ ਕੇ ਆਪਣਾ ਸਿਰ ਤੁੜਾ ਬੈਠਾ। ਹਿਸਾਰ ਸ਼ਹਿਰ ਫਿਰੋਜ਼ਪੁਰੀ ਨਹਿਰ ਦੇ ਕਿਨਾਰੇ, ਉਸ ਸਮੇਂ ਬੜੇ ਰੰਗ ਵਿੱਚ ਸੀ। ਜਾਰਜ ਸਾਹਿਬ ਦੇ ਨਾਲ ਓਸ ਗਿਰਦ ਨਿਵਾਹੀ ਦੇ ਸਭ ਮੁਸਲਮਾਨ 'ਕੱਠੇ ਹੋ ਗਏ। 'ਜਾਂਦੀਏ ਬਲਾ ਦੁਪਹਿਰਾ ਕੱਟ ਜਾਹ' ਏਹੋ ਗੱਲ ਉਨ੍ਹਾਂ ਨੇ ਕੀਤੀ। ਇੱਕ ਇੱਕ ਜੱਥਾ ਸਿੰਘਾਂ ਦਾ ਬਰਦਾਲ ਪਿੰਡ ਵੰਨੀ ਗਿਆ ਤਾਂ ਓਥੇ ਗਊ-ਬੱਧ ਹੁੰਦਾ ਦੇਖ ਕੇ ਸਿੰਘ ਸਹਿ ਨਾ ਸਕੇ। ਕਸਾਈਆਂ ਨੂੰ ਮਾਰ ਕੇ ਗਾਈਆਂ ਤਾਂ ਬਚਾਈਆਂ, ਪਰ ਪੰਜ ਕੁ ਸੌ ਸਿਪਾਹੀ ਫਰਾਂਸੀਸ ਤੇ ਮੁਸਲਮਾਨ ਜੋ ਓਥੇ ਉੱਤਰੇ ਹੋਏ ਸਨ, ਆ ਪਏ। ਹੋਰ ਸਿੰਘਾਂ ਤਾਂ ਅੰਗੂਠਾ ਚੁੰਘਾ ਗਏ, ਪਰ ਤੀਸ ਕੁ ਸਿੰਘਾਂ ਪਰ ਜੋ ਉਨ੍ਹਾਂ ਫੜ ਲਏ ਸਨ, ਬੜਾ ਜ਼ੁਲਮ ਕੀਤਾ। ਜੇਹੜੇ ਨੱਠ ਗਏ ਸਨ, ਓਨ੍ਹਾਂ ਦੇ ਮਾਰਨ ਵਾਸਤੇ ਨਹਿਰ ਹਿਸਾਰ ਦੇ ਪੁਲ ਅੱਗੇ ਖਾਈ ਪੁਟਵਾ ਕੇ ਬਾਰੂਦ ਦਬਵਾ ਦਿੱਤਾ। ਭਾਵੇਂ ਓਸ ਖਾਈ ਵਿੱਚ ਨਹਿਰ ਦਾ ਪਾਣੀ (ਜੋ ਨਾਲ ਹੀ ਲੱਗਦਾ ਸੀ) ਪੈ ਗਿਆ, ਪਰ ਏਸ ਦਗੇ ਤੋਂ ਸਿੰਘਾਂ ਨੂੰ ਐਸਾ ਗੱਚ ਚੜਿਆ, ਜੋ ਹਿਸਾਰ ਵਿੱਚ ਹੱਲਾ ਕਰ ਕੇ ਜਾ ਵੜੇ। ਜੇਹੜੇ ਬੇਸ਼ੁਮਾਰ ਲੋਗ ਲੜਾਉਣ ਲਈ ਜਾਰਜ ਨੇ 'ਕੱਠੇ ਕਰ ਰੱਖੇ ਸਨ, ਉਨ੍ਹਾਂ ਨੇ ਇੱਕ ਹੱਲਾ ਵੀ ਖਾਲਸੇ ਦਾ ਨਾ ਝੱਲਿਆ। ਪੁਰਾਣੇ ਪਤ੍ਰਾਂ ਵਾਂਗੂ ਉਡ ਗਏ ਤੇ ਬੜੇ ਬੜੇ ਮੌਲਵੀ ਕਾਜ਼ੀ ਫਰਾਂਸੀਸ, ਫੜ ਫੜ ਸਰਦਾਰ ਜੱਸਾ ਸਿੰਘ ਨੇ ਇੱਕ ਕੋਠੇ ਵਿੱਚ ਬੰਦ ਕਰ ਦਿੱਤੇ। ਕੁੰਜੀ ਆਪ ਰੱਖੀ। ਸਿੰਘਾਂ ਨੇ ਹਿਸਾਰ ਨੂੰ ਖੂਬ ਸੋਧਿਆ। ਜਿਸ ਨੇ ਹੱਥ ਉਠਾਯਾ ਸੋਈ ਤੇਗ਼ ਨੂੰ ਚਖਾਯਾ।

ਏਥੇ ਹੀ ਬਰਦਾਲੇ ਵਾਲੇ ਕੈਦੀ ਸਿੰਘ ਜਾਰਜ ਸਾਹਿਬ ਨੇ ਮੰਗਵਾ ਕੇ ਸਰਦਾਰ ਸਾਹਿਬ ਦੇ ਹਵਾਲੇ ਕੀਤੇ। ਫੇਰ ਤਾਂ ਸਿੰਘ ਐਸੇ ਚਿਹਚੜੇ ਜੋ ਰਸਤੇ ਵਿੱਚ ਮਾਰੋ ਮਾਰ ਕਰਦੇ ਹੋਏ* ਹਾਂਸੀ ਨੂੰ ਜਾ ਸੋਧਯਾ। ਸਤਾਰਾਂ ਦਿਨ ਸਿੰਘਾਂ ਨੇ ਓਥੇ ਡੇਰਾ ਰੱਖ ਕੇ ਵੀਹ ਵੀਹ ਕੋਹ ਚੁਫੇਰੇ ਦੇ ਦੇਸ ਦੀ ਚੰਗੀ ਚੋਣ ਕੀਤੀ। ਜਾਰਜ ਸਾਹਿਬ ਨੂੰ ਸਾਹਿਬੀ ਦਾ ਚੰਗਾ ਟਿੱਕਾ ਦਿੱਤਾ। ਓਸ ਦੀ ਫੌਜ ਐਸੀ ਜਰਜਰੀ ਹੋਈ ਜੋ ਸਿੰਘਾਂ ਦਾ ਨਾਉਂ ਸੁਣ ਕੇ ਚੌਂਕ ਉਹੇ। ਓੜਕ ਜਾਰਜ ਗੜ੍ਹ ਵਿੱਚ ਜਾ ਠਹਿਰੀ।

---

*ਹਾਂਸੀ ਬੜਾ ਪੁਰਾਣਾ ਸ਼ਹਿਰ ਤੇ ਦੌਲਤਮੰਦ ਸੀ। ਸਿੰਘਾਂ ਨੇ ਦੋ ਤਿੰਨ ਵਾਰੀ ਚੰਗੀ ਤਰ੍ਹਾਂ ਸੋਧਿਆ। ਏਥੋਂ ਚਿਹਲ ਹਾਫਜ਼, ਸ਼ਾਹ ਜਨੈਤ, ਹੰਸਾਰੀ, ਜੁਮਾ ਮਸਜਦ, ਲਾਟ ਫੀਰੋਜ਼ਸ਼ਾਹੀ, ਗੋਜਰੀ ਮਹਿਲ, ਮਕਬਰਾ ਮੁਹੰਮਦ ਇਸਮਾਈਲ ਆਦਿਕ ਬੜੇ ਬੜੇ ਨਾਮੀ ਮਕਾਨ ਤੋੜ ਫਾੜ ਸਿੰਘਾਂ ਨੇ ਸਭ ਨਿਕੰਮੇ ਕਰ ਘੱਤੇ। ਹਾਂਸੀ ਦੇ ਹਕੀਮ ਪੀਰਜ਼ਾਦੇ ਸਾਦਕ ਮੁਹੰਮਦ ਖਾਂ ਨੂੰ ਫੜ ਕੇ, ਇੱਕ ਲੱਖ ਰੁਪਯਾ ਲੈ ਕੇ ਓਦੋਂ ਤਾਂ ਛੱਡਿਆ, ਪਰ ਸੰਮਤ ੧੮੩੩ ਬਿਕ੍ਰਮੀ ਵਿੱਚ ਮਹਾਰਾਜੇ ਅਮਰ ਸਿੰਘ ਪਟਿਆਲੇ ਵਾਲੇ ਨੇ ਓਸ ਨੂੰ ਓਥੋਂ ਕੱਢ ਕੇ ਹਾਂਸੀ ਆਪਣੇ ਕਬਜ਼ੇ ਕੀਤੀ। ਫੇਰ ਟਾਮਸਨ ਜਾਰਜ ਨੇ ਛੁਡਾ ਲਈ, ਪਰ ਦੋ ਤੋਪਾਂ ਓਦੋਂ ਦੀਆਂ ਹੁਣ ਤੱਕ ਪਟਿਆਲੇ ਵਿੱਚ ਹੀ ਹਨ। ਸਿੰਘਾਂ ਦੀ ਮਾਰੋ ਮਾਰ ਦਾ ਉਜਾੜਿਆ ਹੋਇਆ ੧੯ ਬਰਸ ਏਹ ਇਲਾਕਾ ਵੈਰਾਨ ਰਿਹਾ।

ਫਿਰ ਸੰਮਤ ੧੮੫੩ ਬਿਕ੍ਰਮੀ ਨੂੰ ਜਾਰਜ ਟਾਮਸਨ ਨੇ ਅਬਾਦ ਕੀਤਾ। ਭੋਹਾਨੀ, ਬਰਦਾਲਾ, ਫਤਜਾਬਾਦ ਆਦਿਕ ਤਸੀਲਾਂ ਓਸ ਇਲਾਕੇ ਵਿੱਚ ਹਨ। ਇਸ ਹਾਂਸੀ ਹਿਸਾਰ ਦੀ ਨਜ਼ਾਮਤ ਪਰ ਪਾਂਡੇ ਰਾਉ ਨੇ ਸੰਮਤ ੧੮੧੩ ਬਿਕ੍ਰਮੀ ਨੂੰ ਪਹਿਲੇ ਜਾਰਜ ਸਾਹਿਬ ਫਰਾਂਸੀਸ ਨੂੰ ਕਾਇਮ ਕੀਤਾ। ਏਸ ਨੇ ਆਪਣੇ ਨਾਮ ਪਰ ਜਾਰਜ ਗੜ੍ਹ ਕਿਲ੍ਹਾ ਸੰਮਤ ੧੮੨੭ ਵਿੱਚ ਬਸਾਯਾ ਤੇ ਖਾਂਡੇ ਰਾਉ ਦੇ ਮਰਨੇ ਬਾਦ ਏਹੋ ਖੁਦ ਮੁਖਤਾਰ ਬਣ ਗਿਆ। ਪਰ ਜਦ ਇਹ ਸਿੰਘਾਂ ਦੇ ਹੱਲੇ ਨਾ ਝੱਲ ਸਕਿਆ, ਤਾਂ ਮਹਾਰਾਜਾ ਨੇ ਏਹ ਨਜ਼ਾਮਤ ਮਿਰਜ਼ਾ ਅੱਲਜਾਸ ਨੂੰ ਸੌਂਪੀ, ਪਰ ਜਦ ਓਹ ਭੀ ਜੰਗ ਵਿੱਚ ਮਾਰਿਆ ਗਿਆ ਤਾਂ ਨਵਾਬ ਭੰਬੂ ਖਾਂ ਨਾਜ਼ਮ ਹੋਇਆ, ਪਰ ਸਿੰਘਾਂ ਤੋਂ ਡਰਦਾ ਓਹ ਭੀ ਜਦ ਛੱਡ ਗਿਆ ਤਾਂ ਅਬਦੁਲ ਸਮੁੰਦ ਖਾਂ ਦੁਜਾਣੇ ਵਾਲੇ ਨੂੰ ਸੌਂਪਣੀ ਹੋਈ, ਪਰ ਸਿੰਘ ਓਸ ਨੂੰ ਭੀ ਦਿਨ ਦਿਹਾੜੇ ਭੰਬੂਤਾਰੇ ਦਿਖਾਉਂਦੇ ਰਹੇ। ਛੇਕੜ ਸੰਮਤ ੧੮੭੧ ਬਿਕ੍ਰਮੀ ਨੂੰ ਜਨਰਲ ਲਾਰਡ ਲੀਕ ਸਾਹਿਬ ਨੇ ਬੜੇ ਤਰੱਦਦ ਨਾਲ ਏਸ ਇਲਾਕੇ ਦਾ ਬੰਦੋਬਸਤ ਕਰ ਕੇ ਅਮਨ ਥਾਪਿਆ। ਤਦ ਤੋਂ ਫੇਰ ਇਹ ਇਲਾਕਾ ਹੋਸ਼ ਵਿੱਚ ਆਇਆ ਹੈ।

ਜਦ ਮਹਾਂ ਜੀ ਸੇਧੀਂਏ ਨੇ ਪਰਗਣੇ ਹਾਂਸੀ ਦਾ ਬੁਰਾ ਹਾਲ ਸੁਣ ਕੇ ਜਾਰਜ ਦੀ ਮਦਦ ਵਾਸਤੇ ਫੌਜ ਭੇਜੀ ਤਾਂ ਸਿੰਘ ਓਥੇ ਕੂਚ ਕਰ ਕੇ ਜੈ ਪੁਰ ਦੇ ਇਲਾਕੇ ਵਿੱਚ ਜਾ ਵੜੇ।

## ੧੦੩. ਜੈ ਪੁਰ ਤੋਂ ਨਜ਼ਰ ਲਈ

ਰਾਜਾ ਜੈ ਸਿੰਘ ਜੈ ਪੁਰੀਏ ਨੇ ਪੰਝੀ ਹਜ਼ਾਰ ਰੁਪਯਾ ਨਕਦ ਪੰਜ ਘੋੜੇ ਨਜ਼ਰ ਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਬਖ਼ਸ਼ੀ ਹੋਈ ਪੋਥੀ ਹਾਥੀ ਉੱਪਰ ਬੜੇ ਅਦਬ ਨਾਲ ਭੇਜ ਕੇ ਆਖਿਆ, ਅਸੀਂ ਤਾਂ ਗੁਰੂ ਕਾ ਬਖ਼ਸ਼ਜਾ ਹੋਯਾ ਰਾਜ ਕਰਦੇ ਹਾਂ।

ਏਹ ਗੱਲ ਸੁਣ ਕੇ ਸਰਦਾਰ ਜੱਸਾ ਸਿੰਘ ਨੇ ਯਾਰਾਂ ਸੌ ਰੁਪਜਾ ਪੋਥੀ ਦੀ ਨਜ਼ਰ ਕੀਤਾ ਤੇ ਉਸ ਦੇ ਇਲਾਕੇ ਨੂੰ ਛੱਡ ਤੁਰੇ।

## ੧੦੪. ਝੱਜਰ ਵਾਲੇ ਨਾਲ ਮੁਕਾਬਲਾ

ਫਿਰ ਨਵਾਬ ਗਾਜ਼ੀ ਖਾਂ ਝੱਜਰ ਵਾਲੇ ਦੇ ਇਲਾਕੇ ਵੱਲ ਮੁੜ ਆਏ। ਸਿੰਘ ਤਾਂ ਚਲੇ ਹੀ ਜਾਂਦੇ ਸਨ ਪਰ ਓਸ ਨੇ 'ਆਉ ਬੈਲ ਮੁਝੇ ਮਾਰ' ਏਹ ਗੱਲ ਕੀਤੀ। ਰਾਹ ਜਾਂਦਾ ਭੂਮਣਾ ਮਖੀਰ ਛੇੜ ਲਿਆ। ਆਪਣੇ ਫੌਜਦਾਰ ਨਜ਼ਾਬਤ ਖਾਂ ਤੇ ਬਹਾਦਰ ਖਾਂ ਨੂੰ ਫੌਜ ਦੇ ਕੇ ਸਿੰਘਾਂ ਨੂੰ ਮਾਰਨ ਵਾਸਤੇ ਭੇਜ ਦਿੱਤਾ।

ਭਲਾ ਜੇ ਪੱਥਰ ਹਦਵਾਣਿਆਂ ਵਰਗੇ ਕੂਲੇ ਹੋਣ ਤਾਂ ਗਿੱਦੜ ਹੀ ਕਦੋਂ ਛੱਡਣ? ਜੰਗ ਰੂਪੀ ਜਲ ਦੇ ਮੱਛ ਸਿੰਘ ਕਿਸੇ ਨੂੰ ਕਿਉਂ ਫੜਾਈ ਦਿੰਦੇ ਸਨ? ਦੋ ਇੱਕ ਹੱਲੇ ਵੀ ਸਿੰਘਾਂ ਦੇ ਨਾ ਝੱਲੇ। ਨਵਾਬੀ ਛੈਲ ਬਾਂਕੇ ਤਾਂ ਮੁੜ ਕੇ ਨਾ ਝਾਕੇ। ਸਿੰਘ ਭੁਜੰਗੀ ਤਾਂ ਜੇਹੜੇ ਬਿਨਾਂ ਛੇੜੇ ਫੂੰ ਫੂੰ ਕਰਦੇ ਸਨ, ਛੇੜੇ ਹੋਏ ਕਦ ਅਮਨ ਨਾਲ ਬੈਠਣ ਦਿੰਦੇ ਸਨ? ਲਟਰੀ ਖੋਲ੍ਹ ਦਿੱਤੀ ਤੇ ਪਾਲੀ, ਪਪੋਲ, ਬਾਦਸ਼ਾਹਪੁਰ, ਪਟਗਾਂਵਾ, ਖਾਨਪੁਰ, ਕਨੌਂਦਾ, ਨਾਰਨੌਲ, ਕਾਂਟੀ ਬਾਬਲ ਆਦਿਕ ਅਨੇਕ ਕਸਬਿਆਂ ਨੂੰ ਸੋਧਦੇ ਹੋਏ, ਜਦ ਦੁਸਾਣੇ ਦੇ ਇਲਾਕੇ ਵੱਲ ਝੁਕੇ ਤਾਂ ਨਵਾਬ ਅਬਦੁਲ ਸਮੁੰਦ ਖਾਂ ਦੁਸਾਣੇ ਵਾਲਾ, ਨਵਾਬ ਇਸਮਾਈਲ ਖਾਂ ਬਹਾਦਰ ਗੜੀਆ ਤੇ ਮਰੇਲੀ ਅਲੀਪੁਰ, ਕੋਟਲਾ ਫਿਰੋਜ਼ਸ਼ਾਹੀ ਅਤੇ ਫਰੀਦਾਬਾਦ ਇੱਤਜਾਦਿ ਮਕਾਮਾਂ ਦੇ ਜਾਗੀਰਦਾਰਾਂ ਨੇ ਇਕੱਠੇ ਹੋ ਕੇ ਸਿੰਘਾਂ ਨਾਲ ਮੱਥੇ ਆ ਡਾਹੇ।

ਝੱਜਰ ਵਾਲੇ ਨਵਾਬ ਨੇ ਵੀ ਕੁਮਕ ਪਰ ਫੌਜ ਭੇਜ ਦਿੱਤੀ, ਪਰ ਸਿੰਘ ਰੋਜ਼ ਦੇ ਖਿਲਾਰੀ ਸੇ। ਦਾਉ ਦੀ ਲੜਦੇ ਹੋਏ ਹਰਿਆਣੇ ਦੇਸ ਵਿੱਚ ਫਿਰ ਨਿੱਕਲੇ। ਰੁਹਤਕ, ਗੋਹਾਨਾ, ਜਗੌਂਦਾ, ਅਜੀਬਾਬਾਦ ਆਦਿਕ ਮਸ਼ਹੂਰ ਕਸਬੇ ਜੋ ਸ਼ਾਹਨਹਿਰ ਤੇ ਜਮਨਾ ਦੇ ਵਿਚਕਾਰ ਸਨ, ਸਭ ਨੂੰ ਚੰਗੀ ਤਰ੍ਹਾਂ ਸੋਧਿਆ ਅਤੇ ਫੱਰਖ ਨਗਰਵੰਨੀ ਨਿੱਕਲ ਗਏ।

## ੧੦੫. ਸਰਧਨੇ ਲਹਾਰੂ ਦਾ ਜੰਗ

ਦਲੇਲ ਖਾਂ ਬਲੋਚ ਦੀ ਨਸਲ ਵਿੱਚੋਂ ਕਾਮਨ ਗਾਰ ਖਾਂ ਨਵਾਬ ਓਥੇ ਸੀ। ਮੂਸੇ ਖਾਂ* ਆਦਿਕ ਓਸ ਦੇ ਭਾਈ ਭਤੀਜੇ ਸਿੰਘਾਂ ਨਾਲ ਬਥੇਰਾ ਲੜੇ, ਪਰ ਸਿੰਘ ਆਪਣੀ ਅਰਦਾਸ ਲਏ ਬਿਨਾਂ ਓਨ੍ਹਾਂ ਦੇ ਦੇਸ ਵਿੱਚੋਂ ਨਾ ਨਿੱਕਲੇ।

ਜਦ ਸਰਧਣੇ** ਦੇ ਇਲਾਕੇ ਵਿੱਚ ਵੜੇ ਤਾਂ ਸਿਮਰੂ ਸਾਹਿਬ ਫਰਾਂਸੀਸ ਦੀ ਮੇਮ; ਜਿਸ ਨੂੰ ਸਿਮਰੂ ਦੀ ਬੇਗ਼ਮ ਆਖਦੇ ਸਨ, ਡਾਢੀ ਦਾਨਾਂ ਤੇ ਦੂੰਰਦੇਸ਼ ਸੀ। ਓਸ ਨੇ ਦੀਨਤਾ ਨਾਲ ਨਜ਼ਰਾਨਾ ਦੇ ਕੇ

---

*ਮੂਸੇ ਖਾਂ ਦੇ ਪੋਤ੍ਰੇ ਨਵਾਬ ਈਸੇ ਖਾਂ ਤੇ ਨਵਾਬ ਅਹਿਮਦ ਅਲੀ ਖਾਂ ਨੇ ਸੰਮਤ ੧੯੧੪ ਬਿਕ੍ਰਮੀ ਵਿੱਚ ਸਰਕਾਰ ਅੰਗ੍ਰੇਜ਼ੀ ਦੇ ਦੁਸ਼ਮਣ ਪੂਰਬੀਆਂ ਨੂੰ ਮਦਦ ਦੇਣ ਦੇ ਕਾਰਣ ਫਾਂਸੀ ਪਾਈ ਤੇ ਰਜਾਸਤ ਭੀ ਜ਼ਬਤ ਕਰਾਈ।

**ਸਰਧਨੇ ਵਾਲਾ ਸਿਮਰੂ ਸਾਹਿਬ ਫਰਾਂਸੀਸੀ ਪਹਿਲੇ ਭਰਤ ਪੁਰ ਨੌਕਰ ਸੀ। ਜਦ ਵਖਫਗੜ੍ਹ ਵਾਲੇ ਵਖਫਖਾਂ ਨੂੰ ਫਤੇ ਕਰ ਕੇ ਓਸ ਦੇ ਇਲਾਕੇ ਪਰ ਕਬਜ਼ਾ ਪਾਯਾ ਤਾਂ ਓਸ ਪਰਗਣੇ ਵਿੱਚੋਂ ਸਰਧਨਾ ਡੀਂਘ ਝਾੜਸਾ ਆਦਿਕ ਦਸ ਹਜ਼ਾਰ ਦੇ ਪਿੰਡ ਸਿਮਰੂ ਨੂੰ ਜਾਗੀਰ ਮਿਲੀ। ਫੇਰ ਏਸ ਨੇ ਇੱਕ ਕਸ਼ਮੀਰਨ ਜੇਬੁਨਿਸਾਂ ਨਾਲ ਸ਼ਾਦੀ ਕੀਤੀ। ਸਿਮਰੂ ਦੇ ਮਰੇ ਬਾਦ ਜੇਬੁਨਿਸਾਂ ਨੇ ਆਪਣੀ ਦਾਨਾਈ ਨਾਲ ਦਿੱਲੀ ਦੇ ਦਰਬਾਰ ਵਿੱਚ ਐਸੀ ਰਸਾਈ ਪੈਦਾ ਕੀਤੀ, ਜਿਸ ਕਰ ਕੇ ਸਿਮਰੂ ਦੀ ਬੇਗ਼ਮ ਦਾ ਖ਼ਿਤਾਬ ਤੇ ਬੁਦਿਆਨਾ, ਬਰਨਾ, ਭਾਸੂ, ਬਰੌਤਕ, ਕੁਤਜਾਨਾ ਆਦਿਕ ਪਰਗਣੇ ਤਿੰਨ ਲੱਖ ਦੇ ਹਾਸਲ ਕਰ ਲਏ। ਬਹੁਤ ਚੰਗਾ ਰਾਜ ਕਰਦੀ ਰਹੀ। ਦੋ ਪਲਟਣਾਂ ਕੁਵਾਇਦ ਸਿਖੀਆਂ ਹੋਈਆਂ ਰੱਖੀਆਂ। ਓਸ ਦੇ ਮਰੇ ਬਾਦ ਰਜਾਸਤ ਖੁਰਦ-ਬੁਰਦ ਹੋ ਗਈ।

ਜਦ ਏਹ ਗੱਲ ਆਖੀ ਸੀ ਕਿ ਮੇਰੀ ਰੰਡੀ ਤੀਮੀਂ ਦੀ ਰਿਜ਼ਕ ਮਾਰ ਨਾ ਕਰੋ, ਤਦ ਜਿਸ ਸਿੰਘ ਨੇ ਜੋ ਚੀਜ਼ ਓਸ ਦੇ ਰਾਜ ਵਿੱਚੋਂ ਲਈ ਸੀ, ਸੋ ਤੁਰੰਤ ਮੋੜ ਦਿੱਤੀ। ਫੇਰ ਪਰਗਣੇ ਲੁਹਾਰੂ* ਨੂੰ ਸੋਧਦੇ ਹੋਏ ਨਜੀਬ ਖਾਂ ਵਜ਼ੀਰ ਦੇ ਇਲਾਕੇ ਵਿੱਚ ਜਾ ਗੱਜੇ।

## ੧੦੬. ਸਿੰਘਾਂ ਨੇ ਜੰਗ ਕਰਨਾ ਤੇ ਲਾਹੌਰ ਜਾਂਦੇ ਸਿੰਘਾਂ ਦੇ ਸੀਸ ਸਿੰਘਾਂ ਨੇ ਖੋਹ ਕੇ ਸਸਕਾਰਨੇ

ਨਜ਼ੀਬ ਖਾਂ ਨੇ ਓਸੇ ਘੜੀ ਆਪਣੇ ਬੇਟੇ ਗ਼ੁਲਾਮ ਕਾਦਰ ਖਾਂ ਨੂੰ ਬਹੁਤ ਸਾਰੀ ਫ਼ੌਜ ਰੁਹੇਲਿਆਂ ਦੀ ਦੇ ਕੇ ਦਿੱਲੀ ਤੋਂ ਚੜ੍ਹਾ ਦਿੱਤਾ। ਨਾਲੇ ਆਪਣੇ ਦੋਸਤ ਕਰਮ ਦਾਦ ਖਾਂ ਸੂਬੇ ਲਾਹੌਰ ਤੋਂ ਦੁਰਾਨੀਆਂ ਦੀ ਫ਼ੌਜ ਸਦਵਾ ਲਈ। ਬਾਕੀ ਨਵਾਬ ਝਜਰ, ਸਰਧਨਾ, ਫੱਰੁਖ ਨਗਰ, ਬਲਮਗੜ੍ਹੀਏ, ਦਾਦਰੀ ਆਦਿਕ ਮਕਾਨਾਂ ਦੇ ਜਾਗੀਰਦਾਰਾਂ ਨੂੰ ਲਿਖ ਭੇਜਿਆ। ਸਿੰਘਾਂ ਨੂੰ ਖ਼ਬਰ ਨਾ ਹੋਣ ਦਿੱਤੀ। ਚੁਫੇਰਿਉਂ ਦੁਸ਼ਮਣ ਚੜ੍ਹ ਆਏ ਤਾਂ ਸਿੰਘ ਵੀ ਖ਼ਬਰ ਪਾ ਕੇ ਚੱਲ ਪਏ। ਅੱਗੇ ਘਟਾਂ ਵਾਂਗੂੰ ਦੁਸ਼ਮਣਾਂ ਦੀ ਫ਼ੌਜ ਚਾਰੋਂ ਤਰਫ ਆ ਘਿਰੀ। ਫੱਗਣ ਸੰ. ੧੮੧੫ ਬਿ. ਨੂੰ ਲੜਾਈ ਹੋਣ ਲੱਗੀ। ਅੱਧੇ ਸਿੰਘ ਤਾਂ ਪਿੱਛੇ ਰਹੇ ਤੇ ਅੱਧੇ ਸਾਹਮਣੇ ਹੋ ਲੜਾਈ ਨੂੰ ਜੁਟੇ। ਜਦ ਰਾਤ ਹੋ ਗਈ ਤਾਂ ਕੁਛ ਸਿੰਘਾਂ ਨੇ ਜ਼ਖ਼ਮੀ ਸਿੰਘਾਂ ਨੂੰ ਗੱਡੀਆਂ ਉੱਪਰ ਲੱਦ ਲਿਆ ਤੇ ਬਾਕੀ ਦੇ ਸਿੰਘ ਤੋੜੇ ਲਾ ਕਰ ਬੰਦੂਕਾਂ ਕਸ ਕਸ ਵਹੀਰ ਦੇ ਚੁਫੇਰੇ ਹੋ ਤੁਰੇ ਪਰ ਗੱਡੀਆਂ ਨਾਲ ਬਹੁਤ ਥੋੜ੍ਹਾ ਤੁਰਿਆ ਗਿਆ। ਦਿਨ ਚੜ੍ਹੇ, ਤੁਰਕਾਂ ਨੇ ਫੇਰ ਚੁਫੇਰਿਉਂ ਆ ਘੇਰੇ। ਹੁਣ ਤਾਂ ਦੋਹਾਂ ਪਾਸਿਆਂ ਤੋਂ ਬੜਾ ਭਾਰੀ ਜੰਗ ਮਚਿਆ। ਸਰਦਾਰ ਮਿੱਤ ਸਿੰਘ, ਅਘੜ ਸਿੰਘ, ਕਰਮ ਸਿੰਘ, ਕਰੋੜਾ ਸਿੰਘ, ਸ਼ਿਆਮ ਸਿੰਘ, ਤਾਹਰ ਸਿੰਘ, ਗੁਰਬਖ਼ਸ਼ ਸਿੰਘ, ਭੋਮਾ ਸਿੰਘ ਆਦਿਕ ਸਰਦਾਰਾਂ ਨੇ ਦਸ ਕੁ ਹਜ਼ਾਰ ਸਿੰਘਾਂ ਸਮੇਤ ਖੜ੍ਹੇ ਹੋ ਕਰ ਮੁਸਲਮਾਨਾਂ ਨੂੰ ਰੋਕਿਆ ਤੇ ਵਹੀਰ ਨੂੰ ਮਾਲਵੇ ਵੱਲ ਚਲਾਇਆ। ਦੁਸ਼ਮਣਾਂ ਦੀ ਅੱਖ ਵਿੱਚ ਸਿੰਘ ਹਰ ਵੇਲੇ ਰੜਕਦੇ ਸਨ। ਏਸੇ ਕਰ ਕੇ ਜਿੱਥੇ ਵੀ ਮਿਲਦੇ ਬਿਨਾਂ ਲੜਾਈ ਤੋਂ ਛੁਟਕਾਰਾ ਨਹੀਂ ਸੀ ਹੁੰਦਾ। ਏਤਨੇ ਚਿਰ ਨੂੰ ਏਹ ਖ਼ਬਰ ਪਾ ਕੇ ਰਾਜਾ ਆਲਾ ਸਿੰਘ ਮਲਵਈ ਸਿੰਘਾਂ ਨੂੰ ਲੈ ਕੇ ਜਾ ਪਹੁੰਚਿਆ। ਇਸ ਜੰਗ ਵਿੱਚ ਚਾਰ ਕੁ ਹਜ਼ਾਰ ਸਿੰਘ ਸ਼ਹੀਦ ਹੋ ਗਏ।

ਓਧਰ ਬੁਲੰਦ ਖਾਂ ਤੇ ਅਬਦੁਲਾ ਖਾਂ ਦੁਰਾਨੀ ਸਰਦਾਰ ਜੰਗ ਵਿੱਚ ਮਾਰੇ ਹੋਏ। ਸਿੰਘਾਂ ਦੇ ਸਿਰ ਕਟਵਾ ਕੇ ਲਾਹੌਰ ਦੇ ਸੂਬੇ ਨੂੰ ਦਿਖਾਉਣ ਲਈ ਗੱਡਿਆਂ ਵਿੱਚ ਲਦਵਾ ਕੇ ਲੈ ਤੁਰੇ। ਜਦ ਏਹ ਖ਼ਬਰ ਮਾਲਵੇ ਵਿੱਚ ਸਰਦਾਰ ਭੰਗਾ ਸਿੰਘ, ਭਾਗ ਸਿੰਘ, ਮਿਤ ਸਿੰਘ ਦੇ ਭਤੀਜੇ ਤੇ ਸਰਦਾਰ ਕਰਮ ਸਿੰਘ, ਤਾਹਰ ਸਿੰਘ ਆਦਿਕਾਂ ਦੇ ਸੰਬੰਧੀਆਂ ਨੂੰ ਹੋਈ ਤਾਂ ਰਹਿ ਨਾ ਸਕੇ ਤੇ ਅੰਬਾਲੇ ਤੋਂ ਪੰਜ ਕੋਹ ਘੱਗਰ ਨਦੀ ਦੇ ਕਿਨਾਰੇ ਮੁਗਲ ਦੀ ਸਰਾਇ ਪਾਸ ਪਹੁੰਚ ਕੇ ਹੱਲਾ ਕਰ ਕੇ ਜਾ ਪਏ। ਗੱਡਿਆਂ ਦੇ ਰਖਵਾਲੇ ਭੱਜ ਗਏ। ਸਿੰਘਾਂ ਨੇ ਗੱਡਿਆਂ ਨੂੰ 'ਕੱਠੇ ਕਰ ਸਿਰਾਂ ਸਮੇਤ ਅੱਗ ਲਾ ਦਿੱਤੀ। ਏਸ ਥਾਂ ਹੁਣ ਸ਼ਹੀਦ ਗੰਜ ਬਣਿਆ ਹੋਇਆ ਹੈ।

## ੧੦੭. ਸਰਹੰਦ ਸੋਧਣੀ

ਜਦ ਏਸ ਥਾਉਂ ਮਾਰੋ ਮਾਰ ਕਰਦੇ ਇਲਾਕੇ ਸਰਹੰਦ ਥਾਣੀ ਪਹਾੜ ਦੀ ਕੰਢੀ ਵੰਨੀ ਚੱਲੇ ਤਾਂ ਸਰਹੰਦ ਦੇ ਸੂਬੇ ਨੇ ਪਿੱਛਾ ਕੀਤਾ। ਜਦ ਸਢੌਰੇ ਤੋਂ ਅੱਗੇ ਲੰਘੇ ਤਾਂ ਜੇਹੜੇ ਹੋਰ ਜੱਥੇ ਸਿੰਘਾਂ ਦੇ ਮਾਲਵੇ, ਤਿਹਾੜੇ, ਪੁਆਧ ਵਿੱਚ ਫਿਰ ਰਹੇ ਸਨ, ਓਹ ਸਭੇ ਵੀਹ ਵੀਹ ਕੋਹ ਤੋਂ ਧਾਵਾ ਕਰ ਕੇ ਬੇਖਬਰ ਪੋਹ ਸੰ. ੧੮੧੫ ਬਿ. ਨੂੰ ਸਰਹੰਦ ਵਿੱਚ ਜਾ ਵੜੇ। ਮਾਰੋ ਮਾਰ ਦਾ ਕੰਮ ਗ਼ਰਮ ਕੀਤਾ। ਚਾਰ ਪਹਿਰ ਵਿੱਚ ਸੈਂਕੜੇ ਸ਼ੱਤਰੂ ਲਿਟਾ ਦਿੱਤੇ ਅਤੇ ਬੇਸ਼ੁਮਾਰ ਜੰਗੀ ਸਾਮਾਨ ਲੈ ਕੇ ਬੈਰਾੜਾਂ ਦੇ ਦੇਸ

---

*ਲੁਹਾਰੂ ਵਾਲਾ ਨਵਾਬ ਅਹਿਮਦ ਬਖ਼ਸ਼ ਬਾਦਸ਼ਾਹੀ ਫ਼ੌਜ ਦਾ ਅਫਸਰ ਸੀ। ਚੰਗੇ ਕੰਮ ਕਰਨ ਤੋਂ ਬਾਦਸ਼ਾਹ ਔਰੰਗਜ਼ੇਬ ਨੇ ਲੁਹਾਰੂ ਦਾ ਪਰਗਣਾ ਤੇ ਗੁੜਗਾਵਾਂ ਆਦਿਕ ਇੱਕ ਲੱਖ ਰੁਪਏ ਦੀ ਜਗੀਰ ਏਸ ਨੂੰ ਦਿੱਤੀ। ਓਸ ਦਾ ਬੇਟਾ ਨਵਾਬ ਸ਼ੱਮਸਦੀਨ ਫੀਰੋਜ਼ ਗੜ੍ਹ ਵਿੱਚ ਸਿੰਘਾਂ ਨਾਲ ਦੋ ਵਾਰੀ ਲੜਿਆ। ਸੰਮਤ ੧੯੧੪ ਬਿਕ੍ਰਮੀ ਨੂੰ ਏਥੋਂ ਦਾ ਨਵਾਬ ਅੰਗਰੇਜ਼ਾਂ ਦੇ ਬਰਖ਼ਿਲਾਫ਼ ਹੋ ਗਿਆ, ਏਸ ਕਰ ਕੇ ਇਲਾਕਾ ਜ਼ਬਤ ਹੋ ਕੇ ਪਿਨਸ਼ਨ ਰਹਿ ਗਈ।

ਵਿੱਚ ਜਾ ਵੜੇ। ਦੋ ਮਹੀਨੇ ਪਿੱਛੋਂ ਜੈਨ ਖਾਂ ਫੌਜ ਲੈ ਕੇ ਆਇਆ, ਪਰ ਕੁਛ ਨਾ ਬਣਾ ਸਕਿਆ।

ਓਧਰ ਪੰਜਾਬ ਵਿੱਚ ਵੀ ਏਹੋ ਹਾਲ ਗੁਜ਼ਰਦਾ ਸੀ। ਕਈ ਵਾਰੀ ਸਿੰਘਾਂ ਨੇ ਲਾਹੌਰ ਵਿੱਚ ਮਾਰੋ ਮਾਰ ਕੀਤੀ। ਸੂਬੇ ਨੂੰ ਸ਼ਹਿਰ ਦੇ ਕੋਟ ਉੱਤੇ ਤੋਪਾਂ ਚੜ੍ਹਾ ਛੱਡੀਆਂ। ਅਟਕ ਤੋਂ ਲੈ ਕੇ ਜਮਨਾ ਤੱਕ ਸਿਵਾਇ ਇਲਾਕੇ ਅਦੀਨਾ ਬੇਗ ਦੇ ਹੋਰ ਕਿਤੇ ਅਮਨ ਨਹੀਂ ਸੀ।

## ੧੦੮. ਸਿੰਘਾਂ ਨੇ ਮੁਲਕ ਮਲਣਾ

ਜਦ ਫੱਗਣ ਸੰ. ੧੮੧੫ ਬਿ. ਨੂੰ ਅਦੀਨਾ ਬੇਗ ਖਾਂ ਨੇ ਏਸ ਦੁਨੀਆਂ ਤੋਂ ਕੂਚ ਕੀਤਾ ਤੇ ਉਸ ਦੇ ਦੀਵਾਨ ਬਿਸ਼ੰਭਰ ਮੱਲ ਨੇ ਪੱਜ ਸੱਤ ਸਿੰਘ ਫੜ ਕੇ ਲਾਹੌਰ ਕਰਮ ਦਾਦ ਖਾਂ ਪਾਸ ਭੇਜ ਦਿੱਤੇ, ਤਾਂ ਸਿੰਘਾਂ ਨੂੰ ਭਾਰੀ ਚਿਪ ਚੜ੍ਹੀ। ਉਸ ਦੇ ਪਰਗਣੇ ਵਿੱਚ ਮਾਰੋ ਮਾਰ ਮਚਾ ਦਿੱਤੀ। ਬਿਸ਼ੰਭਰ ਮੱਲ ਨੇ ਸਿੰਘਾਂ ਨੂੰ ਧਮਕੀ ਦੇ ਭੇਜੀ ਕਿ ਤੁਸੀਂ ਆਪਣੀ ਸਿੱਖੀ ਰੱਖੀ ਚਾਹੁੰਦੇ ਹੋ, ਤਾਂ ਮੇਰਾ ਇਲਾਕਾ ਛੱਡ ਜਾਓ। ਨਹੀਂ ਤਾਂ ਲਖਪਤ ਰਾਇ ਵਾਂਗੂ ਓਹ ਕਰਾਂਗਾ, ਜੇਹੜੀ ਖਾਧੀ ਨ ਨਿਖੁੱਟੇ, ਬੜਾ ਬੁਰਾ ਪੇਸ਼ ਆਵਾਂਗਾ।

ਏਹ ਗੱਲ ਉਸ ਦੀ ਸਿੰਘਾਂ ਨੂੰ ਸਾਬਣ ਦੀ ਤਾਰ ਵਾਂਗੂ ਖਾ ਗਈ। ਸਗੋਂ ਅੱਗੇ ਨਾਲੋਂ ਦਸ ਗੁਣੀ ਮਾਰੋ ਮਾਰ ਮਚਾ ਦਿੱਤੀ। ਛੇਕੜ ਉਰਮਲ ਟਾਂਡੇ ਪਾਸ ਬੜੀ ਭਾਰੀ ਲੜਾਈ ਹੋਈ, ਜਿਸ ਵਿੱਚ ਕਰੋੜਾ ਸਿੰਘ ਦੇ ਹੱਥੋਂ ਬਿਸ਼ੰਭਰ ਮੱਲ ਮਾਰਿਆ ਗਿਆ। ਬਾਕੀ ਫੌਜ ਤਿਤ੍ਰ ਬਿਤ੍ਰ ਹੋ ਗਈ। ਏਸ ਦੇ ਮਰਦੇ ਹੀ ਸਿੰਘਾਂ ਨੇ ਮਾਝੇ ਦਵਾਬੇ ਉੱਤੇ ਕਬਜ਼ਾ ਕਰ ਲਿਆ। ਏਹੋ ਪਹਿਲਾ ਦਿਨ ਮਝੈਲ ਸਿੰਘਾਂ ਦੇ ਮੁਲਕ ਮੱਲਣ ਦਾ ਹੋਇਆ। ਬਜਾਸਾ ਦੇ ਉਰਾਰ ਪਾਰ ਪਰਗਣੇ ਸ੍ਰੀ ਹਰਿਗੋਬਿੰਦਪੁਰ, ਬਟਾਲਾ, ਮੁਕੇਰੀਆਂ ਏਹ ਪਰਗਣੇ ਰਾਮਗੜ੍ਹੀਆਂ ਨੇ; ਅਜਨਾਲਾ ਸੋਹੀਆਂ, ਨਾਗ, ਗੁਰਦਾਸਪੁਰ, ਡੇਹਰਾ ਬਾਬਾ ਨਾਨਕ, ਕਲਾਨੌਰ, ਪਠਾਨਕੋਟ, ਸੁਜਾਨਪੁਰਾ ਏਹ ਘਨੱਯਾਂ ਨੇ; ਅਤੇ ਅੰਮ੍ਰਿਤਸਰ, ਤਰਨਤਾਰਨ, ਗੁਜਰਾਤ, ਵਜ਼ੀਰਾਬਾਦ, ਸਜਾਲਕੋਟ, ਚਨੀਓਟ ਭੰਗੀਆਂ ਨੇ; ਨੂਰਮਹਿਲ, ਤਲਵੰਡੀ, ਫਗਵਾੜਾ, ਕਾਣੇ ਢਿੱਲੋਂ, ਹਰਿਆਣਾ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੇ; ਚੂਹਣੀਆਂ, ਬਹਿੜਵਾਲ, ਖੇਮਕਰਨ, ਖੁਡੀਆਂ ਆਦਿਕ ਨਕਈ ਸਰਦਾਰਾਂ ਨੇ; ਜਲੰਧਰ, ਹੈਬਤਪੁਰ, ਪੱਟੀ ਆਦਿਕ ਸਿੰਘਪੁਰੀਆਂ ਨੇ; ਨਕੋਦਰ, ਤਲਬਨ, ਬੁਡਾਲਾ, ਰਾਹੋਂ, ਫਿਲੌਰ ਆਦਿਕ ਡੱਲੇਵਾਲੀਆਂ ਨੇ; ਨਵਾਂ ਸ਼ਹਿਰ, ਰੁੜਕਾ, ਬਸੀਆਂ, ਪੰਡੋਰੀਆਂ, ਹੁਸ਼ਿਜਾਰਪੁਰ, ਭੁੰਗਾ, ਕਾਠਗੜ੍ਹ ਕਰੋੜੀਆਂ ਨੇ; ਗੁਜਰਾਂਵਾਲਾ, ਕੁੰਜਾਹ ਆਦਿਕ ਸੁਕ੍ਰੱਚੱਕੀਆਂ ਨੇ; ਇਤਿਆਦਿਕ ਪਰਗਣੇ ਸੰ. ੧੮੧੬ ਬਿ. ਦੇ ਚੜ੍ਹਦੇ ਸਾਰ ਏਹ ਫਗੁਵਾ ਖਾਲਸੇ ਨੂੰ ਮਿਲ ਗਿਆ।

## ੧੦੯. ਅਹਿਮਦ ਸ਼ਾਹ ਅਬਦਾਲੀ ਦਾ ਸੱਤਵਾਂ ਹੱਲਾ ਸੰ. ੧੮੧੬ ਬਿ. ਵਿੱਚ

ਜਿਸ ਵਕਤ ਸ਼ਾਹ ਅਬਦਾਲੀ ਨੂੰ ਕਾਬਲ ਵਿੱਚ ਇਹ ਖ਼ਬਰ ਪਹੁੰਚੀ ਕਿ ਸਿੰਘਾਂ ਨੇ ਮੁਲਕ ਵੰਡ ਲਿਆ ਹੈ ਤੇ ਮਰਹੱਟਾ ਬਾਜੀਰਾਉ ਜੀ ਪੇਸ਼ਵਾ ਦੇ ਛੋਟੇ ਭਾਈ ਰਘੁਨਾਥ ਰਾਇ ਨੇ ਦਿੱਲੀ ਦੇ ਤਖ਼ਤ ਪਰ ਆਪਣੇ ਬੇਟੇ ਬਿਸਭਾਸ ਰਾਇ ਨੂੰ ਬੈਠਾਉਣ ਲਈ ਇੱਕ ਬੜਾ ਭਾਰੀ ਲਸ਼ਕਰ ਤਿਆਰ ਕੀਤਾ ਹੈ, ਤਾਂ ਸੁਣ ਕੇ ਅੱਗ ਦਾ ਭਬੂਕਾ ਹੋ ਗਿਆ ਤੇ ਡੇਢ ਲੱਖ ਅਸਵਾਰ ਲੈ ਕੇ ਮਾਰੋ ਮਾਰ ਕਰਦਾ ਸੰ. ੧੮੧੬ ਬਿ. ਨੂੰ ਹਿੰਦ ਪਰ ਚੜ੍ਹ ਆਇਆ। ਸਿੰਘ ਤਾਂ ਉਸ ਦਾ ਆਉਣ ਸੁਣ ਜੰਗਲਾਂ ਵਿੱਚ ਜਾ ਬੈਠੇ, ਪਰ ਮਰਹੱਟੇ ਤਿਆਰੀਆਂ ਵਿੱਚ ਹੀ ਰਹੇ।

ਅਹਿਮਦ ਸ਼ਾਹ ਤਿੰਨ ਦਿਨ ਲਾਹੌਰ ਠਹਿਰ ਕੇ ਸਿੱਧਾ ਦਿੱਲੀ ਨੂੰ ਜਾ ਵੜਿਆ। ਫੇਰ ਤਾਂ ਪੇਸ਼ਵਾ ਨੂੰ ਹੀਣਤਾ ਆਉਂਦੀ ਸੀ, ਏਸ ਕਰ ਕੇ ਚੜ੍ਹਾਈ ਕਰਨੀ ਪਈ। ਪਰ ਓਹ ਆਪ ਤਾਂ ਹੈਦਰਾਬਾਦੀ ਨਜ਼ਾਮ ਦੇ ਦੇਸ ਦਬਾਉਣ ਵਿੱਚ ਤਤਪਰ ਸੀ, ਏਸ ਕਰ ਕੇ ਆਪਣੇ ਪੁੱਤਰ ਬਿਸਵਾਸ ਰਾਇ ਤੇ ਚਚੇਰੇ ਭਾਈ ਸਦਾ ਸਿਵਰਾਇ ਭਾਊ ਜੀ ਨੂੰ ਬਡਾ ਭਾਰੀ ਧੂਮ ਧਾਮ ਦਾ ਲਸ਼ਕਰ ਦੇ ਕੇ ਅਫਗਾਨਾਂ ਦੇ ਮੁਕਾਬਲੇ ਨੂੰ ਭੇਜ ਦਿੱਤਾ।

ਰਾਘੋ ਜੀ ਭੋਸਲਾ ਨਾਗਪੁਰਵਾਲਾ, ਮਹਾਂਜੀ ਸੇਧੀਆਂ ਗਵਾਲੀਯਰ ਵਾਲਾ, ਮਲਾਰ ਰਾਉ ਹੁਲਕਰ ਇੰਦੌਰੀਆ ਪੇਸ਼ਵਾ ਦੇ ਹੁਕਮ ਅਨੁਸਾਰ ਆਪਣੀ ਆਪਣੀ ਫੌਜ ਲੈ ਕੇ ਆ ਮਿਲੇ। ਰਸਤੇ ਵਿੱਚੋਂ ਹੋਰ ਬਹੁਤ ਸਾਰੀ ਰਾਜਪੂਤਾਂ ਦੀ ਫੌਜ ਮਿਲ ਗਈ, ਤੇ ਚੂੜਾਮਣੀ ਦਾ ਬੇਟਾ ਸੂਰਜਮਲ ਭਰਤਪੁਰੀਆ ਜੱਟ ਵੀ ਤੀਸ ਕੁ ਹਜ਼ਾਰ ਜੱਟ ਨਾਲ ਲੈ ਕੇ ਆ ਗਿਆ।

ਤਿੰਨ ਲੱਖ ਅਸਵਾਰ ਪਿਆਦਾ ਜੰਗੀ ਤੋ ਦੋ ਸੌ ਤੋਪਾਂ ਅਤੇ ਹੋਰ ਬੇਸ਼ੁਮਾਰ ਖਲਕਤ ਤੇ ਨੌਕਰ ਮਾਨੋ ਇੱਕ ਜਹਾਨ ਚੜ੍ਹ ਆਇਆ।

## ੧੧੦. ਦੁਰਾਨੀ ਤੇ ਮਰਹੱਟਿਆਂ ਦਾ ਜੁੱਧ

ਏਧਰ ਅਹਿਮਦ ਸ਼ਾਹ ਨੇ ਥੋੜ੍ਹੀ ਜੇਹੀ ਫੌਜ ਦਿੱਲੀ ਛੱਡ ਕੇ ਅਨੂਪ ਸ਼ਹਿਰ ਗੰਗਾ ਕਿਨਾਰੇ ਜਾ ਡੇਰਾ ਲਾਇਆ। ਦਿੱਲੀ ਵਾਲੇ ਲੋਗ ਮਰਹੱਟਿਆਂ ਦੀ ਝਾਲ ਨਾ ਝੱਲ ਕੇ ਦਿੱਲੀ ਖ਼ਾਲੀ ਕਰ ਗਏ। ਭਾਊ ਜੀ ਨੇ ਦਿੱਲੀ ਵਿੱਚ ਵੜ ਕੇ ਬਹੁਤ ਲੁੱਟ ਮਾਰ ਕੀਤੀ। ਦੀਵਾਨ ਖਾਨੇ ਵਿੱਚੋਂ ਚਾਂਦੀ ਦੀ ਛੱਤ ਉਖਾੜ ਲਈ, ਮਸੀਤਾਂ ਮਕਬਰੇ ਮਹਿਲਾਂ ਵਿੱਚ ਜਿੱਥੇ ਜਿੱਥੇ ਸੋਨਾ, ਚਾਂਦੀ, ਹੀਰਾ, ਮੋਤੀ ਸੀ, ਬਸ ਲਾਹ ਲਿਆ ਤੇ ਪਾਨੀਪਤ ਪਾਸੇ ਮੋਰਚੇ ਕਾਇਮ ਕੀਤੇ। ਦਿੱਲੀ ਦੇ ਅਮੀਰ ਨਜ਼ਮੁਦੌਲਾ, ਸਜਾਉਦੌਲਾ, ਦੁੰਦੇ ਖਾਂ, ਰਹਿਮਤ ਖਾਂ ਸਯਾਦਤ ਖਾਂ ਆਦਿਕ ਸਭ ਅਹਿਮਦ ਸ਼ਾਹ ਨੂੰ ਲੈ ਕੇ ਪਾਨੀਪਤ ਆ ਗਏ। ਸ਼ਾਹ ਨੇ ਇੱਕੋ ਵਾਰੀ ਜ਼ੋਰ ਨਾ ਦਿੱਤਾ, ਨਿੱਕੀਆਂ ਨਿੱਕੀਆਂ ਲੜਾਈਆਂ ਕਰਦਾ ਰਿਹਾ। ਤਿੰਨ ਮਹੀਨੇ ਬਰਾਬਰ ਜੰਗ ਹੋਂਦਾ ਰਿਹਾ। ਤਿੰਨ ਲੱਖ ਆਦਮੀ ਦੇ ਡੇਢ ਲੱਖ ਹਾਥੀ ਘੋੜੇ ਤੋਂ ਘੱਟ ਭਾਊ ਦੇ ਮੋਰਚੇ ਵਿੱਚ ਨਹੀਂ ਸਨ ਤੇ ਦੋ ਲੱਖ ਤੋਂ ਘੱਟ ਅਬਦਾਲੀ ਦੇ ਮੋਰਚੇ ਵਿੱਚ ਨਹੀਂ ਸਨ। ਛੇੜ ਛਾੜ ਤਾਂ ਦੋਹਾਂ ਪਾਸਿਆਂ ਤੋਂ ਬਣੀ ਰਹੀ, ਪਰ ਧਾਵਾ ਕਰਨ ਦਾ ਜਿਗਰਾ ਕਿਸੇ ਤੋਂ ਨਾ ਹੋਇਆ। ਹਿੰਦੁਸਤਾਨੀ ਅਮੀਰਾਂ ਨੇ ਅਹਿਮਦ ਸ਼ਾਹ ਨੂੰ ਕਈ ਵਾਰੀ ਸੁਲ੍ਹਾ ਕਰਨ ਦੀ ਸਲਾਹ ਦਿੱਤੀ, ਪਰ ਉਹ ਏਹੋ ਜਵਾਬ ਦਿੰਦਾ ਰਿਹਾ ਕਿ ਏਹ ਮਾਮਲਾ ਲੜਾਈ ਦਾ ਹੈ। ਤੁਸੀਂ ਏਸ ਚਾਲਾਂ ਦੇ ਭੇਤੀ ਨਹੀਂ। ਸੱਚ ਹੈ, ਗਾਵਣ ਬਜਾਵਣ, ਐਸ਼, ਅਸ਼ਰਤ ਦੇ ਮਾਮਲੇ ਵਿੱਚ ਬੇਸ਼ੱਕ ਹਿੰਦੁਸਤਾਨੀ ਅਮੀਰ, ਰਾਜੇ, ਮਹਾਰਾਜੇ ਕੁਛ ਕਰਦੇ, 'ਪਰ ਜੱਟ ਕੀ ਜਾਣੇ ਲੋਗਾਂ ਦਾ ਭਾ' ਜੰਗ ਦੀ ਬਾਤ ਘਾਤ ਨੂੰ ਕੀ ਜਾਣਨ?

ਦੁਰਾਨੀ ਸ਼ਾਹ ਨੇ ਇੱਕ ਲਾਲ ਰੰਗ ਦਾ ਤੰਬੂ ਆਪਣੇ ਮੋਰਚੇ ਅੱਗੇ ਲਾ ਰੱਖਿਆ ਸੀ। ਓਸ ਵਿੱਚ ਸਵੇਰੇ ਨਮਾਜ਼ ਪੜ੍ਹਨੇ ਤੇ ਸੰਝ ਨੂੰ ਖਾਣਾ ਖਾਣੇ ਆਉਂਦਾ। ਬਾਕੀ ਸਾਰਾ ਦਿਨ ਫੌਜ ਵਿੱਚ ਫਿਰਦਾ ਰਹਿੰਦਾ, ਘੋੜੇ ਦੀ ਪਿੱਠ ਪਲੰਘ ਤੇ ਝੋਲਾ ਬਵਰਚੀ ਖਾਨਾ ਬਣਾ ਰੱਖਿਆ ਸੀ। ਏਸ ਦਾ ਹੁਕਮ ਕੋਈ ਮੋੜ ਨਹੀਂ ਸਕਦਾ ਸੀ।

ਰਸਦ ਦੀ ਤੰਗੀ ਦੋਹੀਂ ਪਾਸੀਂ ਆ ਗਈ। ਭਾਊ ਜੀ ਤੇ ਬਿਸ੍ਵਾਸ ਰਾਇ ਜੀ ਨੂੰ (ਜੋ ਮਰਹੱਟਿਆਂ ਦੇ ਬੜੇ ਸਰਦਾਰ ਸੇ) ਜਦ ਫੌਜੀ ਅਫਸਰਾਂ ਨੇ ਕਈ ਵਾਰੀ ਆ ਕਰ ਆਖਿਆ ਕਿ ਭੁੱਖੇ ਮਰਨ ਨਾਲੋਂ ਲੜ ਕਰ ਮਰਨਾ ਚੰਗਾ ਹੈ ਤਾਂ ਭਾਊ ਨੇ ਪਰਸੋਂ ਨੂੰ ਲੜਨ ਦਾ ਵਾਇਦਾ ਕਰ ਕੇ ਲਖਨਊ ਦੇ ਨਵਾਬ ਸਜਾਉਦੌਲਾ ਨੂੰ (ਜੋ ਸੁਲ੍ਹਾ ਕਰਾਉਣ ਵਿੱਚ ਸੀ) ਆਖ ਭੇਜਿਆ। ਹੁਣ ਪਿਆਲਾ ਪੁਰ ਹੈ, ਇੱਕ ਬੂੰਦ ਦੀ ਸਮਾਈ ਨਹੀਂ। ਜੋ ਕਰਨਾ ਹੋ ਸੋ ਕਰਨ। ਓਸ ਨੇ ਸ਼ਾਹ ਨੂੰ ਪੁੱਛਿਆ। ਸ਼ਾਹ ਨੇ ਜਵਾਬ ਦਿੱਤਾ, "ਮੈਂ ਹਿੰਦੁਸਤਾਨੀ ਰਈਸਾਂ ਦੀ ਕੁੰਮਕ ਪਰ ਆਇਆ ਹਾਂ। ਮੇਰਾ ਕੰਮ ਤਾਂ ਲੜਨਾ ਹੈ, ਸੁਲ੍ਹਾ ਕਰਨੀ ਤੁਹਾਡਾ ਇਖਤਿਆਰ ਹੈ।" ਸਜਾਉਦੌਲਾ ਨੇ ਸ਼ਾਹ ਦੀ ਮਰਜ਼ੀ ਸੁਲਾਹ ਪਰ ਨਾ ਦੇਖ ਕੇ ਆਖ ਭੇਜਿਆ, "ਸੁਲਾਹ ਨਹੀਂ ਹੁੰਦੀ।" ਫੇਰ ਤਾਂ ਭਾਊ ਭੌਂਦੂ ਨੂੰ ਫ਼ਿਕਰ ਨੇ ਆ ਘੇਰਿਆ। ਕੁਦਰਤ ਨਾਲ ਦੋ ਹਜ਼ਾਰ ਊਠ ਲੱਦਿਆ ਹੋਇਆ, ਮਰਹੱਟਿਆਂ ਦੀ ਰਸਤ ਦਾ ਆਉਂਦਾ ਸੀ, ਦੁਰਾਨੀ ਦੇ ਬਖ਼ਸ਼ੀ ਬੁਲੰਦ ਖਾਂ ਨੇ ਖ਼ਬਰ ਪਾ ਕੇ ਪੰਦਰਾਂ ਕੋਹ ਪਰ ਜਾ ਢਾਹਿਆ। ਏਸ ਗਲੋਂ ਮਰਹੱਟਿਆਂ ਦਾ ਸਾਰਾ ਕਟਕ ਮਰਨ ਮਾਰਨ ਕਰ ਅੰਮ੍ਰਿਤ ਵੇਲੇ ਅਬਦਾਲੀ ਦੇ ਦਲ ਉੱਤੇ ਹੁੰਮ ਹੁੰਮਾ ਕੇ ਚੜ੍ਹ ਬੈਠਾ। ਜਦ ਅਹਿਮਦਸ਼ਾਹ ਨੇ ਦੇਖਿਆ ਕਿ ਤੋਪਖਾਨਾ ਅੱਗੇ ਕੀਤਾ ਹੋਇਆ, ਝੰਡੇ ਉਡਾਉਂਦੇ, ਦੁਹਿਰੀ ਚੋਬ ਲਾਉਂਦੇ, ਹਰਿ ਹਰਿ ਗਾਉਂਦੇ

ਹੋਏ ਸਭ ਮਰਹੱਟੇ ਜੰਮੇ ਕਦਮ ਸਮੁੰਦਰ ਦੀ ਤਰ੍ਹਾਂ ਉਮਡੇ ਆਉਂਦੇ ਹਨ, ਪ੍ਰੰਤੂ ਤੋਪਾਂ ਦੇ ਗੋਲੇ ਪਠਾਣਾਂ ਦੇ ਉੱਤੋਂ ਦੀ ਜਾਂਦੇ ਹੋਏ ਦੇਖ ਕੇ ਖ਼ੁਸ਼ ਹੋਇਆ। ਏਸ ਦਾ ਕਾਰਨ ਏਹ ਸੀ ਕਿ ਤੋਪਾਂ ਦੇ ਜਮਾਂਦਾਰ ਮੁਸਲਮਾਨਾਂ ਨਿਮਕ ਹਰਾਮਾਂ ਦੇ ਨਜ਼ੀਬ ਖਾਂ ਤੋਂ ਵੱਢੀ ਖਾ ਰੱਖੀ ਸੀ। ਏਸ ਗੱਲੋਂ ਬਾਦਸ਼ਾਹ ਨੂੰ ਫਤੇ ਦੀ ਉਮੈਦ ਹੋ ਗਈ।

ਇਬਰਾਹੀਮ ਖਾਂ ਗਰਦੀ ਭਾਊ ਦਾ ਜਰਨੈਲ ਦਸ ਹਜ਼ਾਰ ਪਿਆਦਾ ਫੌਜ ਲੈ ਕੇ ਨਜੀਬ ਖਾਂ ਦੀ ਰੁਹੇਲੀ ਫੌਜ ਉੱਤੇ ਜਾ ਪਿਆ। ਛਪਾ ਛਪ ਦਸ ਬਾਰਾਂ ਹਜ਼ਾਰ ਰੁਹੇਲਾ ਨਿਸਲ ਸੁਲਾ ਦਿੱਤਾ। ਨਜੀਬ ਖਾਂ ਤਾਂ ਭੱਜ ਗਿਆ, ਪਰ ਦੁਰਾਨੀ ਦਾ ਵਜ਼ੀਰ ਸ਼ਾਹ ਵਲੀ ਖਾਂ ਵੀਹ ਹਜ਼ਾਰ ਦੁਰਾਨੀ ਲੈ ਕੇ ਅੱਗੇ ਆ ਅੜਿਆ। ਭਾਊ ਜੀ ਤੇ ਬਿਸ੍ਵਾਸਰਾਉ ਭੀ ਓਧਰੇ ਝੁਕੇ। ਵਜ਼ੀਰ ਖਾਂ ਦੇ (ਮਸ਼ੀਰ) ਨਜ਼ਦੀਕੀ ਸਰਦਾਰ ਅਤਾਈ ਖਾਂ ਜੇਹੇ ਮਾਨੀ ਬਹਾਦਰ ਬਹੁਤ ਮਾਰੇ ਗਏ। ਵਜ਼ੀਰ ਵੀ ਮਾਰਿਆ ਜਾਂਦਾ, ਪਰ ਅਹਿਮਦ ਸ਼ਾਹ ਭਾਰੀ ਸਿਪਾਹ ਲੈ ਕੇ ਆ ਗਿਆ ਤਾਂ ਲੜਾਈ ਠਹਿਰ ਗਈ। ਮਰਹੱਟਿਆਂ ਦਾ ਜ਼ੋਰ ਦੇਖ ਕਰ ਸ਼ਾਹ ਨੇ ਆਪਨੀ ਸੈਨਾ ਨੂੰ ਅੱਗੇ ਵਧਣ ਦਾ ਹੁਕਮ ਦੇ ਕੇ ਆਖਿਆ, "ਜਿਸ ਨੂੰ ਪਿੱਛੇ ਹਟਦਾ ਦੇਖੋਂ, ਉਸ ਦਾ ਸਿਰ ਤੁਰੰਤ ਕੱਟ ਲੌਂ।" ਫੇਰ ਤਾਂ ਇੱਕ ਤਰਫ 'ਹਰਿ ਹਰਿ ਮਹਾਂ ਦੇਵ' ਤੇ ਦੂਜੀ ਵੱਲ 'ਅੱਲਾ ਹੂ ਅਕਬਰ' ਦੀ ਬੱਦਲ ਵਾਂਗੂ ਗਰਜ ਹੋ ਰਹੀ ਸੀ। ਲਹੂ ਦਾ ਚਿੱਕੜ ਤੇ ਲੋਥਾਂ ਦਾ ਸਥਾਰ ਐਡਾ ਹੋਇਆ ਜੋ ਖ਼ਾਲੀ ਥਾਉਂ ਪੈਰ ਧਰਨ ਨੂੰ ਕਿਤੇ ਨਾ ਰਿਹਾ। ਜਦ ਦੁਰਾਨੀ ਸ਼ਾਹ ਨੇ ਆਪਨੀ ਫੌਜ ਦੇ ਮੂੰਹ ਚਿੱਟੇ ਹੋਏ ਦੇਖੇ ਤਾਂ ਇਹ ਪੇਚ ਖੇਡਿਆ, ਪੰਜਾਹ ਹਜ਼ਾਰ ਅਸਵਾਰ ਜੋ ਖੱਬੇ ਪਾਸੇ ਦੂਰ ਖੜ੍ਹਾ ਸੀ, ਉਸ ਨੂੰ ਮੋੜ ਕਰ ਸੱਜੇ ਪਾਸੇ ਕਰ ਕੇ ਮਰਹੱਟਿਆਂ ਪਰ ਜਾ ਪਾਇਆ। ਝਾਕੀ ਕਿਤੇ ਦਿੱਤੀ ਤੇ ਮਾਰ ਕਿਤੇ ਜਾ ਕੀਤੀ। ਏਹ ਸ਼ਤਰੰਜ ਦਗੇ ਦੀ ਚਾਲ ਕਾਰ ਕਰ ਗਈ। ਭਾਊ ਜੀ ਤੇ ਬਿਸ੍ਵਾਸਰਾਉ ਤਾਂ ਅੱਗੇ ਹੀ ਲੜਦੇ ਰਹੇ ਤੇ ਫੌਜ ਸਾਰੀ ਪਿੱਛੇ ਹੀ ਸੁਪਨਾ ਹੋ ਗਈ ਮੁਰਦੇ ਪਰ ਮੁਰਦਾ ਚੜ੍ਹ ਗਿਆ। ਅਫਗਾਨੀ ਰੋਜ਼ ਦੇ ਲੜਾਕੇ ਤੇ ਮਰਹੱਟਿਆਂ ਨਾਲੋਂ ਰਿਸ਼ਟ ਪੁਸ਼ਟ ਸਨ। ਏਸ ਲਈ ਜਿੱਤ ਵਿੱਚ ਰਹੇ। ਦਿਨ ਦੇ ਤਿੰਨ ਵਜੇ ਆਪਣੀ ਫੌਜ ਦੀ ਦੁਰਦਸ਼ਾ ਦੇਖ ਕੇ ਬਿਸ੍ਵਾਸਰਾਉ ਆਪਣੇ ਸਾਥੀਆਂ ਸਮੇਤ ਖੇਤ ਵਿੱਚ ਕੁਦ ਪਿਆ ਤੇ ਆਪ ਤੋਂ ਦਸ ਗੁਣੇ ਖੇਤ ਦੇ ਰੇਤ ਵਿੱਚ ਰੁਲਾ ਕੇ ਸੁਰਗ ਨੂੰ ਚੱਲਦਾ ਹੋਇਆ। ਬਿਸ੍ਵਾਸਰਾਉ ਨੂੰ ਮਰੇ ਦੇਖ ਕੇ ਭਾਊ ਜੀ ਨੇ ਹਾਥੀ ਪੇਲ ਦਿੱਤਾ ਤੇ ਸਭ ਤੋਂ ਅੱਗੇ ਵਧ ਕੇ ਘੋੜੇ ਪਰ ਸਵਾਰ ਹੋ ਕਰ ਹੱਲਾ ਕਰਾਇਆ ਤੇ ਇੱਕ ਵਾਰੀ ਤਾਂ ਸਮੁੰਦ੍ਰ ਵਿੱਚ ਗੰਗਾ ਦੀ ਧਾਰ ਵਾਂਗੂ ਵੈਰੀ ਦੇ ਦਲ ਨੂੰ ਚੀਰਦਾ ਚਲਾ ਗਿਆ। ਪਰ ਫੇਰ ਪਤਾ ਨਾ ਲੱਗਾ ਜੋ ਕੀ ਹੋਇਆ। ਏਸ ਨੇ ਪੰਝੀ ਲੱਖ ਰੁਪਏ ਦਾ ਹੀਰਾ, ਮੋਤੀ ਪਹਿਨਿਆ ਹੋਇਆ ਸੀ, ਬਾਦਸ਼ਾਹ ਨੇ ਬਹੁਤ ਟੋਲ ਭਾਲ ਕਰਾਈ, ਪਰ ਏਸ ਦੀ ਦੇਹ ਨਾ ਲੱਭੀ।

ਬਸ ਏਨ੍ਹਾਂ ਦਾ ਮਰਨਾ ਹੀ ਸੀ ਕਿ ਮਰਹੱਟਿਆਂ ਨੂੰ ਭਾਂਜ ਪੈ ਗਈ। ਦਸ ਕੋਹ ਤੱਕ ਦੁਰਾਨੀ ਪਿੱਛਾ ਦਬਾਈ ਗਏ। ਫੇਰ ਤਾਂ ਰਾਹ ਵਿੱਚ ਖਲਕਤ ਵੀ ਮਾਰਨ ਉੱਠ ਪਈ। ਜੇਹੜੇ ਫੜੇ ਗਏ ਉਹ ਦੂਜੇ ਦਿਨ ਬੁਰੀ ਬੇਤਰਸੀ ਨਾਲ ਮਾਰੇ ਗਏ। ਏਸ ਘੋਰ ਜੁੱਧ ਵਿੱਚ ਦੋ ਲੱਖ ਦੇ ਲੱਗਭਗ ਆਦਮੀ ਤੇ ਅੱਸੀ ਹਜ਼ਾਰ ਊਠ, ਘੋੜਾ, ਬੈਲ, ਹਾਥੀ ਬਿਸ੍ਵਾਸਰਾਉ ਤੇ ਭਾਊ ਜੀ ਦੇ ਨਾਲ ਹੀ ਖੇਤ ਵਿੱਚ ਰਹੇ। ਮਹਾਂਜੀ ਸੇਂਧੀਆ ਜਿਸ ਨੇ ਗਵਾਲੀਅਰ ਦੀ ਰਜਾਸਤ ਬਣਾਈ ਹੈ, ਜ਼ਖ਼ਮੀ ਹੋ ਕੇ ਉਮਰ ਭਰ ਲੰਗੜਾ ਰਿਹਾ। ਮਲਾਰ ਰਾਉ ਹੁਲਕਰ ਦੇ ਜੰਗ ਦੇ ਆਰੰਭ ਵਿੱਚ ਹੀ ਦੌੜ ਗਿਆ ਸੀ ਤਾਂ ਹੀ ਨਮਕ ਹਰਾਮੀ ਸਦਾਯਾ। ਰਾਘੋ ਜੀ ਭੌਂਸਲੇ ਨੇ ਜ਼ਖ਼ਮੀਆਂ ਦਾ ਇਲਾਜ ਨਾਗਪੁਰ ਜਾ ਕੀਤਾ।

ਏਸ ਹਾਰ ਦੀ ਖ਼ਬਰ ਸੁਣ ਕੇ ਬਾਲਾਰਾਇ ਜੀ ਪੇਸ਼ਵਾ ਤਾਂ ਹਾਹੂਕੇ ਦੇ ਝੂਟੇ ਨਾਲ ਹੀ ਸੁਰਗ ਜਾ ਪਹੁੰਚਾ। ਏਸ ਹਾਰ ਤੋਂ ਮਰਹੱਟਿਆਂ ਦੀ ਐਸੀ ਕਮਰ ਟੁੱਟੀ ਜੋ ਫੇਰ ਗੰਢੀ ਨਾ ਗਈ। ਸ਼ਾਹ ਅਬਦਾਲੀ ਦੀ ਆਪਣੀ ਫੌਜ ਬਹੁਤ ਮਰੀ ਤੇ ਬਾਕੀ ਥੱਕੀ ਮਾਂਦੀ ਦੇਖ ਕੇ ਤੁਰੰਤ ਕਾਬੁਲ ਨੂੰ ਮੁੜ ਗਿਆ।

## ੧੧੧. ਮਰਹੱਟਿਆਂ ਦਾ ਸਾਮਾਨ ਲੁੱਟਿਆ ਜਾਣਾ

ਰਣਭੂਮੀ ਵਿੱਚੋਂ ਪਚਾਸ ਲੱਖ ਰੁਪਯਾ ਨਕਦ ਤੇ ਸੈਂਕੜੇ ਘੋੜੇ, ਊਠ, ਹਾਥੀ, ਹੱਥਜਾਰ ਤੇ ਬੀਸ ਲੱਖ ਰੁਪਏ ਦੇ ਵਿਸ਼ਵਾਸ਼ ਰਾਉ ਦੀ ਪੂਜਾ ਤੇ ਲੰਗਰ ਦੇ ਬਰਤਨ ਅਤੇ ਹੋਰ ਬਸਤ੍ਰ ਸ਼ਸਤ੍ਰ ਜ਼ੇਵਰ, ਪਲੰਘ ਦੀ ਤਿਆਰੀ ਆਦਿਕ ਬੇਗਿਣਤ ਸਾਮਾਨ ਲੈ ਗਿਆ। ਜਿਸ ਵਿੱਚੋਂ ਇੱਕ ਛਟੀ ਦੀ ਕੀਮਤ ਜਵਾਹਰੀਆਂ ਨੇ ਪਝੱਤ੍ਰ ਹਜ਼ਾਰ ਪਾਈ ਤੇ ਇੱਕ ਹੁਕਾ ਇੱਕ ਲੱਖ ਚਾਲੀ ਹਜ਼ਾਰ ਦਾ ਹੋਇਆ। ਏਹੋ ਜੇਹਾ ਸਮਾਨ ਤੇ ਬਾਈ ਹਜ਼ਾਰ ਆਦਮੀ ਤੀਵੀਂ ਟਹਿਲੂਏ, ਟਹਿਲਣਾ ਬਣਾਉਣ ਵਾਸਤੇ ਹਿੰਦ ਵਿੱਚੋਂ ਲੈ ਗਿਆ।

ਮੁਸਲਮਾਨ ਤਵਾਰੀਖਾਂ ਵਾਲੇ ਏਤਨੀ ਮਾਇਆ ਦੱਸ ਕਰ ਵੀ ਆਖਦੇ ਹਨ ਕਿ ਏਸ ਸਮੇਂ ਅਹਿਮਦ ਸ਼ਾਹ ਨੇ ਸਿਵਾਇ ਫਤੇ ਜੰਗ ਦੇ ਹੋਰ ਕੋਈ ਫਾਇਦਾ ਨਹੀਂ ਉਠਾਇਆ। ਐ ਪਾਠਕੋ! ਐਤਨਾ ਧਨ ਲੈ ਕੇ ਵੀ ਜੇ ਅਹਿਮਦ ਸ਼ਾਹ ਖ਼ਾਲੀ ਗਿਆ ਤਾਂ ਹੋਰ ਸਰਹੰਦ ਦੇ ਖੋਲੇ ਲੈ ਜਾਣੇ ਬਾਕੀ ਰਹਿ ਗਏ ਸਨ।

## ੧੧੨. ਸੂਬੇ ਦੁਰਾਨੀ ਦੇ ਜੰਗ ਵਿੱਚ ਰੁੱਝਨ ਕਰ ਕੇ ਸਿੰਘਾਂ ਨੇ ਲਾਹੌਰ ਆਦਿਕ ਸੋਧਨਾ

ਪਾਨੀਪਤ ਦੇ ਜੰਗ ਵਿੱਚ ਕਰਮਦਾਦ ਖਾਂ ਸੂਬੇਦਾਰ ਲਾਹੌਰੀ ਆਦਿਕ ਸਭ ਹਾਕਮ ਅਹਿਮਦ ਸ਼ਾਹ ਦੇ ਪਾਸ ਸਨ। ਓਥੋਂ ਬਾਦਸ਼ਾਹ ਨੇ ਸਰਬੁਲੰਦ ਖਾਂ ਹਾਕਮ ਨੂੰ ਲਾਹੌਰ ਭੇਜਿਆ। ਪਰ ਉਹ ਵੀ ਸੂਰਤ ਸਿੰਘ ਨੂੰ ਸਪੁਰਦ ਕਰ ਕੇ ਜੰਗ ਨਾਲ ਰਲ ਗਿਆ। ਸੂਰਤ ਸਿੰਘ ਨੇ ਜੋ ਬਹੁਤ ਡਰਾਕੁਲ ਖੱਤ੍ਰੀ ਸੀ, ਸਿੰਘਾਂ ਦਾ ਜ਼ਿਆਦਾ ਜ਼ੋਰ ਦੇਖ ਕੇ ਸੂਬੇਦਾਰੀ ਛੱਡ ਦਿੱਤੀ। ਬਾਦਸ਼ਾਹ ਨੇ ਮੀਰ ਮੁਹੰਮਦ ਖਾਂ ਨੂੰ ਪੰਜ ਸੌ ਅਸਵਾਰ ਦੇ ਕੇ ਲਾਹੌਰ ਭੇਜ ਦਿੱਤਾ। ਏਸ ਨੇ ਜਾਂਦੇ ਹੀ ਆਪਣਾ ਦਬਦਬਾ ਬੈਠਾਉਣ ਲਈ ਪਿੰਡਾਂ ਵਿੱਚੋਂ ਪੰਦ੍ਰਾਂ ਸਿੰਘ ਬੇਗੁਨਾਹ ਫੜ ਕੇ ਕਤਲ ਕਰ ਸਿੱਟੇ।

ਏਸ ਗੱਲੋਂ ਸਿੰਘਾਂ ਨੂੰ ਐਸੀ ਚਿਪ ਚੜ੍ਹੀ ਕਿ ਲਾਹੌਰ ਉੱਪਰ ਹੱਲਾ ਕਰ ਦਿੱਤਾ। ਕੋਟ ਤੋਂ ਬਾਹਰ ਦੀਆਂ ਬਸਤੀਆਂ ਨੇ ਮਾਰੋ ਮਾਰ ਕਰ ਕੇ ਸੈਂਕੜੇ ਮੁਸਲਮਾਨ ਕਤਲ ਕਰ ਕੱਢੇ।

ਮੀਰ ਮੁਹੰਮਦ ਖਾਂ ਨੇ ਸ਼ਹਿਰ ਦੇ ਦਰਵਾਜ਼ੇ ਬੰਦ ਕਰਾ ਕੇ ਕੋਟ ਉੱਤੇ ਤੋਪਾਂ ਚੜ੍ਹਾ ਰਖੀਆਂ। ਸਿੰਘਾਂ ਨੇ ਬਾਹਰ ਮਾਰੋ ਮਾਰ ਮਚਾ ਰੱਖੀ। ਅੰਦਰ ਸ਼ਹਿਰ ਦੇ ਕੋਈ ਚੀਜ਼ ਨਾ ਜਾਣ ਦੇਣ। ਸ਼ਹਿਰੀ ਲੋਗ ਤੜਫ ਉੱਠੇ। ਮੀਰ ਮੁਹੰਮਦ ਨੇ ਸ਼ਹਿਰ ਦੇ ਚੌਧਰੀਆਂ ਦੀ ਮਾਰਫਤ ਸਿੰਘਾਂ ਨੂੰ ਪੰਜ ਹਜ਼ਾਰ ਰੁਪਯਾ ਮਿੱਠੇ ਸੁੱਖੇ ਵਾਸਤੇ ਨਜ਼ਰ ਦੇ ਕਰ ਆਪਣੇ ਬੂਹੇ ਅੱਗੋਂ ਤੋਬਾ ਤੋਬਾ ਕਰ ਕੇ ਉਠਾਯਾ।

## ੧੧੩. ਸਿੰਘਾਂ ਨੇ ਬੰਦੀ ਛੁਡਾਏ

ਜਦ ਅਹਿਮਦ ਸ਼ਾਹ ਦੁਰਾਨੀ ਮਰਹੱਟਜਾਂ ਉੱਤੇ ਫਤੇ ਪਾ ਕੇ ਮੁੜ ਲਾਹੌਰ ਆਇਆ ਤਾਂ ਓਸ ਨੇ ਸਿੰਘਾਂ ਨੂੰ ਰੁਪਯਾ ਦੇਣ ਦੇ ਕਸੂਰ ਵਿੱਚ ਮੀਰ ਮੁਹੰਮਦ ਖਾਂ ਨੂੰ ਕੈਦ ਕਰ ਦਿੱਤਾ। ਪਰ ਸ਼ਹਿਰ ਦੇ ਚੌਧਰੀਆਂ ਨੇ ਸਾਰਾ ਹਾਲ ਸੁਣਾ ਕੇ ਓਸ ਨੂੰ ਤਾਂ ਛੁਡਾ ਲੀਤਾ, ਪਰ ਉਨ੍ਹਾਂ ਵਿੱਚੋਂ ਕੁਝ ਸਿੰਘਾਂ ਦੀ ਬਾਦਸ਼ਾਹ ਨੇ ਕੋਈ ਨਾ ਸੁਣੀ। ਓਸ ਸਮੇਂ ਵੀਹ ਬਾਈ ਹਜ਼ਾਰ ਹਿੰਦੂ ਔਰਤ ਮਰਦ ਇਆਣੇ ਸਿਆਣੇ ਕੁੜੀਆਂ ਮੁੰਡੇ ਰੋਂਦੇ ਕੁਰਲਾਂਦੇ ਫੜੇ ਹੋਏ ਗੱਡੀਆਂ ਵਿੱਚ ਪਾਏ ਹੋਏ ਦੁਰਾਨੀ ਬੰਨ੍ਹੀ ਲਈ ਜਾਂਦੇ ਸਨ। ਜਦ ਬਾਦਸ਼ਾਹ ਲਾਹੌਰ ਪਹੁੰਚ ਗਿਆ ਤਾਂ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੇ ਸਭ ਸਿੱਖ ਸਰਦਾਰਾਂ ਨੂੰ ਨਾਲ ਲੈ ਕੇ ਗੋਇੰਦਵਾਲ ਬਜਾਸਾ ਟੱਪਦੇ ਹੋਏ ਅੱਚਾਚੇਤ ਦੁਰਾਨੀ ਜਾ ਦਬਾਏ। ਓਨ੍ਹਾਂ ਨੂੰ ਹੋਸ਼ ਨਾ ਲੈਣ ਦਿੱਤੀ। ਕੈਦੀਆਂ ਦੇ ਬੰਧਨ ਕੱਟ ਕੇ ਘਰੋ ਘਰ ਭੇਜ ਦਿੱਤਾ। ਏਹ ਅਤੀ ਪਰੋਪਕਾਰੀ ਨੇਕ ਨਾਮੀ ਸਰਦਾਰ ਜੱਸਾ ਸਿੰਘ ਨੂੰ ਆਈ।

ਬਾਦਸ਼ਾਹ ਖ੍ਵਾਜੇ ਹਮੀਦ ਨੂੰ ਲਾਹੌਰ, ਤੇ ਜੈਨ ਖਾਂ ਨੂੰ ਸਰਹੰਦ, ਸਰ ਬੁਲੰਦ ਖਾਂ ਨੂੰ ਮੁਲਤਾਨ ਦਾ ਸੂਬੇਦਾਰ ਬਣਾ ਕੇ ਆਪ ਕਾਬਲ ਵਿੱਚ ਜਾ ਵੜਿਆ।

ਭਾਵੇਂ ਸਿੰਘਾਂ ਨੇ ਜੇਹਲਮ ਤੱਕ ਬਾਦਸ਼ਾਹ ਦੇ ਲਸ਼ਕਰ ਉੱਤੇ ਵੀ ਵੇਲੇ ਕੁਵੇਲੇ ਛਾਪੇ ਮਾਰ ਮਾਰ ਬਹੁਤ ਨੁਕਸਾਨ ਕੀਤਾ, ਪਰ ਬਾਦਸ਼ਾਹ ਕੰਨ ਲਪੇਟ ਕੇ ਚਲਾ ਹੀ ਗਿਆ। ਕਿਉਂਕਿ ਇੱਕ ਤਾਂ ਬੁਖਾਰੇ ਦੇ ਬਾਦਸ਼ਾਹ ਨੇ ਬਲਖ ਆ ਮਾਰਿਆ ਸੀ। ਦੂਜੇ ਓਸ ਦੀ ਫੌਜ ਜ਼ਖ਼ਮੀ ਤੇ ਬੀਮਾਰ ਸੀ। ਏਸੇ

ਕਰ ਕੇ ਲਹੂ ਦਾ ਘੁੱਟ ਭਰਦਾ ਚਲਾ ਗਿਆ। ਏਸ ਨੇ ਗੱਚ ਕਾਬਲ ਜਾ ਕੇ ਏਸੇ ਤਰ੍ਹਾਂ ਕੱਢਿਆ ਕਿ ਨੂਰਦੀਨ ਤੇ ਜ਼ਾਲਮ ਖਾਂ ਦੋ ਸਰਦਾਰਾਂ ਨੂੰ ਸੱਤ ਹਜ਼ਾਰ ਅਸਵਾਰ ਦੇ ਕੇ ਪੰਜਾਬ ਨੂੰ ਭੇਜ ਕਰ ਖ੍ਵਾਜੇ ਹਮੀਦ ਹਾਕਮ ਨੂੰ ਲਿਖ ਭੇਜਿਆ ਕਿ ਸਿੰਘਾਂ ਦਾ ਨਾਮ ਨਿਸ਼ਾਨ ਮੇਟ ਦਿਓ।

## ੧੧੪. ਜੰਗ ਗੁਜਰਾਤ ਤੇ ਸਿਆਲਕੋਟ ਤੇ ਨੂਰਦੀਨ ਦੀ ਹਾਰ

ਜਦ ਬਾਦਸ਼ਾਹ ਦੇ ਹੁਕਮ ਦੀ ਖ਼ਬਰ ਖਾਲਸੇ ਨੂੰ ਪਹੁੰਚੀ ਤਾਂ ਗੁਰਮਤਾ ਕਰ ਕੇ ਸਭ ਸਰਦਾਰ ਵੱਖੋ ਵੱਖ ਆਪਣੇ ਜੱਥੇ ਲੈ ਕੇ ਗੁਜਰਾਤ 'ਕੱਠੇ ਹੋਣ ਦਾ ਟੀਚਾ ਬੰਨ੍ਹ ਤੁਰੇ ਪਰ ਏਸ ਕੰਮ ਵਿੱਚ ਸਭਨਾਂ ਦਾ ਮੁਖੀਆ ਸਰਦਾਰ ਚੜ੍ਹਤ ਸਿੰਘ ਹੋਇਆ। ਭੰਗੀ ਤੇ ਘਨੱਈਏ ਸਰਦਾਰਾਂ ਨੇ ਵਟਾਲੇ ਵੱਲੋਂ ਜਾ ਕੇ ਕਲਾਨੌਰ ਦੇ ਹਾਕਮ ਸੱਯਦ ਹਸਨ ਅਲੀ ਖਾਂ ਨੂੰ (ਜਿਸ ਨੇ ਬਹੁਤ ਸਾਰੇ ਹਿੰਦੂ, ਮੁਸਲਮਾਨ ਕਰ ਘੱਤੇ ਸਨ ਤੇ ਨਿੱਤ ਸਿੰਘਾਂ ਨਾਲ ਝਗੜਾ ਰੱਖਦਾ ਸੀ) ਤਲਵਾਰ ਦੀ ਧਾਰ ਥਾਣੀਂ ਸੰਸਾਰ ਥੀਂ ਪਾਰ ਉਤਾਰ ਕੇ ਸੱਯਦਾਣੀਆਂ ਨਾਲ ਮਜ਼੍ਹਬੀ ਸਿੰਘਾਂ ਦੇ ਅਨੰਦ ਪੜ੍ਹਾ ਦਿੱਤੇ ਤੇ ਇੱਕ ਇਸਤ੍ਰੀ ਨੂੰ ਹਕੀਕਤ ਸਿੰਘ ਦੇ ਚਚੇਰੇ ਭਾਈ ਦਲ ਸਿੰਘ ਕੇ ਖਾਲਸੇ ਦੀ ਆਗਿਆ ਨਾਲ ਅੰਮ੍ਰਿਤ ਛਕਾ ਕੇ ਸਿੰਘਣੀ ਸਜਾ ਲਿਆ। ਕਲਾਨੌਰ ਵਿੱਚ ਹਕੀਕਤ ਸਿੰਘ ਦਾ ਠਾਣਾ ਬੈਠਾ ਕੇ ਸਜਾਲਕੋਟ ਦੇ ਹਾਕਮ ਨੂੰ ਪੱਕਾ ਲਾਲ ਟਕਾ ਦਿੰਦੇ ਹੋਏ ਗੁਜਰਾਤ ਦੇ ਨੇੜੇ ਜਾ ਫਿਰੇ। ਓਧਰੋਂ ਸਰਦਾਰ ਚੜ੍ਹਤ ਸਿੰਘ ਵੀ ਮਜ਼੍ਹਬ ਦੇ ਵੈਰੀਆਂ ਨੂੰ ਦਾਖੁਦਾਣੇ ਦਿੰਦਾ ਹੋਇਆ ਨੇੜੇ ਢੁੱਕ ਪਿਆ। ਜਦ ਦੁਰਾਨੀਆਂ ਦੀ ਸੈਨਾ ਚਨਾਬ ਉੱਤਰੀ ਤਾਂ ਸਿੰਘਾਂ ਨੇ ਜਾ ਫਤੇ ਗਜਾਈ। ਜੱਦਪਿ ਖ੍ਵਾਜੇ ਹਮੀਦ ਨੇ ਨੂਰਦੀਨ ਨੂੰ ਸਿੰਘਾਂ ਦੀ ਫੁਰਤੀ ਦਾ ਸੁਨੇਹਾ ਭੇਜਿਆ ਸੀ, ਪਰ ਓਸ ਨੇ ਆਪਣੀ ਫੌਜ ਦੇ ਘੁਮੰਡ ਵਿੱਚ ਸਿੰਘਾਂ ਨੂੰ ਕੁਛ ਨਾ ਬਦਿਆ। ਅੱਖਾਂ ਮੀਟੀ ਚਲਾ ਆਇਆ। ਸਿਰ ਸੱਟ ਪਈ ਤਾਂ ਅੱਖਾਂ ਖੁਲ੍ਹੀਆਂ। ਗੁਜਰਾਤ ਪਾਸੋਂ ਜਜੋਂ ਲੜਾਈ ਹੋਣ ਲੱਗੀ, ਕਈ ਜਗ੍ਹਾ ਚੀਲਾਂ, ਕਾਗਾਂ, ਗਿੱਦੜਾਂ ਤੇ ਕੁੱਤਿਆਂ ਨੂੰ ਅਤੁਟ ਭੰਡਾਰਾ ਮਿਲਿਆ। ਏਸ ਜੰਗ ਵਿੱਚ ਜ਼ਾਲਮ ਖਾਂ ਜੈਸੇ ਢਾਈ ਕੁ ਹਜ਼ਾਰ ਤਾਂ ਜਮਲੋਕ ਜਾ ਪੁਜੇ। ਬਾਕੀ ਨੂਰਦੀਨ ਸਜਾਲਕੋਟ ਦੇ ਕਿਲ੍ਹੇ ਵਿੱਚ ਜਾ ਘੁਸਿਆ। ਓਥੇ ਵੀ ਖਾਲਸੇ ਨੇ ਚੰਗਾ ਕੰਮ ਕੀਤਾ। ਚੌਵੀ ਦਿਨ ਘੇਰੀ ਰੱਖਿਆ। ਛੇਕੜ ਖਾਣੇ ਦਾਣੇ ਤੋਂ ਤੰਗ ਹੋ ਕੇ ਰਾਤ ਨੂੰ ਦੌੜ ਕੇ ਜੰਮੂ ਵਾਲੇ ਰਾਜਾ ਰਣਜੀਤ ਦੇਓ ਦੀ ਸ਼ਰਨਿ ਜਾ ਪਿਆ। ਜੱਦਪਿ ਏਸ ਜੰਗ ਵਿੱਚ ਬਹੁਤ ਸਿੱਖ ਸਰਦਾਰ ਸਨ, ਪਰ ਏਹ ਫਤੇ ਸਰਦਾਰ ਚੜ੍ਹਤ ਸਿੰਘ ਨੇ ਨਾਮ ਪੁਰ ਹੀ ਹੋਈ ਸੀ।

ਸ੍ਰ. ਚੜ੍ਹਤ ਸਿੰਘ ਨੇ ਗੁਜਰਾਂਵਾਲੇ ਵਿੱਚ ਇੱਕ ਕੱਚਾ ਕਿਲ੍ਹਾ ਆਰੰਭ ਰੱਖਿਆ ਸੀ। ਖਾਲਸੇ ਨੇ ਏਸੇ ਖ਼ੁਸ਼ੀ ਵਿੱਚ ਸੰ. ੧੮੧੭ ਬਿ. ਨੂੰ ਆਪ ਬੜੇ ਪ੍ਰੇਮ ਨਾਲ ਸੇਵਾ ਕਰ ਕੇ ਤਿਆਰ ਕਰ ਦਿੱਤਾ।

ਖ੍ਵਾਜੇ ਹਮੀਦ ਖਾਂ ਲਾਹੌਰ ਦੇ ਸੂਬੇ ਨੇ ਜਦ ਨੂਰਦੀਨ ਦੀ ਹਾਰ ਤੇ ਸਰਦਾਰ ਚੜ੍ਹਤ ਸਿੰਘ ਦੀ ਜਿੱਤ ਸੁਣੀ, ਤਾਂ ਫੌਜ ਲੈ ਕੇ ਗੁਜਰਾਂਵਾਲੇ ਉੱਤੇ ਚੜ੍ਹ ਆਇਆ। ਤੇਰਾਂ ਦਿਨ ਸਰਦਾਰ ਅੰਦਰੋਂ ਲੜਦਾ ਰਿਹਾ। ਏਤਨੇ ਨੂੰ ਸਭ ਮਿਸਲਾਂ ਵਾਲੇ ਸਰਦਾਰ ਜਾ ਪਹੁੰਚੇ। ਫੇਰ ਤਾਂ ਹਮੀਦ ਖਾਂ ਛੜੀ ਜਾਨ ਲੈ ਕੇ ਮਸਾਂ ਮਸਾਂ ਲਾਹੌਰ ਪਹੁੰਚਿਆ। ਬਾਕੀ ਚਾਰ ਤੋਪਾਂ, ਅਨੇਕ ਘੋੜੇ, ਊਠ, ਤੰਬੂ ਆਦਿਕ ਅਸਬਾਬ ਚੜ੍ਹਤ ਸਿੰਘ ਨੂੰ ਹੀ ਦੇ ਆਇਆ।

## ੧੧੫. ਅੰਮ੍ਰਿਤਸਰ ਦੀ ਬੇਅਦਬੀ

ਜਦ ਅਹਿਮਦ ਸ਼ਾਹ ਨੇ ਨੂਰਦੀਨ ਤੇ ਖ੍ਵਾਜੇ ਹਮੀਦ ਦੀ ਦੁਰਦਸ਼ਾ ਹੋਣ ਦਾ ਹਾਲ ਸੁਣਿਆ ਤਾਂ ਇੱਕ ਦਸਤਾ ਫੌਜ ਦੇ ਕੇ, ਬਖ਼ਸ਼ੀ ਜਹਾਨ ਖਾਂ ਨੂੰ (ਜੋ ਸਾਰੀ ਬਾਦਸ਼ਾਹੀ ਵਿੱਚ ਸੂਰਬੀਰ ਤੇ ਜ਼ਾਲਮ ਸੀ) ਸਿੰਘਾਂ ਉੱਤੇ ਚੜ੍ਹਾ ਭੇਜਿਆ। ਤਦੋਂ ਨੂਰ ਦੀਨ ਵੀ ਜੰਮੂ ਦੇ ਪਹਾੜਾਂ ਵਿੱਚੋਂ ਸਿਰ ਕੱਢ ਆਇਆ ਤੇ ਹੋਰ ਦੁਰਾਨੀ ਹਾਕਮ ਭੀ ਜੋ ਅੱਧਮਰੇ ਜੇਹੇ ਸਨ, ਸਬ ਟਹਿਕ ਪਏ।

ਦੁਰਾਨੀਆਂ ਦਾ ਬਹੁਤ ਸ਼ੋਰ-ਸ਼ਰਾਬਾ ਦੇਖ ਕੇ ਸਿੰਘ ਕੁਛ ਤਾਂ ਮਾਲਵੇ ਵੱਲ ਚਲੇ ਗਏ ਬਾਕੀ ਸਾਂਦਲਬਾਰ* ਦੇ ਜੰਗਲਾਂ ਵਿੱਚ ਜਾ ਵੜੇ। ਏਧਰ ਜਹਾਨ ਖਾਂ ਪੰਜਾਬੀ ਕਾਜ਼ੀ ਅੰਮ੍ਰਿਤਸਰ ਡੇਰਾ ਲਾ ਕਰ ਹਰਿਮੰਦਰ ਦੀ ਬੇਅਦਬੀ ਕਰਨ ਤੇ ਤਾਲਾਬ ਅੰਮ੍ਰਿਤਸਰ ਵਿੱਚ ਮਿੱਟੀ ਭਰਨ ਲੱਗ ਪਿਆ। ਏਹ ਹਾਲ ਜਦ ਮਾਲਵੇ ਦੇਸ ਖਾਲਸੇ ਨੇ ਸੁਣਿਆ ਤਾਂ ਬਾਬਾ ਦੀਪ ਸਿੰਘ ਜੀ ਸ਼ਹੀਦ ਦਮਦਮੇ ਸਾਹਿਬ ਤੋਂ ਪੰਜ ਸੌ ਅਸਵਾਰ ਸਮੇਤ ਤੁਰੰਤ ਅੰਮ੍ਰਿਤਸਰ ਵੱਲ ਚੜ੍ਹ ਬੈਠੇ। ਹੋਰ ਸ਼ਹੀਦ ਨਥਾ ਸਿੰਘ, ਹੀਰਾ ਸਿੰਘ, ਪ੍ਰੇਮ ਸਿੰਘ, ਸੁਧਾ ਸਿੰਘ, ਬਸੰਤ ਸਿੰਘ ਆਦਿਕ ਵੀ ਉਨ੍ਹਾਂ ਦੇ ਨਾਲ ਹੋ ਗਏ। ਨੇਹੀਆਂ ਵਾਲੇ ਪਿੰਡ, ਰਾਮਚੌਤਰੇ, ਗੁਰਚੌਤਰੇ, ਲੱਖੀ ਜੰਗਲ, ਬਿਝੂ ਕੇ ਬੈਰਾੜਾਂ ਦੇ ਪਿੰਡਾਂ ਵਿੱਚ; ਜਿੱਥੇ ਜਿੱਥੇ ਸਿੰਘ ਉੱਤਰੇ ਹੋਏ ਸਨ, ਸਭ ਬਾਬਾ ਦੀਪ ਸਿੰਘ ਜੀ ਦੇ ਨਾਲ ਹੁੰਦੇ ਗਏ।

## ੧੧੬. ਧਰਮ ਯੁੱਧ

ਮਾਘ ਸੰ. ੧੮੧੭ ਬਿ. ਨੂੰ ਬਾਬਾ ਦੀਪ ਸਿੰਘ ਜੀ ਸ਼ਹੀਦ ਨੇ ਸਭ ਨੂੰ ਏਹ ਸੁਣਾ ਦਿੱਤਾ ਕਿ ਜਿਸ ਨੇ ਗੁਰੂ ਜੀ ਦੇ ਨਮਿਤ ਸਿਰ ਦੇਣਾ ਹੋਵੇ, ਸੋ ਸਾਡੇ ਨਾਲ ਚਲੇ, ਤਾਂ ਪੰਜ ਹਜ਼ਾਰ ਸਿੰਘ ਉਨ੍ਹਾਂ ਦਾ ਸਾਥੀ ਹੋਇਆ। ਏਹ ਖ਼ਬਰ ਸੁਣ ਕੇ ਬਾਬਾ ਗੁਰਬਖ਼ਸ਼ ਸਿੰਘ ਜੀ ਸ਼ਹੀਦ ਪੰਜ ਸੌ ਅਸਵਾਰ ਲੈ ਕੇ ਆਨੰਦਪੁਰੋਂ ਆ ਪਹੁੰਚੇ।

ਜਹਾਨ ਖਾਂ ਅੱਠ ਕੁ ਹਜ਼ਾਰ ਦੁਰਾਨੀਆਂ ਨੂੰ ਨਾਲ ਲੈ ਕੇ ਗੋਹਲਵਾੜ ਪਿੰਡ ਪਾਸ ਪੰਜ ਕੋਹ ਅੱਗੇ ਆ ਲੜਿਆ। ਜੱਦਪਿ ਦੀਨ ਮਜ਼੍ਹਬ ਦੀ ਲੜਾਈ ਦੇ ਕਾਰਣ ਦੋਹਾਂ ਤਰਫਾਂ ਦੇ ਸੂਰਬੀਰ ਵੱਧ ਕੇ ਲੜੇ, ਪਰ ਸਿੰਘਾਂ ਨੇ ਤਾਂ ਪਿੱਛੇ ਮੁੜਨ ਦੀ ਸੌਂਹ ਖਾ ਰਖੀ ਸੀ। ਤਾਂ ਹੀ ਦੁਰਾਨੀਆਂ ਨੂੰ ਦਬਾਉਂਦੇ ਚਲੇ ਆਏ, ਪੰਜਾਂ ਕੋਹਾਂ ਵਿੱਚ ਲਹੂ ਦਾ ਛਿੜਕਾਉ ਤੇ ਲੋਥਾਂ ਦੇ ਕੁੰਦੜੇ ਲਾ ਦਿੱਤੇ। ਲਿਖਿਆ ਹੈ ਦੀਪ ਸਿੰਘ ਦਾ ਸੀਸ ਚੱਬੇ ਪਿੰਡ ਪਾਸ ਜਦ ਕੱਟ ਗਿਆ ਤਾਂ ਇੱਕ ਸਿੰਘ ਬੋਲਿਆ, "ਵਾਹ ਸਿੰਘ ਜੀ! ਤੁਸੀਂ ਤਾਂ ਆਖਦੇ ਸੋ ਅੰਮ੍ਰਿਤਸਰ ਜਾ ਕੇ ਸ਼ਹੀਦ ਹੋਵਾਂਗੇ। ਹੁਣ ਇੱਥੇ ਹੀ ਡੇਰਾ ਲਾ ਦਿੱਤਾ।" ਏਹ ਬਾਤ ਸੁਣ ਕੇ ਸੀਸ ਚੁੱਕ ਲਿਆ। ਧੜ ਲੜਦਾ ਹੋਇਆ ਰਾਮਸਰ ਪਾਸ ਆਇਆ ਤਾਂ ਏਥੇ ਬੈਠ ਗਏ, ਜਿੱਥੇ ਹੁਣ ਉਨ੍ਹਾਂ ਦਾ ਸ਼ਹੀਦ ਗੰਜ ਹੈ। ਗਲਾਮ ਸਰਵਰ ਨੇ ਤੇ ਘੱਨਯਾ ਲਾਲ ਨੇ ਐਉਂ ਲਿਖਿਆ ਹੈ ਕਿ ਤਾਲਾਬ ਰਾਮਸਰ ਦੇ ਪਾਸ ਆ ਕੇ ਸਰਦਾਰ ਦੀਪ ਸਿੰਘ ਜੀ ਤਾਂ ਸੱਚਮੁਚ ਸ਼ਹੀਦ ਹੋ ਗਏ ਤੇ ਹੀਰਾ ਸਿੰਘ, ਨਾਹਰ ਸਿੰਘ, ਸੰਤ ਸਿੰਘ, ਨਿਹਾਲ ਸਿੰਘ, ਏਹ ਗੁਰੂ ਕੇ ਬਾਗ਼ ਵਿੱਚ ਪਹੁੰਚ ਕੇ ਜੂਝ ਪਏ।

ਗੁਰਬਖ਼ਸ਼ ਸਿੰਘ, ਬਸੰਤ ਸਿੰਘ ਆਦਿਕਾਂ ਨੇ ਅਕਾਲ ਬੁੰਗੇ ਦੇ ਪਾਸ ਸ਼ਹੀਦੀ ਪਾਈ। ਜਿੱਥੇ ਜਿੱਥੇ ਏਹ ਸ਼ਹੀਦ ਹੋਏ ਹਨ, ਉੱਥੇ ਉੱਥੇ ਉਨ੍ਹਾਂ ਦੀ ਯਾਦਗਾਰ ਵਿੱਚ ਪੂਜਨੀਕ ਮਕਾਨ ਬਣੇ ਹੋਏ ਹਨ।

ਜੱਦਪਿ ਏਹ ਬੜੇ ਬੜੇ ਨਾਮੀ ਸਰਦਾਰ ਸ਼ਹੀਦ ਹੋ ਗਏ ਸਨ, ਪਰ ਸਿੰਘਾਂ ਦੇ ਹੌਸਲੇ ਤੇ ਸਿਦਕ ਨੇ ਦੁਰਾਨੀਆਂ ਨੂੰ ਅੰਮ੍ਰਿਤਸਰੋਂ ਕੱਢ ਛੱਡਿਆ। ਸਿੰਘਾਂ ਨੇ ਦੁਰਾਨੀਆਂ ਨੂੰ ਕੱਢ ਕੇ ਜੰਗ ਵਿੱਚ ਜੂਝੇ ਹੋਏ ਸਿੰਘਾਂ ਦਾ ਦਾਹ ਕੀਤਾ।

---

*ਸਾਂਦਲਬਾਰ ਇੱਕ ਵੱਡਾ ਚੌੜਾ ਜੰਗਲ ਰਾਵੀ ਤੇ ਚਨਾਬ ਦੇ ਵਿਚਕਾਰ ਹੈ, ਬੇਅੰਤ ਸ਼ੇਰ ਬਘਜਾੜ ਆਦਿਕ ਜਾਨਵਰ ਏਸ ਵਿੱਚ ਰਹਿੰਦੇ ਸਨ। ਦੁਲਾ ਭੱਟੀ ਰਾਜਪੂਤ ਬੜਾ ਮਸ਼ਹੂਰ ਧਾੜਵੀ ਏਸੇ ਥਾਂ ਅਕਬਰ ਸ਼ਾਹ ਦੇ ਵਕਤ ਹੋਇਆ ਹੈ, ਜਿਸ ਦੇ ਗੀਤ ਗਾਂਵੀਦੇ ਹਨ। ਬਾਰ ਜੰਗਲ ਦਾ ਨਾਮ ਹੈ। ਪਾਂਡਵਾਂ ਦੇ ਸਮੇਂ ਏਥੇ ਮਾਂਜਲ ਰਿਖੀ ਰਿਹਾ ਕਰਦਾ ਸੀ, ਜਿਸ ਦੇ ਨਾਮ ਪਰ ਏਸ ਦਾ ਨਾਮ ਸਾਂਡਲ ਤੋਂ ਸਾਂਦਲ ਪੈ ਗਿਆ।

## ੧੧੭. ਅੰਮ੍ਰਿਤਸਰ ਜੀ ਦਾ ਤਾਲਾਬ ਬਨਾਣਾ

ਪੰਦ੍ਰਾਂ ਕੁ ਦਿਨਾਂ ਪਿੱਛੋਂ ਲਾਹੌਰੀ ਸੂਬੇ ਦੀ ਸਹਾਇਤਾ ਨਾਲ ਜਹਾਨ ਖਾਂ ਦੁਰਾਨੀ ਨੇ ਫੇਰ ਅੰਮ੍ਰਿਤਸਰ ਉੱਤੇ ਹਮਲਾ ਕੀਤਾ, ਪਰ ਓਸ ਸਮੇਂ ਸਿੰਘ ਬਹੁਤ ਸਨ। ਏਸ ਕਰ ਕੇ ਦੁਰਾਨੀਆਂ ਦੀ ਐਸੀ ਪਿੱਠ ਲੱਗੀ ਜੋ ਲਾਹੌਰ ਤਾਈਂ ਸਿੰਘਾਂ ਦੇ ਅੱਗੇ ਨੱਠ ਗਏ। ਏਨ੍ਹਾਂ ਦੋਹਾਂ ਲੜਾਈਆਂ ਨੇ ਦੁਰਾਨੀਆਂ ਦੇ ਛਕੇ ਛੁਡਾ ਦਿੱਤੇ।

ਸਿੰਘਾਂ ਨੇ ਅੰਮ੍ਰਿਤਸਰ ਡੇਰਾ ਰੱਖ ਕੇ ਇੱਕ ਤਾਂ ਤਾਲਾਬ ਅੰਮ੍ਰਿਤਸਰ ਵਿੱਚੋਂ ਉਹ ਮਿੱਟੀ ਕੱਢੀ ਜੋ ਮੁਸਲਮਾਨਾਂ ਨੇ ਭਰਾ ਦਿੱਤੀ ਤੇ ਦੂਸਰਾ ਕਿਲ੍ਹੇ ਰਾਮਗੜ੍ਹ ਨੂੰ ਮੁਰੰਮਤ ਕੀਤਾ। ਤੀਜੇ ਹਰਿਮੰਦਰ ਸਾਹਿਬ ਤੇ ਅਕਾਲ ਤਖ਼ਤ ਹਮੇਸ਼ ਦੀਵਾਨ ਲਗਾ ਕਰ ਗੁਰਦੁਆਰੇ ਦੀ ਰੌਣਕ ਵਧਾਈ। ਸਿੱਖੀ ਧਰਮ ਨੂੰ ਦ੍ਰਿੜ੍ਹ ਕੀਤਾ ਤੇ ਹਿੰਦਵਾਇਣ ਰੱਖ ਦਿਖਾਈ।

ਇਥੇ ਇਹ ਗੱਲ ਵੀ ਜ਼ਰੂਰ ਸਮਝਣੇ ਯੋਗ ਹੈ ਕਿ ਸਿੰਘਾਂ ਦਾ ਮੁਸਲਮਾਨਾਂ ਨਾਲ ਲੜਨਾ ਭਿੜਨਾ ਕਿਸੇ ਜ਼ਰ, ਜ਼ੋਰੂ ਜ਼ਮੀਨ ਬਦਲੇ ਨਹੀਂ ਹੋਇਆ, ਕੇਵਲ ਧਰਮ ਰੱਖਿਆ ਵਾਸਤੇ ਪਵਾੜੇ ਪੈਂਦੇ ਰਹੇ। ਪੰਥ ਪ੍ਰਕਾਸ਼ ਪੋਥੀ ਵਿੱਚੋਂ ਐਨ ਸਹੀ ਹੁੰਦਾ ਹੈ ਕਿ ਸਿੰਘ ਵੈਦਿਕ ਧਰਮ ਦੇ ਸੱਚੇ ਰਖਵਾਲੇ ਹੋਏ ਹਨ। ਦੀਨ ਮਜ਼੍ਹਬ ਦੇ ਜੁੱਧ ਵਿੱਚ ਭਵੱਕੜਾਂ ਵਾਂਗੂੰ ਸੌ ਸੌ ਕੋਹ ਤੋਂ ਉੱਡ ਕੇ ਆਂਵਦੇ ਤੇ ਖ਼ੁਸ਼ ਹੋ ਕੇ ਕੁਰਬਾਨ ਹੁੰਦੇ ਤੇ ਇਹ ਵੀ ਯਥਾਰਥ ਹੈ, ਜੇਕਰ ਸਿੰਘ ਏਤਨੇ ਕੁਰਬਾਨੀ ਦੇ ਪੁੰਜ ਨਾ ਹੁੰਦੇ ਤਾਂ ਪੱਕ ਜਾਣੋ ਜੈਸੇ ਪਾਰਸ ਵਿੱਚ ਕੋਈ ਪਾਰਸੀ, ਅਫਗਾਨਿਸਤਾਨ ਵਿੱਚ ਕੋਈ ਆਰਯ, ਚੀਨ ਵਿੱਚ ਕੋਈ ਬਰਣਾਸ਼ਰਮ ਨਹੀਂ ਰਿਹਾ, ਤੈਸੇ ਭਾਰਤ ਵਰਸ਼ ਵਿੱਚ ਹਿੰਦੁਵਾਯਣ ਭੀ ਨਾ ਰਹਿੰਦੀ।

## ੧੧੮. ਸਿੰਘਾਂ ਦੇ ਹਿੰਦੂਆਂ ਪਰ ਉਪਕਾਰ

ਅੱਜਕੱਲ੍ਹ ਆਰਯਸਮਾਜ, ਧਰਮ ਸਮਾਜ, ਬ੍ਰਹਮਸਮਾਜ ਅਰੋੜਾ ਸਭਾ, ਸ਼ਰੀਣ ਸਭਾ ਆਦਿਕ ਨਾਮ ਧਰ ਕਰ ਧਰਮ ਰੱਖਿਆ ਦਾ ਨਾਉਂ ਲੈ ਲੈ ਭਾਵੇਂ ਲੋਗ ਪਏ ਉਪਦੇਸ਼ ਕਰਦੇ ਹਨ, ਪਰ ਏਹ ਤਾਂ ਠੰਢੇ ਦੁੱਧ ਨੂੰ ਫੂਕਾਂ ਮਾਰਨੀਆਂ ਹਨ, ਕਿਉਂਕਿ ਏਸ ਅਮਨ ਅਮਾਨ ਦੇ ਸਮੇਂ ਵਿੱਚ ਧਰਮ ਦੇ ਰਾਖੇ ਬਣ ਬੈਠਣਾ ਕੋਈ ਬੜੀ ਬਾਤ ਨਹੀਂ। ਸਾਡੀ ਸਰਕਾਰ ਅੰਗਰੇਜ਼ੀ ਦੀ ਅਮਲਦਾਰੀ ਵਿੱਚ ਜੋ ਕਿਸੇ ਦਾ ਜੀ ਚਾਹੇ ਸੋਈ ਗੀਤ ਗਾਵੇ, ਕੋਈ ਨਹੀਂ ਆਖਦਾ ਜੇ ਤੂੰ ਬੇਤਾਲਾ ਹੈਂ ਯਾ ਬੇਸੁਰਾ। ਪਰੰਤੂ ਧਰਮ ਦੇ ਰੱਖਣ ਦਾ ਸ੍ਵਾਦ ਤਾਂ ਓਦੋਂ ਹੀ ਸੀ ਜਦ ਹਿੰਦੂ ਧਰਮ ਦਾ ਨਾਮ ਲੈਣ ਤੋਂ ਕਤਲ ਦਾ ਹੁਕਮ ਹੁੰਦਾ ਸੀ ਤੇ ਇੱਕ ਦੇ ਨਾਲ ਦੂਸਰੇ ਨੂੰ ਗੱਲ ਨਹੀਂ ਕਰਨੀ ਮਿਲਦੀ ਸੀ। ਔਰੰਗਜ਼ੇਬ ਨੇ ਸੰਖ ਵੱਜਣ ਤੱਕ ਹਿੰਦੂਆਂ ਦੇ ਧਰਮ ਕਰਮ ਬੰਦ ਕਰ ਕੇ ਤਮਾਮ ਹਿੰਦੂਆਂ ਵਾਸਤੇ ਕਤਈ (ਯਕ) ਹੁਕਮ ਦੇ ਰੱਖਿਆ ਸੀ ਕਿ ਮੁਸਲਮਾਨ ਬਣੋ ਯਾ ਕਤਲ ਹੋਣਾ ਮੰਨੋ। ਓਸ ਸਮੇਂ ਸਤਿਗੁਰੂ ਜੀ ਦੇ ਸਿੱਖਾਂ ਦਾ ਹੀ ਕੰਮ ਸੀ ਜੋ ਧਰਮ ਰੱਖਿਆ ਕਰ ਦਿਖਾਈ। ਜੇਹੜੇ ਪਰਗਨਿਆਂ ਦੇ ਪਰਗਨੇ ਮੁਸਲਮਾਨ ਹੋਏ ਦੇਖੀਏ ਹਨ, ਏਸ ਸਭ ਓਸੇ ਜ਼ੁਲਮ ਦੀ ਪੌਣ ਦਾ ਝੋਲਾ ਵਗਿਆ ਹੋਇਆ ਹੈ।

ਜਦ ਮੁਸਲਮਾਨਾਂ ਦੇ ਜ਼ੋਰ ਅੱਗੇ ਦੁਨੀਆਂ ਥਰ ਥਰ ਪਈ ਕੰਬਦੀ ਸੀ, ਓਹੋ ਜੇਹੇ ਸਖ਼ਤ ਵਕਤ ਵਿੱਚ ਅਕਾਲ ਪੁਰਖ ਨੇ ਖਾਲਸੇ ਨੂੰ ਹੀ ਹੌਸਲਾ ਤੇ ਇਤਫਾਕ ਬਖਸ਼ਿਆ, ਜਿਸ ਦੇ ਜ਼ੋਰ ਨਾਲ ਸਿੰਘਾਂ ਨੇ ਢੋਲ ਵਜਾ ਕੇ ਦਿੱਲੀ ਤੇ ਕਾਬਲ ਦੇ ਬਾਦਸ਼ਾਹਾਂ ਨੂੰ ਨਕ ਚਣੇ ਚਬਾ ਕੇ ਕੌਡੀਓਂ ਖੋਟੇ ਕਰ ਕੇ ਜਮਨਾ ਤੇ ਅਟਕ ਦੇ ਅੰਦਰ ਆਪਣਾ ਡੰਕਾ ਵਜਾ ਕੇ ਸਾਰੀ ਦੁਨੀਆਂ ਨੂੰ ਰੌਸ਼ਨ ਕਰਾ ਦਿੱਤਾ। ਦੋਂਹ ਸ਼ੇਰਾਂ ਦੇ ਦੰਦ ਭੰਨ ਕੇ ਮੂੰਹ ਵਿੱਚ ਆਈ ਹੋਈ ਹਿੰਦੁਵਾਇਣ ਛੁਡਾ ਕੇ ਨਿਰਭੈ ਕਰ ਦਿਖਾਈ, ਬਲਕਿ ਕਈ ਵਾਰੀ ਵੀਹ ਵੀਹ ਤੀਹ ਤੀਹ ਹਜ਼ਾਰ ਦੁਰਾਨੀਆਂ ਦੀ ਕੈਦ (ਜਮ ਦੀ ਫਾਹੀ) ਵਿੱਚੋਂ ਛੁਡਾ ਕੇ ਪ੍ਰਾਨ ਦਾਨ ਦਿੱਤੇ। ਜਿਤਨੇ ਵੱਡੇ ਵੱਡੇ ਰਾਜੇ ਮਹਾਰਾਜੇ ਰਾਮ, ਕ੍ਰਿਸ਼ਨ ਆਦਿਕ ਅਵਤਾਰ ਵਜਾਸ, ਸ਼ੰਕਰ ਆਦੀ ਆਚਾਰਯ, ਰਿਖੀ, ਮੁਨੀ, ਸੰਨਜਾਸੀ, ਵੈਰਾਗੀ, ਜੋਗੀ ਆਦਿਕਾਂ ਦੇ ਪੰਥ ਹੋਏ ਹਨ, ਸਭ ਆਪਣੀ ਆਪਣੀ ਪ੍ਰਭੁਤਾ ਕਰਾਉਣ ਵਿੱਚ, ਯਾ

ਆਪਣੇ ਆਪਣੇ ਸੰਬੰਧੀਆਂ ਦੀ ਰੱਖਿਆ ਵਿੱਚ ਤਤਪਰ ਰਹੇ। ਜੈਸਾ ਉਪਕਾਰ ਪੰਥ ਖਾਲਸੇ ਤੋਂ ਹਿੰਦੁਵਾਜ਼ਣ ਪਰ ਹੋਇਆ ਹੈ, ਐਸਾ ਹੋਰ ਕਿਸੇ ਤੋਂ ਕਦੇ ਨਹੀਂ ਹੋਇਆ।

ਜੇ ਕਦੇ ਓਦੋਂ ਸਿੰਘ ਏਹੋ ਜਿਹੇ ਡਾਢੇ ਕਸ਼ਟ ਸਹਾਰ ਕੇ ਏਸ ਪਰੋਪਕਾਰ ਵਾਸਤੇ ਸ਼ਮਸ਼ੇਰ ਨਾ ਫੜਦੇ ਤੇ ਪਤੰਗਜਾਂ ਵਾਂਗੂ ਆਪਣੇ ਸਰੀਰ ਧਰਮ ਜੰਗ ਦੇ ਅਰਪਣ ਨਾ ਕਰਦੇ, ਤਾਂ ਏਹ ਗੱਲ ਪੱਕ ਜਾਣ ਲਉ ਜਮਨਾ ਤੇ ਅਟਕ ਦੇ ਅੰਦਰ ਤਾਂ ਈਰਾਨ ਵਾਂਗੂੰ ਅੱਜ ਇੱਕ ਵੀ ਹਿੰਦੂ ਨਾ ਦਿਸਦਾ। ਜੈਸੇ ਸਾਂਈ ਬੁਲਾਸ਼ਾਹ ਦਾ ਕੌਲ ਹੈ "ਨਹੀਂ ਜਾਣਦਾ ਪਿਛਲੀ ਅਗਲੀ ਸੱਚ ਕਹਤ ਹੂੰ ਅਬਕੀ। ਜੇ ਗੁਬਿੰਦ ਸਿੰਘ ਸਿੰਘ ਨ ਰਚਦਾ ਤਾਂ ਸੁੰਨਤ ਹੋਤੀ ਸਬ ਕੀ।"

ਹੁਣ ਜਦ ੧੮੧੮ ਬਿ. ਵਿੱਚ ਸਿੰਘ ਚੰਗਾ ਜ਼ੋਰ ਫੜ ਗਏ ਤਦ ਜਿੱਥੇ ਕਿਤੇ ਪਿਛਲੇ ਰਿਵਾਜ ਮੂਜਬ ਕੋਈ ਮੁਸਲਮਾਨ ਸਰਦਾਰ ਹਿੰਦੂਆਂ ਉੱਤੇ ਜ਼ੁਲਮ ਜ਼ਬਰੀ ਕਰਦਾ ਤਾਂ ਹਿੰਦੂ ਲੋਗ ਸਿੰਘਾਂ ਨੂੰ ਚੜ੍ਹਾ ਕੇ ਲੈ ਜਾਂਦੇ, ਸਿੰਘ ਓਨ੍ਹਾਂ ਨੂੰ ਸੁਧਾਰ ਕੇ ਚਲੇ ਆਉਂਦੇ। ਏਸ ਕਰ ਕੇ ਥੋੜ੍ਹੀ ਥੋੜ੍ਹੀ ਜਾਗੀਰ ਯਾ ਤਅੱਲਕੇਦਾਰੀ ਵਾਲੇ ਮੁਸਲਮਾਨ ਤਾਂ ਜ਼ੁਲਮ ਕਰਨੋਂ ਹਟ ਗਏ ਸਨ, ਪਰ ਮਾਝੇ ਦੇਸ ਵਿੱਚ ਸਭ ਤੋਂ ਵੱਡੇ ਜ਼ੋਰਾਵਰ ੪ ਲੱਖ ਰੁਪਏ ਦੇ ਮੁਲਕ ਵਾਲੇ ਕਸੂਰੀਏ ਪਠਾਣ ਜੋ ਸੇ, ਓਹ ਪਿਛਲੇ ਸੁਭਾਉ ਮੂਜਬ ਓਸੇ ਤਰ੍ਹਾਂ ਉੜਦ ਬਾਜ਼ਾਰ ਗਊ ਬਧ, ਤੇ ਹਿੰਦੂਆਂ ਦੀ ਬਹੂ ਬੇਟੀ ਉੱਤੇ ਜਬਰਨ ਹੱਥ ਪਾਉਣਾ ਕਰੀ ਜਾਂਦੇ ਸਨ। ਸਿੰਘਾਂ ਨੇ ਵੀ ਉਨ੍ਹਾਂ ਨੂੰ ਜ਼ੋਰ ਵਿੱਚ ਸਮਝ ਕੇ ਅੱਜ ਤੱਕ ਕੁਛ ਨਹੀਂ ਆਖਿਆ ਸੀ। ਪਹਿਲੇ ਤਾਂ ਵਿਚਾਰੇ ਹਿੰਦੂਆਂ ਦੀ ਕੋਈ ਸੁਣਨ ਵਾਲਾ ਨਹੀਂ ਸੀ, ਏਸੇ ਕਰ ਕੇ ਮੁਸਲਮਾਨਾਂ ਦੇ ਸਾਰੇ ਜ਼ੋਰ ਜ਼ੁਲਮ ਸਹਾਰੀ ਜਾਂਦੇ ਸਨ। ਪਰ ਜਿਸ ਤਰ੍ਹਾਂ ਕਿੱਲੇ ਦੇ ਜ਼ੋਰ ਕੱਟਾ ਤਾਂਘੜਦਾ ਹੈ, ਤਿਵੇਂ ਸਿੰਘਾਂ ਦੇ ਜ਼ੋਰ ਨਾਲ ਹਿੰਦੂ ਵੀ ਚੀਂ ਪੀਂ ਕਰਨ ਲੱਗ ਪਏ।

## ੧੧੯. ਕਸੂਰ ਦੇ ਬ੍ਰਾਹਮਣਾਂ ਦਾ ਵਿਰਲਾਪ ਤੇ ਸਿੰਘਾਂ ਨੇ ਕਸੂਰ ਸੋਧਣਾ

ਏਸੇ ਸਾਲ ਵਿੱਚ ਹੁਸੈਨ ਖਾਂ, ਜਮਾਲ ਖਾਂ ਆਦਿਕ ਕਸੂਰ ਦੇ ਸਰਦਾਰ ਪਠਾਣਾਂ ਨੇ ਕਈ ਕੁ ਬ੍ਰਾਹਮਣਾਂ, ਖੱਤ੍ਰੀਆਂ ਦੀਆਂ ਬਹੂ ਬੇਟੀਆਂ ਧਿੰਗੋ ਧਿੰਗੀ ਫੜ ਕੇ ਆਪਣੇ ਘਰ ਰੱਖ ਲਈਆਂ ਸਨ। ਜਦ ਓਨ੍ਹਾਂ ਨੇ ਕਿਸੇ ਹੀਲੇ ਵੀ ਨਾ ਛੱਡੀਆਂ, ਤਾਂ ਖੱਤ੍ਰੀਆਂ ਨੇ ਬ੍ਰਾਹਮਣਾਂ ਨੂੰ ਸਿਖਾ ਕੇ ਸਿੰਘਾਂ ਪਾਸ ਅੰਮ੍ਰਿਤਸਰ ਫਰਿਆਦੀ ਭੇਜ ਦਿੱਤਾ।

ਏਧਰ ਸਿੰਘਾਂ ਦਾ ਏਹ ਵਿਚਾਰ ਸੀ ਕਿ ਸਨੱਧਬੱਧ ਅਕਾਲ ਤਖ਼ਤ ਅੱਗੇ ਬੈਠ ਕੇ ਨਿੱਤ ਕਥਾ ਕੀਰਤਨ, ਢਾਡੀਆਂ ਤੋਂ ਸੂਰਮਤਾਂ ਦੇ ਸਾਕੇ ਸੁਣਿਆ ਕਰਦੇ ਤੇ ਨਸ਼ੇ ਦੇ ਚੜਾਉ ਵਿੱਚ ਮੁੱਛਾਂ ਨੂੰ ਤਾਉ ਦੇ ਕੇ ਬੀਰ ਰਸ ਦੀ ਮਸਤੀ ਵਿੱਚ ਹਾਥੀਆਂ ਵਾਂਗ ਝੂਲਿਆ ਕਰਦੇ। ਓਸ ਹਾਲ ਵਿੱਚ ਸਿਵਾਇ ਤੁਰਕਾਂ ਨੂੰ ਮਾਰਣ ਦੇ ਹੋਰ ਕੁਛ ਨਾ ਸੁਝਦਾ।

ਏਸੇ ਸਮੇਂ ਕਸੂਰ ਦੇ ਬ੍ਰਾਹਮਣਾਂ ਨੇ ਆ ਕਰ ਗੁਰੂ ਜੀ ਦੀ ਦੁਹਾਈ ਦੇ ਕੇ ਫਰਿਆਦ ਫਰਿਆਦ ਪੁਕਾਰੀ। ਸਰਦਾਰ ਹਰੀ ਸਿੰਘ ਭੰਗੀ ਬਹਾਦਰ ਦੇ ਪੁੱਛੇ ਤੋਂ ਉਨ੍ਹਾਂ ਵਿੱਚੋਂ ਇੱਕ ਬ੍ਰਾਹਮਣ ਨੇ ਅਰਜ਼ ਕੀਤੀ, "ਖਾਲਸਾ ਜੀ! ਆਪ ਨੂੰ ਓਸ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਚੌਦਹ ਲੋਕ ਦੇ ਨਾਥ ਨੇ ਛੱਤ੍ਰੀ ਪਦ ਬਖਸ਼ਿਆ ਹੈ, ਜਿਸ ਨੂੰ ਅਕਾਲ ਪੁਰਖ ਨੇ ਆਪਣਾ ਪੁਤ ਥਾਪ ਕੇ ਸਾਧ ਗਊ ਦੀ ਰੱਖਿਆ ਵਾਸਤੇ ਤੇ ਦੁਸ਼ਟ ਦਾ ਨਾਸ਼ ਕਰਨ ਲਈ ਭੇਜਿਆ ਸੀ। ਸੋ ਓਹ ਤਾਂ ਦਸ ਦਸ ਲੱਖ ਨਾਲ ਚਾਲੀ ਚਾਲੀ ਸਿੰਘਾਂ ਨੂੰ ਲੜਾ ਲੜਾ ਸੱਚਖੰਡ ਵਿੱਚ ਜਾ ਬਿਰਾਜੇ, ਤੇ ਪਿੱਛੇ ਸਾਧਾਂ, ਬ੍ਰਾਹਮਣਾਂ ਦੀ ਬਾਂਹ ਤੁਹਾਡੇ ਹੱਥ ਫੜਾ ਗਏ ਹਨ। ਹੁਣ ਓਸ ਭੁਜਾ ਫੜੀ ਦੀ ਤੇ ਸ਼ਰਨਾਗਤ ਦੀ ਲਾਜ ਪਾਲਣੀ ਪੰਥ ਖਾਲਸੇ ਦਾ ਧਰਮ ਹੈ। ਤੁਹਾਡੇ ਜੈਸੇ ਧਰਮਾਤਮਾ, ਪਰੋਪਕਾਰੀ ਤੇ ਸਮਰੱਥ ਪੁਰਸ਼ਾਂ ਦੇ ਹੁੰਦਿਆਂ ਏਹੋ ਜੇਹੇ ਡਾਢੇ ਅਧਰਮ ਤੇ ਅਨਰਥ ਹੋਣ, ਜੈਸੇ ਅੱਜ ਕੱਲ੍ਹ ਕਸੂਰ ਦੇ ਪਠਾਣ ਕਰ ਰਹੇ ਹਨ, ਤਾਂ ਸੂਰਜ ਦੇ ਸਾਹਮਣੇ ਅੰਧੇਰਾ ਰਹਿਣ ਵਾਂਗੂੰ ਬੜੇ ਅਸਚਰਜ ਦੀ ਬਾਤ ਹੈ। ਓਹ ਦੁਸ਼ਟ ਕਿਸੇ ਹਿੰਦੂ ਦੀ ਬਹੂ ਬੇਟੀ ਨਹੀਂ ਛੱਡਦੇ ਤੇ ਗਊ ਬਧ ਗਲੀਆਂ ਬਾਜ਼ਾਰਾਂ ਵਿੱਚ, ਹਿੰਦੂਆਂ ਨੂੰ ਤੜਫਾਉਣ ਵਾਸਤੇ ਪਏ ਕਰਦੇ ਹਨ, ਜਿਸ ਕਿਸੇ ਹਿੰਦੂ ਦੇ ਘਰ ਗਊ ਬੈਲ ਬੀਮਾਰ ਹੁੰਦਾ ਤਾਂ ਓਥੇ ਕਾਜ਼ੀ ਤੇ ਕਸਾਈ ਦੋਵੇਂ ਆ ਕੇ, ਹਲਾਲ ਕਰ ਕੇ ਵੱਢ ਟੁੱਕ ਕੇ ਲੈ ਜਾਂਦੇ

ਹਨ। ਜੇ ਕਦੇ ਕੋਈ ਨਾ ਦੱਸੇ ਤਾਂ ਓਸ ਹਿੰਦੂ ਨੂੰ ਭਾਰੀ ਸਜ਼ਾ ਦਿੰਦੇ ਹਨ ਕਿ ਏਹ ਪਸ਼ੂ ਹਰਾਮ ਮਾਰ ਕੇ ਦੋਜ਼ਖ ਨੂੰ ਕਿਉਂ ਜਾਣ ਦਿੱਤਾ? ਏਹੋ ਜੇਹੇ ਅਨੇਕ ਕਲੇਸ਼ ਤਾਂ ਅਸੀਂ ਔਖੇ ਸੌਖੇ ਝੱਲ ਖੜ੍ਹੋਤੇ ਸਾਂ। ਪਰ ਹੁਣ ਸਾਡੀਆਂ ਇਸਤ੍ਰੀਆਂ ਧੱਕੇ ਨਾਲ ਛੀਨ ਰਖੀਆਂ ਹਨ। ਕੋਈ ਮੁਸਲਮਾਨ ਹਾਕਮ ਸਾਡੀ ਫਰਿਆਦ ਨਹੀਂ ਸੁਣਦਾ, ਹੁਣ ਹਾਰ ਕੇ ਤੁਹਾਡੇ (ਗੁਰੂ ਖਾਲਸੇ ਦੀ) ਸ਼ਰਣ ਆਏ ਹਾਂ। ਜੇ ਏਥੋਂ ਵੀ ਸਾਡਾ ਆਸ਼ਾ ਪੂਰਾ ਨਾ ਹੋਇਆ, ਤਾਂ ਅਸੀਂ ਗੁਰੂ ਦੇ ਦੁਆਰੇ ਅੱਗੇ ਏਥੇ ਹੀ ਮਰ ਰਹਾਂਗੇ।"

ਏਹ ਹਾਲ ਸੁਣ ਕੇ ਸਿੰਘਾਂ ਦੇ ਰੋਮ ਖੜ੍ਹੇ ਹੋ ਗਏ। ਕਸੂਰੀਆਂ ਦੇ ਕਸੂਰ ਉੱਤੇ ਕੋਪ ਧਾਰ ਕੇ ਸਰਦਾਰ ਹਰੀ ਸਿੰਘ ਭੰਗੀ ਤਾਂ ਓਸੇ ਘੜੀ ਤਿੰਨ ਹਜ਼ਾਰ ਅਸਵਾਰ ਨਾਲ ਚੜ੍ਹ ਬੈਠਾ ਤੇ ਗੁਰੂ ਕੀ ਵਡਾਲੀ ਜਾ ਉੱਤਰਿਆ। ਅਗਲੇ ਦਿਨ ਹੋਰ ਸਭ ਸਰਦਾਰ ਆਪਣੀ ਆਪਣੀ ਫੌਜ ਲੈ ਕੇ ਆ ਮਿਲੇ। ਫੇਰ ਦੌਰੇ ਚੜ੍ਹੇ ਹੋਏ ਜੱਥੇ ਵੀ ਬੁਲਾ ਲਏ।

ਜੇਠ ਸੰਮਤ ੧੮੧੮ ਬਿ. ਨੂੰ ਐਨ ਦੋਪਹਿਰ ਦੇ ਸਮੇਂ ਧਾਵਾ ਕਰ ਕੇ ਅਚਾਚੇਤ ਦਸ ਬਾਰਾਂ ਹਜ਼ਾਰ ਸਿੰਘ ਕਸੂਰ ਵਿੱਚ ਜਾ ਵੜਿਆ। ਕਿਸੇ ਅਮੀਰ ਪਠਾਣ ਨੂੰ ਖ਼ਬਰ ਨਾ ਹੋਈ। ਕੋਈ ਸ਼ਤਰੰਜ, ਗੰਜਫਾ, ਚੋਪੜ ਖੇਲ ਰਹੇ ਸਨ, ਕਿਤੇ ਢੋਲਕ ਤੰਬੂਰੇ ਦੇ ਤਾਨ ਮਿਰਾਸੀ ਤੋੜ ਰਹੇ ਸਨ, ਕਈ ਕੰਚਨੀ ਦੇ ਮੁਜਰੇ ਵਿੱਚ ਮਸਤ ਸਨ, ਕਈ ਸ਼ਰਾਬ ਵਿੱਚ ਬਦਮਸਤ ਸਨ, ਕਈ ਨੀਂਦ ਨਾਲ ਘੁਟੇ ਹੋਏ ਸਨ, ਕਈ ਜ਼ਨਾਨਖਾਨੇ ਵਿੱਚ ਕਲੋਲ ਕਰ ਰਹੇ ਸਨ, ਕੋਈ ਪੋਸਤ ਭੰਗ ਦੇ ਗਿਰਦੇ ਹੋ ਰਹੇ ਸਨ, ਏਸੇ ਤਰ੍ਹਾਂ ਕੋਈ ਕਿਤੇ ਕੋਈ ਕਿਤੇ ਆਨੰਦ ਲੈ ਰਹੇ ਸਨ। ਸਿੰਘਾਂ ਦੇ ਅਚਾਨਕ ਖੁੱਲ੍ਹੇ ਦਰਵਾਜ਼ੇ* ਕਸੂਰ ਵਿੱਚ ਵੜ ਕੇ ਜਿੱਥੇ ਕਿੱਥੇ ਕਤਲਾਮ ਸ਼ੁਰੂ ਕਰ ਦਿੱਤੀ। ਪਠਾਣ ਘਬਰਾ ਕੇ ਭਜ ਨਿੱਕਲੇ। ਓਨ੍ਹਾਂ ਵਿੱਚੋਂ ਵੀ ਤੱਤੇ ਰੇਤੇ ਵਿੱਚ ਮਾਰੇ ਧੁੱਪ ਦੇ ਕਈ ਤੜਫ ਤੜਫ ਕੇ ਮਰ ਗਏ।

ਸਿੰਘਾਂ ਨੇ ਝਟਾਪਟ ੧੨ ਗੜ੍ਹੀਆਂ ਵਿੱਚੋਂ ਸਤ ਗੜ੍ਹੀਆਂ ਤਾਂ ਫਤੇ ਕਰ ਲਈਆਂ ਅਤੇ ਸ਼ਹਿਰ ਦੀ ਗਲੀ ਗਲੀ ਫਿਰ ਨਿੱਕਲੇ। ਓਦੋਂ ਹੋਰ ਸਭ ਸ਼ਹਿਰ ਦੁਰਾਨੀਆਂ ਤੇ ਸਿੰਘਾਂ ਨੇ ਮਾਰੋ ਮਾਰ ਕਰ ਕੇ ਥੋਥੇ ਕਰ ਘੱਤੇ ਸਨ। ਏਹੋ ਇੱਕ ਪਠਾਣਾਂ ਦੇ ਜ਼ੋਰ ਕਰ ਕੇ ਬਚਿਆ ਹੋਇਆ ਸੀ। ਏਸੇ ਕਰ ਕੇ ਬੜੇ ਬੜੇ ਧਨੀ ਲੋਗ ਲਾਹੌਰ ਆਦਿਕ ਸ਼ਹਿਰਾਂ ਦੇ ਰਹਿਣ ਵਾਲੇ, ਲੁੱਟੇ ਜਾਣ ਤੋਂ ਡਰਦੇ ਏਸ ਥਾਂ ਆ ਵਸੇ ਸਨ। ਜਿਸ ਵੇਲੇ ਸਿੰਘਾਂ ਨੇ ਮਾਰੋ ਮਾਰ ਕੀਤੀ ਤਾਂ ਗਿਰਦ ਨਿਵਾਹੀ ਦੇ ਲੁਟੇਰੇ ਲੋਗ ਪੀੜ੍ਹੀਆਂ ਦੀਆਂ ਰੋਟੀਆਂ ਲੈ ਗਏ।

ਨੂਰਜਹਾਂ ਜੋ ਜਹਾਂਗੀਰ ਦੇ ਸਮੇਂ ਕੁਲ ਬਾਦਸ਼ਾਹੀ ਦੀ ਮਾਲਕ ਸੀ, ਜਦ ਓਹ ਮਰ ਗਈ ਤਾਂ ਓਸ ਦਾ ਕਰੋੜਾਂ ਰੁਪਏ ਦਾ ਹੀਰਾ, ਮੋਤੀ, ਜ਼ੇਵਰ, ਸੋਨਾ, ਚਾਂਦੀ, ਦਿਲੇਰਾਮ ਦੀਵਾਨ ਦੇ ਪਾਸ ਰਿਹਾ, ਕਿਉਂਕਿ ਏਹ ਓਸ ਦਾ ਮਾਤਬਰ ਸੀ। ਇਸ ਮਾਰੋ ਮਾਰ ਵਿੱਚ ਸਰਦਾਰ ਜੱਸਾ ਸਿੰਘ ਦੇ ਹੱਥ ਸਭ ਕੁਛ ਆ ਗਿਆ। ਇਸੇ ਦਾ ਪੜਪੋਤ੍ਰਾ ਹਿਰਦਾ ਰਾਮ, ਲਾਹੌਰ ਵਿੱਚ ਰੋਜ਼ ਲੁੱਟ ਮਾਰ

---

*ਕਸੂਰ ਰਾਮਚੰਦ੍ਰ ਦੇ ਪੁੱਤ੍ਰ ਕੁਸੂ ਨੇ ਵਸਾਯਾ ਸੀ। ਬਹਲੋਲਸ਼ਾਹ ਲੋਦੀ ਨੇ ਕਸੂਰ ਦਿਪਾਲਪੁਰ ਚੂਹਣੀਆਂ ਚਾਰ ਲੱਖ ਦੇ ਏਹ ਪਰਗਣੇ ਪਠਾਣਾਂ ਨੂੰ ਜਗੀਰ ਦੇ ਕੇ ਏਥੇ ਵਸਾਯਾ। ਤਦ ਤੋਂ ਏਹ ਰਜਾਸਤ ਪਠਾਣਾਂ ਦੀ ਹੋ ਗਈ। ਮੁਗਲਾਂ ਦੀ ਬਾਦਸ਼ਾਹੀ ਵਿੱਚ ਬੜੇ ਬੜੇ ਕੰਮ ਏਨ੍ਹਾਂ ਪਠਾਣਾਂ ਦੇ ਰਹੇ। ਸ਼ਾਹਜਹਾਂ ਨੇ ਮੁਹੰਮਦ ਖਾਂ ਦੇ ਬੇਟੇ ਕੁਤਬਦੀਨ ਨੂੰ ਨਵਾਬੀ ਦਾ ਪਦ ਬਖ਼ਸ਼ਜਾ। ਏਸ ਨੇ ਸੈਂਕੜੇ ਪਿੰਡ ਬਦੋ ਬਦੀ ਮੁਸਲਮਾਨ ਕਰ ਕੱਢੇ। ਬੇਸ਼ੁਮਾਰ ਹਿੰਦੂ ਕਤਲ ਕੀਤੇ, ਕਰੋੜਾਂ ਰੁਪਏ ਲਏ। ਓਨਾਂ ਜ਼ੁਲਮਾਂ ਦਾ ਬਦਲਾ ਪਰਮੇਸ਼੍ਵਰ ਨੇ ਏਸ ਨੂੰ ਸਿੰਘਾਂ ਪਾਸੋਂ ਦਿਵਾਯਾ। ਕਈ ਵਾਰੀ ਏਸ ਸ਼ਹਿਰ ਦੀ ਲੁੱਟ ਕਤਲ ਹੋਈ ਓਦੋਂ ਦਾ ਹੀ ਹੁਣ ਤੱਕ ਥੇਹ ਹੋਇਆ ਪਿਆ ਹੈ। ਜਿਹੜਾ ਹੁਣ ਸ਼ਹਿਰ ਕਸੂਰ ਹੈ, ਏਹ ਓਸ ਸ਼ਹਿਰ ਦੇ ਪਾਸ ਇੱਕ ਨਿੱਕੀ ਜੇਹੀ ਵਸਤੀ ਸੀ। ਏਹ ਪਠਾਣ ਆਪਣੇ ੧੨ ਕਿਲ੍ਹੇ ਬਣਾ ਕੇ ਹਕੂਮਤ ਕਰਦੇ ਰਹੇ। ਏਸ ਸ਼ਹਿਰ ਦੇ ੧੨ ਕਿਲ੍ਹੇ ਏਹ ਸਨ:- ਕਿਲ੍ਹਾ ਪੁਰਾਣਾ ੧, ਕੋਟ ਗ਼ੁਲਾਮ ਮੁਹੱਯੁਦੀਨ ਦਾ ੨, ਮੁਰਾਦਖਾਂ ਦਾ ੩, ਕਤਲਗੜ੍ਹੀ ੪ ਏਸ ਗੜ੍ਹੀ ਵਿੱਚ ਹੁਸੈਨ ਖਾਂ ਨਵਾਬ ਨੂੰ ਤਿੰਨ ਹਜ਼ਾਰ ਪਠਾਣ ਸਮੇਤ ਸਿੰਘਾਂ ਨੇ ਕਤਲ ਕਰ ਕੇ ਹਿੰਦੂਆਂ ਦੀਆਂ ਔਰਤਾਂ ਓਨਾਂ ਦੇ ਵਾਰਸਾਂ ਨੂੰ ਦਿਵਾਈਆਂ ਸਨ, ਤਾਂ ਹੀ ਇਸ ਦਾ ਨਾਮ ਕਤਲਗੜ੍ਹੀ ਹੋਇਆ। ਕੋਟ ਅਜ਼ੀਮਖਾਂ ੫, ਬਦਰਦੀਨ ਖਾਂ ਦਾ ੬, ਉਸਮਾਨ ਖਾਂ ਦਾ ੭, ਰੁਕਨਦੀਨ ਖਾਂ ੮, ਫਤੇ ਖਾਂ ਦਾ ੯, ਹਲੀਮ ਖਾਂ ਅਜ਼ੀਮ ਖਾਂ ੧੦, ਪੀਰਾਂ ਵਾਲਾ ੧੧, ਹਸਨ ਖਾਂ ਦਾ ੧੨ ਏਹ ਬਾਰਾਂ ਕੋਟ ਆਸ ਪਾਸ ਦੇ ਮਸ਼ਹੂਰ ਹਨ।

ਰਹਿੰਦੀ ਦੇਖ ਕਰ ਮਾਲ ਅਸਬਾਬ ਲੈ ਕੇ ਕਸੂਰ ਵਿੱਚ ਆ ਵਸਿਆ ਸੀ। 'ਮੂਸਾ ਭੱਜਾ ਮੌਤ ਤੋਂ ਅੱਗੇ ਮੌਤ ਖੜ੍ਹੀ' ਸੋ ਹਿਰਦਾ ਰਾਮ ਨਾਲ ਓਹੋ ਹੋਈ।

ਸਿੰਘਾਂ ਨੇ ਹੁਸੈਨ ਖਾਂ ਨੂੰ ਸਣੇ ਸਹਾਇਕਾਂ ਦੇ ਕਤਲ ਕਰ ਕੇ ਸਭ ਔਰਤਾਂ (ਜੇਹੜੀਆਂ ਉਸ ਨੇ ਧੱਕੇ ਨਾਲ ਹਿੰਦੂਆਂ ਤੋਂ ਖੋਹ ਰੱਖੀਆਂ ਸਨ) ਓਨ੍ਹਾਂ ਦੇ ਵਾਰਸਾਂ ਨੂੰ ਦੇ ਦਿੱਤੀਆਂ ਤੇ ਸ਼ਹਿਰ ਨੂੰ ਚੰਗੀ ਤਰ੍ਹਾਂ ਸੋਧਦੇ ਹੋਏ ਅੰਮ੍ਰਿਤਸਰ ਆ ਵੜੇ। ਫਤੇ ਦੀ ਖ਼ੁਸ਼ੀ ਵਿੱਚ ਦਰਬਾਰ ਸਾਹਿਬ ਖਾਲਸੇ ਨੇ ਬਹੁਤ ਭੇਟਾ ਚੜ੍ਹਾਈ। ਕੜਾਹ ਪ੍ਰਸ਼ਾਦ ਦੀ ਦੇਗ ਵਰਤਾਈ ਤੇ ਆਨੰਦ ਮੇਲੇ ਹੁੰਦੇ ਰਹੇ।

## ੧੨੦. ਜ਼ਾਫਰ ਬੇਗ ਨੂੰ ਮਾਰ ਕੇ ਮੁਲਕ ਮੱਲਣਾ

ਕਸੂਰ ਵਿੱਚ ਚੰਗੇ ਹੱਥ ਦਿਖਾ ਕਰ ਸਿੰਘਾਂ ਦੀ ਤਾਕਤ ਬਹੁਤ ਵਧ ਗਈ। ਜਿਹੜੇ ਪਰਗਣੇ ਸੰ. ੧੮੧੬ ਬਿ. ਅਦੀਨਾਬੇਗ ਦੇ ਮਰੇ ਤੋਂ ਸਿੰਘਾਂ ਨੇ ਰੋਕੇ ਸਨ, ਤੇ ਉਹ ਦੁਰਾਨੀ ਅਹਿਮਦ ਸ਼ਾਹ ਆਏ ਤੋਂ ਫੇਰ ਅਦੀਨਾਬੇਗ ਦੇ ਬੇਟੇ ਜ਼ਾਫਰ ਬੇਗ ਦੇ ਕਬਜ਼ੇ ਵਿੱਚ ਚਲੇ ਗਏ ਸਨ, ਓਹੋ ਮੁੜ ਖਾਲਸੇ ਨੇ ਲੈਣੇ ਚਾਹੇ। ਤਦ ਜ਼ਾਫਰਬੇਗ ਆਪਣੇ ਦੀਵਾਨ ਬਿਸ੍ਵੰਭਰ ਮਲ ਦੇ ਬੇਟੇ ਸ਼ਿਵ ਦਿਆਲ ਨੂੰ ਨਾਲ ਲੈ ਕੇ ਵਟਾਲੇ ਪਾਸ ਸਾਉਣ ਸੰ. ੧੮੧੮ ਬਿ. ਨੂੰ ਜਾ ਲੜਿਆ, ਪਰ ਸਿੰਘਾਂ ਨੇ ਸ਼ਿਵ ਦਿਆਲ ਨੂੰ ਮਾਰ ਕੇ ਆਪੋ ਆਪਣੇ ਪਰਗਣੇ ਉੱਪਰ, ਜਿਸ ਤਰ੍ਹਾਂ ਪਹਿਲੇ ਮਲ ਲਏ ਸਨ, ਓਸ ਤਰ੍ਹਾਂ ਦਵਾਬੇ, ਮੀਹਣ, ਨੀਹਲ, ਨਜਾੜਕੀ ਆਦਿਕ ਦੇਸ਼ਾਂ ਵਿੱਚ ਦਖ਼ਲ ਕਰ ਲਿਆ।

## ੧੨੧. ਜੱਸਾ ਸਿੰਘ ਨੇ ਲਾਹੌਰ ਲੈਣਾ

ਦਵਾਬੇ ਦੇਸ ਨੂੰ ਹੱਥ ਹੇਠ ਕਰ ਕੇ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਲਾਹੌਰ ਦੇ ਗਿਰਦੇ ਜਾ ਹੋਇਆ ਤੇ ਬੜੇ ਬੜੇ ਜੰਗ ਜੁੱਧ ਨਾਲ ਸ਼ਹਿਰ ਤੋਂ ਬਾਹਰ ਦੀਆਂ ਬਸਤੀਆਂ ਉੱਤੇ ਕਬਜ਼ਾ ਕਰ ਕੇ, ਲਾਹੌਰੀ ਲੋਗਾਂ ਨਾਲ ਘੀ ਸ਼ੱਕਰ ਬਣ ਗਿਆ। ਓੜਕ ਤੀਜੇ ਨਵਰਾਤ੍ਰੇ ਅੱਸੂ ਸੰ. ੧੮੧੮ ਬਿ. ਨੂੰ ਲਾਹੌਰ ਵਿੱਚ ਜਾ ਵੜਿਆ। ਤਦ ਖ੍ਵਾਜਾ ਹਮੀਦ ਕਿਲ੍ਹੇ ਦੇ ਅੰਦਰ ਅਤੇ ਸਰਦਾਰ ਸਾਰੇ ਸ਼ਹਿਰ ਉੱਤੇ ਮਾਲਕ ਕਈ ਮਹੀਨੇ ਬਣੇ ਰਹੇ।

ਏਹ ਖ਼ਬਰ ਸੁਣ ਕੇ ਮੁਸਲਮਾਨ ਹਾਕਮ ਤਾਂ ਮੁਰਝਾ ਗਏ ਤੇ ਸਤਲੁਜੋਂ ਪਾਰ ਜੋ ਸਿੰਘ ਸਨ, ਓਨ੍ਹਾਂ ਨੇ ਖ਼ੁਸ਼ੀ ਹੋ ਕੇ ਸਰਹੰਦ ਨੂੰ ਜਾ ਘੇਰਿਆ। ਓਥੋਂ ਦੇ ਸੂਬੇ ਜੈਨ ਖਾਂ ਨੇ ਨਵਾਬ ਭੀਖਨ ਖਾਂ ਮਲੇਰਕੋਟੀਏ ਤੇ ਰਾਇਕੋਟੀਏ, ਮੋਰੰਡੇ ਵਾਲੇ ਆਦਿਕ ਆਪਣੇ ਤਾਬੇਦਾਰ ਕਈ ਰਈਸ ਬੁਲਾ ਲਏ, ਓਨ੍ਹਾਂ ਦੀ ਮਦਦ ਨਾਲ ਸ਼ਹਿਰ ਤਾਂ ਬਚਾਇਆ ਪਰ ਬਾਹਰ ਦੀਆਂ ਅਨੇਕ ਬਸਤੀਆਂ ਉੱਪਰ ਸਿੰਘਾਂ ਨੇ ਆਪਣਾ ਦਖ਼ਲ ਕਰ ਲਿਆ, ਬਲਕਿ ਸੂਬੇ ਨੂੰ ਮਦਦ ਦੇਣ ਬਦਲੇ ਮਲੇਰੀ ਤੇ ਰਾਇ ਕੋਟੀਏ ਦੇ ਇਲਾਕੇ ਵਿੱਚ ਵੀ ਚੰਗੀ ਸੋਧ ਕੀਤੀ।

## ੧੨੨. ਜੰਡਯਾਲੀਆਂ ਦੀ ਬੇਈਮਾਨੀ

ਏਸੇ ਸਮੇਂ ਸਿੰਘਾਂ ਨੇ ਜੰਡਜਾਲੇ ਨੂੰ (ਜੋ ਅੰਮ੍ਰਿਤਸਰ ਤੋਂ ੭ ਸੱਤ ਕੋਹ ਹੈ) ਮੋਰਚੇ ਜਾ ਲਾਏ। ਜੱਦਪਿ ਏਹ ਜੰਡਜਾਲੇ ਵਾਲੇ ਹਿੰਦਾਲੀਏ ਵੀ ਗੁਰੂ ਜੀ ਦੇ ਪੰਥ ਦੀ ਸ਼ਾਖ ਹੈ, ਪਰ ਏਸ ਗੱਦੀ ਦੇ ਮਹੰਤ ਬਿਧੀਚੰਦ ਨੇ ਡੂਮਣੀ ਜਾਤਿ ਦੀ ਬੇਸ੍ਵਾ ਘਰ ਪਾ ਲਈ ਸੀ। ਜੰਡਜਾਲੇ ਵਾਲੇ ਗੁਰੂ ਓਸੇ ਦੀ ਸੰਤਾਨ ਹਨ। ਜਦ ਬਿਧੀਚੰਦ ਨਾਲ ਸਿੱਖਾਂ ਨੇ ਵਰਤਣਾ ਛੱਡ ਦਿੱਤਾ ਤਾਂ ਓਸ ਨੇ ਆਪਣਾ ਕਲੰਕ ਢੱਕਣ ਵਾਸਤੇ ਜਨਮਸਾਖੀ ਵਿੱਚ ਲਿਖ ਦਿੱਤਾ ਕਿ ਗੁਰੂ ਨਾਨਕ ਜੀ ਨੇ ਮੰਜੋਤ ਨਾਮ ਰੰਘੜੀ ਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਕਾਜ਼ੀ ਦੀ ਬੇਟੀ ਕੌਲਾਂ ਆਪਣੇ ਘਰ ਵਸਾ ਲਈ ਸੀ। ਤਾਂ ਤੇ ਗੁਰੂ ਕੇ ਘਰ ਮੈਂ ਮੁਸਲਮਾਨੀ ਇਸਤ੍ਰੀ ਰੱਖਣੀ ਦੋਸ਼ ਨਹੀਂ, ਨਾਲੇ ਧਰਮ ਸ਼ਾਸਤ੍ਰ ਵਿੱਚ ਔਰਤ ਦੀ ਜਾਤਿ ਕੋਈ ਨਹੀਂ ਲਿਖੀ।

ਏਹੋ ਜੇਹੀਆਂ ਝੂਠ ਸੱਚ ਗੱਪਾਂ ਸੁਣ ਕੇ ਹੋਰ ਲੋਗ ਤਾਂ ਓਸ ਦੀ ਠੱਗੀ ਵਿੱਚ ਆ ਕੇ ਓਸ ਨਾਲ ਵਰਤਣ ਲੱਗ ਪਏ ਤੇ ਗੁਰੂ ਕੇ ਸਿੱਖਾਂ ਨੇ ਸਗੋਂ ਅਧਿਕ ਬੁਰਾ ਮੰਨਿਆ ਕਿਉਂ ਜੋ ਓਸ ਨੇ ਗੁਰੂਆਂ ਦੇ ਨਾਮ ਪਰ ਧੱਬਾ ਲਾਇਆ ਤੇ ਝੂਠ ਬੋਲਿਆ। ਏਸ ਗੱਲੋਂ ਐਡਾ ਵਿਰੋਧ ਵਧਿਆ ਕਿ ਸੈਂਕੜੇ

ਸਿੱਖ ਓਸ ਨੇ ਖਾਨ ਬਹਾਦਰ ਆਦਿਕ ਮੁਸਲਮਾਨ ਹਾਕਮਾਂ ਨੂੰ ਫੜਾ ਫੜਾ ਮਰਵਾਏ ਤੇ ਇਨਾਮ ਪਾਏ। ਫਿਰ ਤਾਂ ਦੋ ਲੱਖ ਰੁਪਏ ਆਮਦਨੀ ਦਾ ਪਰਗਣਾ ਜੰਡਜਾਲਾ, ਦੇਵੀਦਾਸਪੁਰ, ਕੋਟਲੀ ਆਦਿਕ ਲੈ ਕੇ ਪੰਜ ਸੌ ਅਸਵਾਰ ਨੌਕਰ ਰੱਖ ਲਿਆ। ਫੇਰ ਤਾਂ ਸਿੱਖਾਂ ਦੇ ਵਿਰੋਧੀ ਬਣ ਕੇ ਅਹਿਮਦ ਸ਼ਾਹ ਦੁਰਾਨੀ ਦੇ ਮਿੱਤ੍ਰ ਬਣੇ ਰਹੇ। ਏਸੇ ਕਾਰਣ ਸਿੰਘਾਂ ਨੇ ਜੰਡਜਾਲੇ ਨੂੰ ਜਾ ਘੇਰਿਆ। ਦੋ ਮਹੀਨੇ ਲੜਾਈ ਲੱਗੀ ਰਹੀ। ਮਹੰਤ ਸਰਣਦਾਸ ਨੇ ਕਸੂਰ, ਲਾਹੌਰ, ਸਰਹੰਦ ਦੀ ਦੁਰਦਸ਼ਾ ਤੇ ਸਿੰਘਾਂ ਦਾ ਸ਼ੋਰ ਸ਼ਰਾਬਾ ਲਿਖ ਕੇ ਸਾਨ੍ਹਣੀ ਸਵਾਰ ਦੇ ਹੱਥ ਕਾਬਲ ਨੂੰ ਭੇਜ ਦਿੱਤਾ ਕਿ ਅਸੀਂ ਤੇਰੇ ਬਣੇ ਹਾਂ, ਤਾਂ ਹੀ ਮਾਰੀਦੇ ਹਾਂ, ਹੁਣ ਤੈਨੂੰ ਹੀ ਲਾਜ ਹੈ।

## ੧੨੩. ਅਹਿਮਦ ਸ਼ਾਹ ਦਾ ਅੱਠਵਾਂ ਹਮਲਾ ਸੰ. ੧੮੧੯ ਬਿ. ਵਿੱਚ

ਅਹਿਮਦ ਸ਼ਾਹ ਤਾਂ ਪਹਿਲੇ ਹੀ ਪੰਜਾਬੀ ਹਾਕਮਾਂ ਦੇ ਲਿਖੇ ਤੋਂ ਸਿੰਘਾਂ ਦੇ ਗਦਰ ਦਾ ਹਾਲ ਸੁਣ ਕੇ ਲੋਹਾ ਲਾਖਾ ਹੋ ਰਿਹਾ ਸੀ। ਜੰਡਜਾਲੀਆਂ ਦੀ ਅਰਜ਼ੀ ਨੇ ਐਸਾ ਭੜਕਾਇਆ ਕਿ ਇੱਕ ਲੱਖ ਅਸਵਾਰ ਨਾਲ ਲੈ ਕੇ ਅੱਗ ਦਾ ਵਾਉ ਵਰੋਲਾ ਬਣ ਕੇ ਚੜ੍ਹ ਆਇਆ।

## ੧੨੪. ਵੱਡਾ ਘੱਲੂਘਾਰਾ ਤੇ ਕੁਤਬਾ ਬਾਮਨੀ ਦਾ ਜੰਗ

ਸਿੰਘ ਤਾਂ ਓਸ ਦੀ ਅਵਾਈ ਸੁਣ ਕੇ ਹਵਾਈ ਹੋ ਗਏ। ਸਤਲੁਜੋਂ ਪਾਰ ਓਨ੍ਹਾਂ ਜੱਥਿਆਂ ਨਾਲ ਜਾ ਰਲੇ, ਜੇੜ੍ਹੇ ਰਾਇਕੋਟ, ਜਗਰਾਵਾਂ, ਪਾਇਲ, ਮਲੇਰਕੋਟਲੇ ਤੇ ਸਰਹੰਦ ਦੇ ਇਲਾਕੇ ਵਿੱਚ ਮਾਰੋ ਮਾਰ ਦਾ ਬੁਕਾਰਾ ਕਰਦੇ ਹੋਏ ਸੂਬੇਦਾਰ ਜੈਨ ਖਾਨ ਨਾਲ ਲੜ ਰਹੇ ਸਨ। ਬਾਦਸ਼ਾਹ ਦਾ ਆਵਣਾ ਸੁਣ ਕੇ ਨਵਾਬ ਭੀਖਨ ਖਾਂ ਮਲੇਰੀ ਨੇ ਹੈਬਤ ਪੁਰ ਪੱਟੀ ਦੇ ਮੁਕਾਮ, ਬਾਦਸ਼ਾਹ ਪਾਸ ਪਹੁੰਚ ਕੇ ਸਿੰਘਾਂ ਉੱਤੇ ਐਸੇ ਝੂਠੇ ਸੱਚੇ ਤੂਫਾਨ ਤੋਲੇ, ਜਿਨ੍ਹਾਂ ਤੋਂ ਬਾਦਸ਼ਾਹ ਨੂੰ ਜ਼ੁਲਮ ਦੀ ਅੱਗ ਦਾ ਚੋਲਾ ਪਹਿਰਨਾ ਪਿਆ। ਇੱਕ ਦਸਤਾ ਕਜ਼ਲਬਾਸ਼ਾਂ ਦਾ ਭੀਖਨ ਖਾਂ ਦੇ ਨਾਲ ਤੋਰ ਕੇ ਹੁਕਮ ਦਿੱਤਾ, ਤੁਸੀਂ ਸਿੰਘਾਂ ਨੂੰ ਮੇਰੇ ਆਉਂਦੇ ਤੱਕ ਘੇਰੀ ਰੱਖੋ। ਉਨ੍ਹਾਂ ਨੇ ਏਹੋ ਕੰਮ ਕੀਤਾ। ਰਾਇਪੁਰ, ਗੁਜਰਵਾਲ ਦੇ ਗਿਰਦੇ ਛੇੜ ਛਾੜ ਕਰ ਕੇ ਦੋ ਦਿਨ ਸਿੰਘਾਂ ਨੂੰ ਓਸ ਥਾਂ ਰੋਕ ਰੱਖਿਆ। ਤੀਜੇ ਦਿਨ ਸੂਰਜ ਚੜ੍ਹਨ ਤੋਂ ਪਹਿਲੋਂ ਦੁਰਾਨੀ ਸ਼ਾਹ ਜਾ ਢੁਕਿਆ। ਦੁਰਾਨੀਆਂ ਦੀ ਲਾਲ ਬਰਦੀ ਦੂਰੋਂ ਦੇਖ ਕੇ ਸਿੰਘਾਂ ਨੇ ਜਾਣਿਆਂ ਕਿ ਵੈਸਾਖ ਮਹੀਨੇ ਦੇ ਕੇਸੂ ਤੇ ਕਰੀਰ ਫੁਲੇ ਹੋਏ ਦਿਸਦੇ ਹਨ। ਫੇਰ ਤਾਂ ਓਹੋ ਕਰੀਰ ਕੇਹਰ ਬਣ ਗਏ। ਦੁਰਾਨੀ ਦੁਸ਼ਮਣ ਭੱਤੇਹਾਰ ਆ ਪਹੁੰਚੇ। ਸਿੰਘਾਂ ਨੇ ਤਾਂ ਅਜੇ ਸ਼ਸਤ੍ਰ ਬੱਸਤ੍ਰ ਬੀ ਨਹੀਂ ਸਾਜੇ ਸਨ ਤਾਂ ਹੀ ਖ਼ਬਰ ਹੋਈ ਜਦੋਂ ਓਧਰੋਂ ਤੀਰਾਂ ਤੁਫੰਗਾਂ ਦੇ ਰਾਬੇ ਛੁਟਣ ਲੱਗ ਪਏ। ਫੇਰ ਤਾਂ ਛੇਤੀ ਛੇਤੀ ਤਿਆਰ ਹੋ ਕੇ ਸਰਦਾਰ ਆਪੋ ਆਪਣੇ ਜੱਥੇ ਲੈ ਕੇ ਛਿਛੂਰਿਆਂ ਦੀ ਆੜ ਤੋਂ ਅੱਗੇ ਜਾ ਖੜੇ ਹੋਏ। ਆਪ ਤਾਂ ਜੰਗ ਕਰਨ ਲੱਗੇ ਅਤੇ ਭਾਰ ਬਰਦਾਰੀ ਸਮੇਤ ਵਹੀਰ ਨੂੰ ਮਾਲਵੇ ਦੀ ਤਰਫ ਤੋਰਿਆ। ਦੂਰੋਂ ਦੂਰੋਂ ਦੋਹੀਂ ਪਾਸੀਂ ਰਾਮ ਜੰਗੇ ਦਗ ਰਹੇ ਸਨ। ਕੋਈ ਕਿਸੇ ਉੱਤੇ ਹੱਲਾ ਨਾ ਕਰ ਸਕੇ। ਸਿੰਘ ਕਦਮ ਕਦਮ ਆਪਣੇ ਵਹੀਰ ਦੀ ਰੱਖਿਆ ਵਾਸਤੇ ਓਧਰੇ ਵਧ ਰਹੇ ਸਨ। ਏਤਨੇ ਨੂੰ ਇੱਕ ਤਰਫੋਂ ਸਰਹੰਦ ਦਾ ਸੂਬਾ ਜੈਨ ਖਾਂ, ਦੂਜੇ ਪਾਸਿਉਂ ਮਲੇਰਕੋਟਲੇ ਵਾਲੇ ਨਵਾਬ ਤੇ ਰਾਇਕੋਟੀਆ ਦੀਵਾਨ ਲੱਛਮੀ ਸਹਾਇ ਆਪਣੀ ਆਪਣੀ ਫੌਜ ਤੇ ਬੇਸ਼ੁਮਾਰ ਦੇਸੀ ਮੁਸਲਮਾਨਾਂ ਨੂੰ ਲੈ ਕੇ ਆ ਢੁਕੇ। ਚੁਫੇਰਿਓਂ ਤੀਰ ਗੋਲੀ ਦੀ ਵਰਖਾ ਸਿੰਘਾਂ ਉੱਪਰ ਹੋਣ ਲੱਗੀ। ਸਿੰਘਾਂ ਨੇ ਕੁੜੱਕੀ ਵਿੱਚ ਜਾਨ ਆਈ ਸਮਝ ਕੇ ਸ਼ਹੀਦ ਹੋਣਾ ਥਾਪ ਲਿਆ। ਜਦਪਿ ਤਦੋਂ ਸਿੰਘ ਤੀਹ ਹਜ਼ਾਰ ਤੇ ਮੁਸਲਮਾਨ ਦੋ ਲੱਖ ਦੇ ਲਗਭਗ ਸੀ, ਪਰ ਤਲਵਾਰਾਂ ਖਿੱਚ ਕਰ ਤੇ 'ਅਕਾਲ' 'ਅਕਾਲ' ਗਜਾ ਕਰ ਜਿਧਰ ਪੈਣ, ਓਧਰੇ ਛੀੜ ਕਰ ਕੱਢਣ।

ਸਰਦਾਰ ਜੱਸਾ ਸਿੰਘ, ਦੋਵੇਂ ਬਘੇਲ ਸਿੰਘ, ਕਰੋੜਾ ਸਿੰਘ, ਨਵਾਬ ਕਪੂਰ ਸਿੰਘ, ਸ਼ਹੀਦ ਨੱਥਾ ਸਿੰਘ, ਪ੍ਰੇਮ ਸਿੰਘ, ਕਰਮ ਸਿੰਘ, ਸੁਧਾ ਸਿੰਘ, ਸਰਦਾਰ ਨਕੱਈ, ਘਨੱਈਏ, ਸ਼ੁਕ੍ਰਚੱਕੀਏ, ਡੱਲੇਵਾਲੀਏ, ਨਿਸ਼ਾਨਾਂ ਵਾਲੀਏ ਆਪਣੇ ਆਪਣੇ ਜੱਥਿਆਂ ਨੂੰ ਹੱਲਾ ਸ਼ੇਰੀ, ਸ਼ਾਬਾਸ਼ ਦਿੰਦੇ ਹੋਏ ਏਧਰ ਓਧਰ ਘੋੜੇ ਦੌੜਾ ਦੌੜਾ ਕਰ ਬੜੇ ਹੌਸਲੇ ਨਾਲ ਲੜਾਉਂਦੇ ਰਹੇ। ਇਸੇ ਤਰ੍ਹਾਂ ਜਦ

ਕੁਤਬਾ ਬਾਮਣੀ ਪਿੰਡ ਲੰਘ ਚਲੇ ਤਾਂ ਅਹਿਮਦ ਸ਼ਾਹ ਨੂੰ ਛਲ ਕਰਨ ਦਾ ਡੈਣ ਵਾਲਾ ਝੱਸ ਆ ਪਿਆ। ਧੋਖਾ ਦੇ ਕੇ ਸਿੰਘਾਂ ਦੇ ਵਹੀਰ ਉੱਤੇ ਜਾ ਟੁੱਟਾ। ਬੇਸ਼ੁਮਾਰ ਸਿੰਘ ਕਤਲ ਕਰ ਕੱਢੇ। ਸਰਦਾਰਾਂ ਨੂੰ ਖ਼ਬਰ ਹੋਈ ਤਾਂ ਤਲਵਾਰਾਂ ਖਿਚ ਕੇ, ਘੋੜੇ ਦੌੜਾ ਕਰ ਦੁਰਾਨੀਆਂ ਵਿੱਚ ਜਾ ਵੜੇ। ਬੜੀ ਭਾਰੀ ਕੱਟ ਵੱਢ ਕੀਤੀ। ਸਰਦਾਰ ਜੱਸਾ ਸਿੰਘ ਆਹਲੂਵਾਲੀਏ ਤੇ ਸਰਦਾਰ ਚੜ੍ਹਤ ਸਿੰਘ ਨੇ ਚਾਰ ਹਜ਼ਾਰ ਸੂਰਬੀਰ ਨੂੰ ਲੈ ਕੇ ਤਿੰਨ ਵਾਰੀ ਖ਼ਾਸ ਅਹਿਮਦ ਸ਼ਾਹ ਨਾਲ ਜੂਝਣ ਲਈ ਦੁਰਾਨੀਆਂ ਦੀ ਸੈਨਾ ਗਾਹੀ। ਦੋ ਵਾਰੀ ਤਾਂ ਸ਼ਾਹ ਤੱਕ ਨਾ ਪਹੁੰਚੇ। ਤੀਜੀ ਵਾਰੀ ਸ਼ਾਹ ਦੇ ਨਜ਼ਦੀਕ ਜਾ ਕੇ ਸਰਦਾਰ ਜੱਸਾ ਸਿੰਘ ਗੱਜ ਕੇ ਬੋਲਿਆ ਕਿ ਅਹਿਮਦ ਸ਼ਾਹ! ਜੇ ਤੂੰ ਮਰਦ ਹੈਂ ਤਾਂ ਜਿਸ ਤਰ੍ਹਾਂ ਲੜਨਾ ਚਾਹੇਂ ਲੜ। ਮੇਰਾ ਤੇਰਾ ਦੋਹਾਂ ਦਾ ਜੰਗ ਹੋਵੇ ਤੇ ਖਲਕਤ ਦੇਖੇ। ਸਿੰਘ ਨੇ ਬਥੇਰਾ ਵੰਗਾਰਜਾ ਪਰ ਅਬਦਾਲੀ ਨੂੰ ਹੌਸਲਾ ਨਾ ਹੋਇਆ। ਟਲ ਹੀ ਗਿਆ।

ਏਹ ਬਹਾਦਰੀ ਤੇ ਹੌਸਲਾ ਦੇਖ ਕੇ ਬਾਦਸ਼ਾਹ ਨੇ ਸਿੰਘਾਂ ਦੀ ਬਹੁਤ ਤਾਰੀਫ਼ ਕੀਤੀ। ਓੜਕ ਸਿੰਘ ਆਪਣੇ ਵਹੀਰ ਨੂੰ ਵਿਚਕਾਰ ਲੈ ਕੇ ਕਿਲ੍ਹਾ ਬੰਨ੍ਹ ਤੁਰੇ, ਨਾਲੇ ਲੜਦੇ ਗਏ। ਜਿਧਰ ਵੈਰੀ ਜ਼ੋਰ ਪਾਉਂਦੇ ਓਧਰ ਸਰਦਾਰ ਘੋੜੇ ਦੌੜਾ ਕਰ ਜਾ ਅੜਦੇ। ਬੜੇ ਧਰਮ ਤੇ ਹੌਂਸਲੇ ਦੀਆਂ ਬਾਤਾਂ ਸਿੰਘਾਂ ਨੂੰ ਸੁਣਾਇ ਸੁਣਾਇ ਲੜਾਉਂਦੇ ਹੋਏ ਜਦ ਹਠੂਰ ਪਿੰਡ ਦੇ ਨੇੜੇ ਢੁਕੇ, ਤੇ ਦੁਪਹਿਰ ਢਲੀ ਨੂੰ ਜਦ ਪਾਣੀ ਦੀ ਡਾਢੀ ਲੋੜ ਪਈ ਤਾਂ ਮਲਵਈ ਸਿੰਘ ਆ ਪੁੱਜੇ। ਓਹ ਸੁੰਦਰ ਜਲ ਦੀ ਭਰੀ ਹੋਈ ਢਾਬ ਉੱਤੇ ਲੈ ਗਏ। ਪਠਾਣਾਂ ਨੇ ਸਿੰਘਾਂ ਤੋਂ ਪਾਣੀ ਲੈਣ ਵਾਸਤੇ ਬਹੁਤ ਹੱਲੇ ਕੀਤੇ, ਪਰ ਸਿੰਘ ਜਲ ਛੱਕ ਛੱਕ ਕੇ ਐਸੇ ਤਕੜੇ ਹੋਏ ਜੋ ਉਨ੍ਹਾਂ ਨੂੰ ਜਲ ਤੱਕ ਨਾ ਆਵਣ ਦਿੱਤਾ।

ਇੱਕ ਤਾਂ ਜੰਗ ਦੇ ਫ਼ਿਕਰ ਵਿੱਚ ਦੌੜੀ ਦੌੜੀ, ਦੂਜੇ ਗਰਦ ਤੇ ਤੀਜੇ ਵੈਸਾਖ ਦੀ ਧੁੱਪ ਗਰਮੀ ਦੇ ਮਾਰੇ ਪਠਾਣ ਤੇ ਓਨ੍ਹਾਂ ਦੇ ਘੋੜੇ ਪਾਣੀ ਤੋਂ ਬਿਨਾਂ ਜਦ ਮੌਤ ਦਾ ਗ੍ਰਾਸ ਹੋਣ ਲੱਗੇ, ਤਦ ਬਾਦਸ਼ਾਹ ਨੇ ਫੌਜ ਪਿੱਛੇ ਹਟਾ ਲਈ। ਏਧਰ ਸਿੰਘ ਭਦੌੜ, ਢੁਬਾਲੀ, ਦਰਾਜ, ਤੱਪਾ, ਫੂਲ, ਮਰ੍ਹਾਜ ਆਦਿਕ ਪਿੰਡਾਂ ਦੀ ਤਰਫ ਨੂੰ ਨਿੱਕਲ ਗਏ। ਮਲਵਈ ਸਿੱਖਾਂ ਨੇ ਬਹੁਤ ਖਾਤਰ ਟਹਿਲ ਕੀਤੀ। ਏਧਰ ਅੱਠ ਦੱਸ ਕੋਹ ਵਿੱਚ ਜੋ ਲੋਥਾਂ ਦੇ ਸਥਾਰ ਪਏ ਸੀ। ਬਾਦਸ਼ਾਹ ਨੇ ਓਨ੍ਹਾਂ ਵਿੱਚੋਂ ਸਭਨਾਂ ਸਿੰਘਾਂ ਦੇ ਸਿਰ ਕਟਵਾ ਕੇ ਲਾਹੌਰ ਲੈ ਜਾਣ ਲਈ ਗੱਡੇ ਭਰ ਲਏ ਤੇ ਲਾਹੌਰ ਦਿੱਲੀ ਦਰਵਾਜ਼ੇ ਤੋਂ ਬਾਹਰ ਓਨ੍ਹਾਂ ਸਿਰਾਂ ਦਾ ਇੱਕ ਮੁਨਾਰਾ ਚਿਣ ਦਿੱਤਾ। ਏਸ ਜੰਗ ਵਿੱਚ ਤੇਰਾਂ ਹਜ਼ਾਰ ਸਿੰਘ ਤੇ ਕੁਛ ਹਿੰਦੂ ਬਾਕੀ ਮੁਸਲਮਾਨ ਸਭ ਤੀਸ ਹਜ਼ਾਰ ਆਦਮੀ ਸ਼ਹੀਦ ਹੋਇਆ। ਤਾਂ ਹੀ ਏਸ ਜੰਗ ਦਾ ਨਾਮ ਵੱਡਾ ਘੱਲੂਘਾਰਾ ਹੈ।

## ੧੨੫. ਦਰਬਾਰ ਸਾਹਿਬ ਨੂੰ ਬਾਰੂਦ ਧਰ ਕੇ ਉਡਾਣਾ

ਏਥੋਂ ਮੁੜ ਕੇ ਬਾਦਸ਼ਾਹ ਅੰਮ੍ਰਿਤਸਰ ਪਹੁੰਚਿਆ। ਜੇਠ ਸੰ. ੧੮੧੯ ਬਿ. ਵਿੱਚ ਦਰਬਾਰ ਸਾਹਿਬ ਨੂੰ ਬਾਰੂਦ ਧਰ ਕੇ ਉਡਵਾ ਦਿੱਤਾ। ਤੇਜ਼ੀ ਨਾਲ ਇੱਟਾਂ ਉਡ ਕੇ ਚਾਰ ਚਾਰ ਕੋਹ ਤੱਕ ਗਈਆਂ। ਬਾਦਸ਼ਾਹ ਦਾ ਲਸ਼ਕਰ ਜੋ ਚਾਰੋਂ ਤਰਫ ਕੋਹਾਂ ਵਿੱਚ ਉੱਤਰਿਆ ਹੋਇਆ ਸੀ। ਓਸ ਵਿੱਚੋਂ ਸੈਂਕੜੇ ਲੋਗ ਇੱਟਾਂ ਨਾਲ ਜ਼ਖ਼ਮੀ ਹੋਏ ਤੇ ਇੱਕ ਇੱਟ ਖ਼ਾਸ ਅਹਿਮਦ ਸ਼ਾਹ ਦੇ ਨੱਕ ਉੱਤੇ ਜਾ ਵੱਜੀ, ਜਿਸ ਦੀ ਸੱਟ ਨਾਲ ਸ਼ਾਹ ਨੂੰ ਨਾਸੂਰ ਦੀ ਬੀਮਾਰੀ ਹੋ ਗਈ ਤੇ ਐਸੀ ਚੰਮੜੀ ਜੋ ਜਾਨ ਹੀ ਲੈ ਗਈ। ਏਸ ਗੱਲੋਂ ਬਾਦਸ਼ਾਹ ਗੱਚ ਖਾ ਕੇ ਤਾਲਾਬ ਅੰਮ੍ਰਿਤਸਰ ਨੂੰ ਮਿੱਟੀ ਨਾਲ ਭਰਵਾ ਕਰ ਖੇਤੀ ਬੀਜਣ ਦਾ ਹੁਕਮ ਦੇ ਗਿਆ। ਸੋ ਜਹਾਨ ਖਾਨ ਨੇ ਓਥੇ ਉੱਤਰ ਕੇ ਗਿਰਦ ਨਿਵਾਹੀ ਦੇ ਪਿੰਡਾਂ ਤੋਂ ਦੋ ਮਹੀਨੇ ਵਿੱਚ ਸਭ ਕੰਮ ਕਰਵਾ ਕੱਢਿਆ।

## ੧੨੬. ਕਸ਼ਮੀਰ ਦੁਰਾਨੀ ਨੇ ਲੈਣਾ

ਬਾਦਸ਼ਾਹ ਨੇ ਲਾਹੌਰ ਜਾਣ ਸਾਰ ਮਾਲੂਮ ਕੀਤਾ ਕਿ ਕਸ਼ਮੀਰ ਦਾ ਹਾਕਮ ਜੀਵਣ ਮੱਲ ਆਕੀ ਹੈ। ਸੋ ਤੁਰੰਤ ਨੂਰਦੀਨ ਅਮੀਰ ਨੂੰ ਫੌਜ ਦੇ ਕੇ ਚੜ੍ਹਾ ਦਿੱਤਾ। ਉਸ ਨੇ ਰਾਜਾ ਰਣਜੀਤ ਦੇਉ; ਜੋ ਜੀਉਣ ਮੱਲ ਦਾ ਸਾਥੀ ਸੀ, ਸ਼ਾਹ ਕਾਬੁਲ ਦੀ ਤਾਬੇਦਾਰੀ ਮਨਾ ਕੇ ਕਸ਼ਮੀਰ ਵਿੱਚ ਜੀਉਣ ਮੱਲ ਨੂੰ ਜਾ ਘੇਰਿਆ। ਪਹਿਲੀ ਲੜਾਈ ਵਿੱਚ ਹੀ ਉਸ ਦੀ ਮੁਸਲਮਾਨੀ ਫੌਜ ਨੇ ਨੂਰਦੀਨ

ਨਾਲ ਮਿਲ ਕੇ ਜੀਉਣ ਮੱਲ ਨੂੰ ਫੜਾ ਦਿੱਤਾ। ਓਹ ਕੈਦ ਹੋ ਕੇ ਬਾਦਸ਼ਾਹ ਪਾਸ ਆਇਆ ਤਾਂ ਕਤਲ ਕੀਤਾ ਗਿਆ। ਸ਼ਾਹ ਨੇ ਸਰਬੁਲੰਦ ਖਾਂ ਨੂੰ ਸੂਬਾ ਕਸ਼ਮੀਰ ਬਣਾ ਕਰ ਨੂਰਦੀਨ ਨੂੰ ਬੁਲਾ ਲਿਆ।

ਏਧਰ ਲਾਹੌਰ ਵਿੱਚ ਦਸ ਹਜ਼ਾਰ ਫੌਜ ਸਮੇਤ ਕਾਬਲੀ ਮਲ ਦੀਵਾਨ ਨੇ ਖ੍ਵਾਜੇ ਹਮੀਦ ਨੂੰ ਛੱਡ ਕੇ ਆਪ ਕਾਬਲ ਨੂੰ ਚਲਾ ਗਿਆ।

## ੧੨੭. ਸ਼ਾਹ ਗਏ ਪਿੱਛੇ ਹਿੰਦੂਆਂ ਪਰ ਜ਼ੁਲਮ

ਜਦ ਸਿੰਘਾਂ ਦਾ (ਘੱਲੂਘਾਰਾ) ਏਹ ਹਾਲ ਕਰ ਕੇ ਬਾਦਸ਼ਾਹ ਲਾਹੌਰ ਨੂੰ ਮੁੜਿਆ ਸੀ ਤਾਂ ਦੇਸੀ ਮੁਸਲਮਾਨ ਐਸੇ ਭੂਏ ਹੋਏ, ਜੋ ਹਿੰਦੂਆਂ ਨੂੰ ਮਲੋ ਮਲੀ ਮੁਸਲਮਾਨ ਕਰਨ ਲੱਗ ਪਏ। ਸ਼ੇਖ ਫਤੇ ਮੁਹੰਮਦ ਖਾਂ ਤੇ ਮਹੰਮਦ ਸ਼ਾਹ ਕੋਟ ਕਛੂਏ ਦੇ ਨਵਾਬਾਂ ਨੇ ਨਾਮੀ ਨਾਮੀ ਤਿੰਨ ਸੌ ਹਿੰਦੂ ਆਪਣੀ ਰਿਆਸਤ ਵਿੱਚੋਂ ਫੜ ਮੰਗਾਏ। ਦੋ ਸੌ ਨੂੰ ਤਾਂ ਧਿੰਗੋ ਜ਼ੋਰੀ ਮੁਸਲਮਾਨ ਬਣਾ ਲਿਆ ਤੇ ਇੱਕ ਸੌ ਜਿਸ ਨੇ ਧਰਮ ਨਾ ਛੱਡਿਆ ਸੋ ਕਤਲ ਕਰ ਕੱਢਿਆ।

## ੧੨੮. ਸਿੰਘਾਂ ਨੇ ਨਵਾਬਾਂ ਤੋਂ ਬਦਲੇ ਲੈਣੇ

ਓਧਰ ਜਦ ਖਾਲਸੇ ਨੇ ਜ਼ਖ਼ਮਾਂ ਤੋਂ ਰਾਜ਼ੀ ਹੋ ਕੇ ਇਸ਼ਨਾਨ ਕੀਤੇ ਅਤੇ ਆਪੋ ਆਪਣੇ ਸਰਦਾਰਾਂ ਜੱਥੇਦਾਰਾਂ ਪਾਸ 'ਕੱਠੇ ਹੋ ਕੇ ਅੰਮ੍ਰਿਤਸਰ ਦੀ ਬਿਅਦਬੀ ਦਾ ਹਾਲ ਤੇ ਹਿੰਦੂਆਂ ਪਰ ਜ਼ੁਲਮ ਦਾ ਵਰਤਾਉ ਸੁਣਿਆ, ਤਾਂ ਧਰਮ ਬਦਲੇ ਸ਼ਹੀਦ ਹੋਣਾ ਥਾਪ ਕੇ ਸ਼ਮਸ਼ੇਰਾਂ ਖਿੱਚ ਕੇ, ਪਹਿਲੇ ਤਾਂ ਭੀਖਨ ਖਾਂ ਮਲੇਰਕੋਟਲੇ ਵਾਲੇ ਦੀ ਛੇਰ ਕੱਢੀ ਤੇ ਓਸ ਤੋਂ ਨਜ਼ਰਾਨਾ ਲੈ ਕੇ ਨੱਕ ਨਾਲ ਲਕੀਰਾਂ ਕਢਵਾਈਆਂ। ਫੇਰ ਦੀਵਾਨ ਲੱਛਮੀ ਸਹਾਇ ਨੂੰ ਤੇ ਰਾਇ ਅਲਿਯਾਸ ਦੇ ਮੁਸਾਹਿਬ ਮੌਲਵੀ ਰਹਿਮਤੁੱਲਾ ਆਦਿਕ ਨੂੰ (ਜਿਨ੍ਹਾਂ ਨੇ ਸਿੰਘਾਂ ਤੇ ਹਿੰਦੂਆਂ ਪਰ ਵਧੀਕੀਆਂ ਕੀਤੀਆਂ ਸਨ) ਗਰਾਵਾਂ ਵਿੱਚ ਜਾ ਘੇਰਿਆ। ਜੱਦਪਿ ਸ਼ਹਿਰ ਦੇ ਵੱਡੇ ਵੱਡੇ ਚੌਧਰੀਆਂ ਦੀ ਵੀ ਸੋਧ ਕੀਤੀ, ਪਰ ਓਨ੍ਹਾਂ ਦੀ ਤਾਂ ਬੁਰੀ ਦਸ਼ਾ ਕਰ ਕੇ ਜਾਨ ਕੱਢੀ। ਏਸੇ ਤਰ੍ਹਾਂ ਜਿਨ੍ਹਾਂ ਮੁਸਲਮਾਨਾਂ ਨੇ ਬੁਰਾਈਆਂ ਕੀਤੀਆਂ ਸਨ, ਉਨ੍ਹਾਂ ਨੂੰ ਉਨ੍ਹਾਂ ਦੇ ਕਰਮਾਂ ਦਾ ਫ਼ਲ ਦਿੰਦੇ ਹੋਏ ਕੋਟ ਕਛੂਏ, ਪਰਗਣੇ ਅੰਬਾਲੇ ਵਿੱਚ ਜਾ ਪਹੁੰਚੇ। ਨਵਾਬ ਫਤੇ ਮੁਹੰਮਦ ਖਾਂ ਤੇ ਮੁਹੰਮਦ ਸ਼ਾਹ ਦੀ ਤਾਂ ਬੋਟੀ ਬੋਟੀ ਚੀਲਾਂ ਕਾਵਾਂ ਨੂੰ ਵੰਡ ਛੱਡੀ। ਉਨ੍ਹਾਂ ਦੇ ਸਾਥੀਆਂ ਨੂੰ ਵੀ ਤੇਗ ਦੀ ਭੇਟਾ ਕੀਤਾ।

ਇਨ੍ਹਾਂ ਦੇ ਵੱਡੇ ਨਵਾਬ ਸਾਦਕ ਸ਼ਾਹ ਨੂੰ ਬੰਦੇ ਬਹਾਦਰ ਨੇ ਓਸ ਦੇ ਜ਼ੁਲਮ ਦਾ ਫ਼ਲ ਸੰ. ੧੭੭੨ ਬਿ. ਵਿੱਚ ਏਸ ਤਰ੍ਹਾਂ ਛਕਾਯਾ ਸੀ, ਕਿ ਉਸ ਨੂੰ ਸਾਥੀਆਂ ਸਮੇਤ ਫੂਸ ਵਿੱਚ ਲਪੇਟ ਕੇ ਤੇਲ ਨਾਲ ਤਰ ਕੀਤਾ, ਤੇ ਅੱਗ ਲਗਾ ਕਰ ਮੈਦਾਨ ਵਿੱਚ ਛੱਡ ਦਿੱਤਾ ਸੀ। ਓਹ ਸਾਰੇ ਹੀ ਬਥੇਰਾ ਟੱਪੇ ਨਸੇ, ਪਰ ਓੜਕ ਚੰਡੀ ਦਾ ਗਰਾਸ ਹੋਏ। ਫੇਰ ਬੋਹ, ਬੁਬਯਾਲ, ਨਾਉਣੀ, ਧੀਣ, ਮੁਲਾਣੇ, ਸਾਢੌਰੇ, ਬੂੜੀਏ ਆਦਿਕ ਦੇ ਮੁਸਲਮਾਨਾਂ ਦੀ ਦੁਰਦਸ਼ਾ ਕਰ ਕੇ, ਮਾਰੋ ਮਾਰ ਕਰਦੇ ਹੋਏ ਸਹਾਰਨਪੁਰ ਜਾ ਵੜੇ। ਓਥੋਂ ਦੇ ਨਵਾਬ ਰਹਿਮਤੁਲਾ ਖਾਂ ਆਦਿਕਾਂ ਨੂੰ ਸਾਰ ਦੇ ਚਣੇ ਚਬਾ ਕੇ, ਸ਼ਹਿਰ ਨੂੰ ਖੂਬ ਸੋਧਿਆ ਤੇ ਗੰਗਾ ਜੀ ਨੂੰ ਸੇਧ ਧਰ ਲਈ। ਰਸਤੇ ਦੇ ਨਗਰਾਂ ਨੂੰ ਸੋਧਦੇ ਹੋਏ ਜਦ ਅੰਬਾਲੇ ਗਏ ਤਾਂ ਏਥੋਂ ਦੇ ਗੁਸਾਈ ਫ਼ਕੀਰਾਂ ਨੇ ਬਾਦਸ਼ਾਹੀ ਠਾਠ ਬਣਾ ਕੇ ਗੰਗਾ ਦੇ ਯਾਤਰੀਆਂ ਵਾਸਤੇ ਫਲ੍ਹਾ ਲਾ ਰੱਖਿਆ ਸੀ ਤੇ ਸਵਾ ਰੁਪਯਾ ਮੁਡਕਾ ਲਏ ਬਿਨਾ ਕਿਸੇ ਨੂੰ ਅੱਗੇ ਨਹੀਂ ਜਾਣ ਦਿੰਦੇ ਸਨ। ਸਿੰਘਾਂ ਪਾਸੋਂ ਵੀ ਮੁਡਕਾ ਮੰਗਿਆ, ਪਰ ਸਿੰਘਾਂ ਨੇ ਐਸਾ ਮੂੰਡਕਾ ਦਿੱਤਾ ਕਿ ਚੰਗੀ ਤਰ੍ਹਾਂ ਯਾਦ ਪਏ ਕਰਨ ਤੇ ਉਨ੍ਹਾਂ ਨੂੰ ਮਾਰ ਕੁੱਟ ਕੇ ਆਪ ਗੰਗਾ ਪਰ ਜਾ ਪਹੁੰਚੇ।

## ੧੨੯. ਜਾਲਾਪੁਰ ਮੋਰਿੰਡਾ ਸੋਧਣਾ

ਸੰ: ੧੮੨੦ ਬਿ. ਨੂੰ ਵਿਸਾਖੀ ਦਾ ਇਸ਼ਨਾਨ ਗੰਗਾ ਪਰ ਕਰ ਕੇ ਜਾਲਾਪੁਰ ਦੇ ਮੁਸਲਮਾਨਾਂ ਪਰ; ਜਿਨ੍ਹਾਂ ਨੇ ਆਪਣੇ ਇਲਾਕੇ ਦੇ ਬ੍ਰਾਹਮਣਾਂ ਖੱਤ੍ਰੀਆਂ ਦੀਆਂ ਇਸਤ੍ਰੀਆਂ ਖੋਹ ਰਖੀਆਂ ਸਨ, ਹੱਲਾ ਕਰ

ਦਿੱਤਾ। ਮੁਸਲਮਾਨਾਂ ਨੂੰ ਮਾਰ ਕੁੱਟ ਕੇ, ਪੰਡਜਾਂ ਦੀਆਂ ਔਰਤਾਂ ਪੰਡਜਾਂ ਨੂੰ ਦਿਵਾਈਆਂ। ਫੇਰ ਮੈਣਦਾਬ ਦੇਸ ਦੇ ਵਿੱਚ ਦੀ ਮਾਰੋ ਮਾਰ ਕਰਦੇ ਮੋਰਿੰਡੇ (ਬਾਗ਼ਾਂ ਵਾਲੇ) ਆ ਪਹੁੰਚੇ। ਏਥੋਂ ਦੇ ਜਾਨੀ ਖਾਂ, ਮਾਨੀ ਖਾਂ, ਗੁਲਸ਼ੇਰ ਖਾਂ, ਪਠਾਣਾਂ ਨੂੰ (ਜਿਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸਾਹਿਬਜ਼ਾਦੇ ਸਰਹੰਦ ਵਿੱਚ ਲੈ ਜਾ ਕੇ ਕਤਲ ਕਰਾਏ ਸਨ) ਓਨ੍ਹਾਂ ਦੇ ਭੈੜੇ ਕਰਮਾਂ ਦਾ ਫ਼ਲ ਭੁਗਤਾਯਾ, ਮੋਰਿੰਡਾ ਲੁੱਟ ਮਾਰ ਕੇ ਬਰਬਾਦ ਕਰ ਦਿੱਤਾ।

ਏਸ ਦੌਰੇ ਦੇ ਸਾਮਾਨ ਨਾਲ ਸਿੰਘਾਂ ਨੇ ਆਪਣੀ ਫੌਜੀ ਤਾਕਤ ਬਹੁਤ ਵਧਾ ਲਈ। ਜਿਤਨੇ ਸਿੰਘ ਘੱਲੂਘਾਰੇ ਵਿੱਚ ਸ਼ਹੀਦ ਹੋਏ, ਓਸ ਤੋਂ ਦੂਣੇ ਹੋਰ ਸਜ ਗਏ। ਏਸੇ ਸਮੇਂ ਜਦ ਖਾਲਸੇ ਦਾ ਦਲ ਹਰਿਦ੍ਵਾਰ ਵੰਨੀਓਂ ਮੁੜ ਕੇ ਆਇਆ ਤਾਂ ਰਾਜਾ ਆਲਾ ਸਿੰਘ ਨੇ ਪਟਿਆਲੇ ਦੀ ਚੱਠ ਦਾ ਬੜਾ ਭਾਰੀ ਜੱਗਜ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਾਯਾ। ਸਰਬ ਖਾਲਸੇ ਨੂੰ ਬੜੀ ਆਗਤ ਭਾਗਤ ਨਾਲ ਪਟਿਆਲੇ ਲੈ ਜਾ ਕਰ ਸੁੱਖੇ ਦੀ ਮਿਠੀ ਦੇਗ ਕਰਾਈ ਤੇ ਕੜਾਹ ਪ੍ਰਸ਼ਾਦ ਦੇ ਖੁੱਲ੍ਹੇ ਗੱਫੇ ਛਕਾਏ ਅਤੇ ਆਪਣੇ ਪੋਤਰੇ ਅਮਰ ਸਿੰਘ ਨੂੰ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਪਾਸੋਂ ਅੰਮ੍ਰਿਤ ਛਕਾਯਾ, ਜਿਸ ਦੇ ਬਦਲੇ ਈਸੜੂ ਦਾ ਪਰਗਣਾ ਦਿੱਤਾ ਗਿਆ।

## ੧੩੦. ਸਰਹੰਦ ਤੇ ਮੋਰਿੰਡਾ

ਖਾਲਸੇ ਨੇ ਗੁਰਮਤਾ ਕਰ ਕੇ ਸਰਹੰਦ ਉੱਪਰ ਧਾਵਾ ਕਰਨ ਲਈ ਸਭ ਮਝੈਲ ਤੇ ਮਲਵਈ ਸਿੰਘ ਬੁਲਾ ਭੇਜੇ। ਸਰਹੰਦ ਪਰ ਧਾਵਾ ਸੁਣਦੇ ਹੀ ਸਿੰਘਾਂ ਨੂੰ ਤਾਂ ਰੋਹ ਚੜ੍ਹ ਗਿਆ, ਸਰਹੰਦ ਦੇ ਸੂਬੇ ਨੂੰ ਖ਼ਬਰ ਵੀ ਨਾ ਹੋਣ ਦਿੱਤੀ ਤੇ ਆਸ ਪਾਸ ਚੋਏ ਨਦੀ ਦੇ ਕਿਨਾਰੇ ਜੰਗਲ ਵਿੱਚ ਪੰਜਾਹ ਹਜ਼ਾਰ ਅਸਵਾਰ ਪਿਆਦਾ ਇਕੱਠਾ ਹੋ ਗਿਆ। ਚਾਰ ਕੁ ਹਜ਼ਾਰ ਸਿੰਘ ਜੋ ਮੋਰਿੰਡੇ ਵੰਨੀ ਪਹਿਲੇ ਹੀ ਫਿਰ ਰਿਹਾ ਸੀ, ਜਦ ਓਹ ਮੋਰਿੰਡੇ ਨੂੰ ਸੋਧਦੇ ਹੋਏ ਸਰਹੰਦ ਦੀਆਂ ਕੰਧਾਂ ਤੱਕ ਆ ਫਿਰੇ, ਤੇ ਜੈਨ ਖਾਂ ਸੂਬਾ ਫੌਜ ਲੈ ਕੇ ਉਨ੍ਹਾਂ ਦੇ ਪਿਛੇ ਲੱਗ ਪਿਆ ਤਾਂ ਖਾਲਸੇ ਨੇ ਚੰਗਾ ਮੌਕਾ ਦੇਖ ਕੇ ਅਰਦਾਸ ਸੋਧ ਕੇ ਪੰਦਰਾਂ ਕੋਹਾਂ ਤੋਂ ਹੱਲਾ ਕਰਾ ਦਿੱਤਾ। ੧੩ ਜੇਠ ਸੰਘਟ ਚੌਥਵਾਲੇ ਦਿਨ ਸੰ. ੧੮੨੦ ਬਿ. ਨੂੰ ਖੁੱਲ੍ਹੇ ਦਰਵਾਜ਼ੀਂ ਅੱਚਨਚੇਤ ਠੇਠ ਦੋ ਪਹਿਰ ਦੇ ਸਮੇਂ ਸਰਹੰਦ ਵਿੱਚ ਜਾ ਵੜੇ। ਬਿਨਾਂ ਪੁੱਛੇ ਕਤਲਾਮ ਸ਼ੁਰੂ ਕਰ ਦਿੱਤੀ, ਜਿਨ੍ਹਾਂ ਜਿਨ੍ਹਾਂ ਜ਼ਾਲਮਾਂ ਨੇ ਜ਼ੁਲਮ ਕੀਤੇ ਸਨ ਉਨ੍ਹਾਂ ਨੂੰ ਫੜ ਫੜ ਖੂਬ ਸੋਧਿਆ।

## ੧੩੧. ਜੈਨ ਖਾਨ ਸੂਬੇ ਸਰਹੰਦ ਪਰ ਫਤੇ

ਏਹ ਖ਼ਬਰ ਸੁਣ ਕੇ ਸੂਬੇਦਾਰ ਜੈਨ ਖਾਂ ਫੌਜ ਸਮੇਤ ਜਦ ਸਰਹੰਦ ਦੀ ਤਰਫ ਮੁੜ ਕੇ ਆਯਾ ਤਾਂ ਸਿੰਘਾਂ ਨੇ ਚਾਰ ਕੋਹ ਅੱਗੇ ਵਧ ਕੇ ਬੁਲਾੜੇ ਪਿੰਡ ਪਾਸ ਜਾ ਰੋਕਿਆ। ਬੜਾ ਭਾਰੀ ਜੰਗ ਹੋਇਆ। ਦੋਹਾਂ ਪਾਸਿਆਂ ਦੇ ਬਹੁਤ ਆਦਮੀ ਮਾਰੇ ਗਏ। ਓੜਕ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦੇ ਦੁਗਾੜੇ ਨੇ ਜੈਨ ਖਾਂ ਨੂੰ ਜੈ ਕੀਤਾ। ਜਦ ਘੋੜੇ ਉੱਤੋਂ ਡਿਗਿਆ ਤਾਂ ਸਰਦਾਰ ਬਹਾਦਰ ਦੇ ਸੁਖਈ ਥਰਾਜ ਸਿੰਘ ਨੇ ਜੈਨ ਖਾਂ ਦਾ ਸਿਰ ਕੱਟ ਕੇ ਨਵਾਬ ਕਪੂਰ ਸਿੰਘ ਅੱਗੇ ਜਾ ਰੱਖਿਆ। ਸਰਹੰਦ ਤੋਂ ਤਿੰਨ ਕੋਹ ਪਰ ਜੈਨੇ ਪੀਰ ਦੀ ਖਾਨਕਾਹ (ਸਮਾਧ) ਹੈ। ਉੱਥੇ ਜਦ ਜੈਨ ਖਾਂ ਮਾਰਿਆ ਗਿਆ ਤਾਂ ਓਸ ਦੀ ਫੌਜ ਸਭ ਤਿੜ੍ਹ ਬਿੜ੍ਹ ਹੋ ਗਈ। ਫੇਰ ਤਾਂ ਸਿੰਘਾਂ ਨੇ ਨਿਸੰਗ ਹੋ ਕੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਹੁਕਮ ਪੂਰਾ ਕੀਤਾ। ਕਈ ਦਿਨ ਤੱਕ ਉੱਥੇ ਡੇਰਾ ਰੱਖ ਕੇ ਚੰਗੀ ਤਰ੍ਹਾਂ ਸ਼ਹਿਰ ਨੂੰ ਸੋਧਿਆ ਤੇ ਬੜੇ ਬੜੇ ਮੰਦਰ ਬਾਰੂਦ ਨਾਲ ਜੜ੍ਹਾਂ ਤੋਂ ਉਖੇੜ ਸਿੱਟੇ। ਗਿਰਦ ਨਿਵਾਹੀ ਦੀ ਬੇਸ਼ੁਮਾਰ ਖਲਕਤ ਤੇ ਧਾੜਵੀ ਲੋਗ ਪੀੜੀਆਂ ਦੇ ਪਰਸ਼ਾਦੇ ਲੈ ਗਏ। ਓਥੋਂ ਦੇ ਸ਼ਾਹੂਕਾਰ ਤੇ ਹਰ ਤਰ੍ਹਾਂ ਦੇ ਹੁਨਰ ਵਾਲੇ ਲੋਗ ਉਜੜ ਕੇ ਲੁਧਿਆਣੇ, ਅੰਮ੍ਰਿਤਸਰ, ਲਾਹੌਰ, ਦਿੱਲੀ, ਪਟਿਆਲੇ ਆਦਿਕ ਨਗਰਾਂ ਵਿੱਚ ਬਹੁਤ ਜਾ ਵਸੇ ਜੋ ਹੁਣ ਤੱਕ ਓਨੀ ਥਾਈਂ ਸਰਹੰਦੀ ਨਾਮ ਕਰ ਕੇ ਮਸ਼ਹੂਰ ਹਨ।

## ੧੩੨. ਮਹਾਰਾਜੇ ਆਲਾ ਸਿੰਘ ਨੇ ਸਰਹੰਦ ਮਲਣੀ

ਜਦ ਸ਼ਹਿਰ ਵਿੱਚ ਕੁਛ ਨਾ ਰਿਹਾ ਤਾਂ ਪੰਜੀ ਹਜ਼ਾਰ ਰੁਪਜ਼ਾ ਨਕਦ ਰਾਜਾ ਆਲਾ ਸਿੰਘ ਤੋਂ ਖਾਲਸੇ ਨੇ ਲੈ ਕੇ ਕਿਲ੍ਹੇ ਸਮੇਤ ਸ਼ਹਿਰ ਰਾਜੇ ਦੇ ਹਵਾਲੇ ਕਰ ਦਿੱਤਾ, ਜਿੱਥੋਂ ਬੇਸ਼ੁਮਾਰ ਹੱਥਜਾਰ ਤੋਪਾਂ ਆਦਿਕ ਜੋ ਹੁਣ ਤਾਂਈ ਪਟਿਆਲੇ ਵਿੱਚ ਹਨ, ਰਾਜਾ ਦੇ ਹੱਥ ਆਏ। ਹੋਰ ਮੁਲਕ ਦਰਿਆ ਸਤਲੁਜ ਤੇ ਜਮਨਾ ਦੇ ਅੰਦਰ ਅੰਦਰ ਸਭ ਖਾਲਸੇ ਨੇ ਮੱਲ ਲਿਆ। ਜਿਹੜਾ ਪਰਗਣਾ ਜਿਸ ਸਰਦਾਰ ਨੇ ਤੇ ਜੇੜ੍ਹਾ ਪਿੰਡ ਜਿਸ ਅਸਵਾਰ ਨੇ ਰੋਕ ਲਿਆ, ਓਸ ਨੂੰ ਫੇਰ ਦੂਸਰੇ ਸਿੰਘ ਨੇ ਟੋਕ ਨਹੀਂ ਕੀਤੀ, ਓਹ ਓਸ ਦਾ ਮਾਲਕ ਬਣਿਆ ਰਿਹਾ।

ਪਰਗਣਾ ਸਰਹੰਦ, ਬਾੜਾ, ਰਾਜਪੁਰਾ, ਬਨੂੰੜ, ਚਨਾਰਥਲ, ਆਦਿਕ ਰਾਜਾ ਆਲਾ ਸਿੰਘ ਨੇ, ਅਮਲੋਹ, ਭਾਦਸੋ ਆਦਿਕ ਚੌਧਰੀ ਹਮੀਰ ਸਿੰਘ ਨੇ, ਹਠੂਰ ਆਦਿਕ ਚੌਧਰੀ ਬਿੱਘਾ ਸਿੰਘ ਨੇ, ਮਲੌਦ ਆਦਿਕ ਸਰਦਾਰ ਮਾਨ ਸਿੰਘ ਨੇ, ਪਹੋਯਾ, ਮਗਰ ਬਹੂਨਾ, ਕੈਂਥਲ, ਖੜਯਾਲ, ਕੁਲਾਰ ਆਦਿਕ ਭਾਈ ਦੇਸੂ ਸਿੰਘ ਨੇ। ਏਸੇ ਤਰ੍ਹਾਂ ਮਝੈਲ ਛੈਲ ਭੀ ਸਭ ਦੇਸ ਆਪਣੇ ਕਾਬੂ ਕਰ ਬੈਠੇ। ਏਨ੍ਹਾਂ ਦਾ ਪੂਰਾ ਹਾਲ ਤੀਜੇ, ਚੌਥੇ ਹਿੱਸੇ ਵਿੱਚ ਹੈ। ਏਹ ਬਵੰਜਾ ਲੱਖ ਰੁਪਏ ਦਾ ਮੁਲਕ ਬਾਉਨੀ ਸਰਹੰਦ ਖਾਲਸੇ ਦੇ ਹੱਥ ਆਉਣੇ ਕਰ ਤੇਜ ਪ੍ਰਤਾਪ ਬਹੁਤ ਵਧ ਗਿਆ।

## ੧੩੩. ਸਰਹੰਦ ਦੀਆਂ ਜੜ੍ਹਾਂ ਪੁੱਟਣੀਆਂ

ਏਸੇ ਸਰਹੰਦ ਪਰ ਹਮੇਸ਼ ਸਿੰਘ ਦੰਦ ਪੀਹਾ ਕਰਦੇ ਸਨ, ਕਿਉਂਕਿ ਔਰੰਗਜ਼ੇਬ ਦੇ ਸਮੇਂ ਸੰ. ੧੭੬੧ ਬਿ. ਵਿੱਚ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਸਾਹਬਜ਼ਾਦੇ ਛੋਟੇ ਛੋਟੇ ਬੱਚੇ ਬੇਗੁਨਾਹ ਸੂਬੇ ਬਜੀਦ ਖਾਂ ਨੇ ਏਥੇ ਕਤਲ ਕਰਾ ਕੱਢੇ ਸਨ। ਏਸ ਕਰ ਕੇ ਗੁਰੂ ਮਹਾਰਾਜ ਦਾ ਹੁਕਮ ਸੀ ਕਿ ਮੇਰੇ ਸਿੰਘ ਏਸ ਦੀਆਂ ਜੜ੍ਹਾਂ ਪੁੱਟ ਕੇ ਸਤਲੁਜ ਵਿੱਚ ਸਿੱਟਣਗੇ। ਤਾਂ ਹੀ ਸਿੰਘ ਏਸ ਨੂੰ ਉਜਾੜ ਕੇ ਠੰਢੇ ਹੋਏ। ਪੰਜ ਪੰਜ ਇੱਟਾਂ ਹਰ ਇੱਕ ਸਿੱਖ ਨੇ ਸਤਲੁਜ ਵਿੱਚ ਪਾਈਆਂ, ਤੇ ਪਾਉਂਦੇ ਰਹੇ। ਬਾਕੀ ਸੰ. ੧੯੨੮ ਤੇ ੨੯ ਬਿ. ਵਿੱਚ ਮਹਾਰਾਜੇ ਮਹਿੰਦਰ ਸਿੰਘ ਪਟਿਆਲੇ ਵਾਲੇ ਨੇ ਰੇਲ-ਵਾਈਆਂ ਤੋਂ ਓਹੋ ਖੋਲੇ ਪੁਟਵਾ ਕੇ ਦੂਰ ਤੱਕ ਰੇਲ ਦੀ ਸੜਕ ਵਿੱਚ ਪਵਾਏ। ਏਧਰ ਸਿੰਘਾਂ ਨੇ ਸਰਹੰਦ ਦੇ ਮੁਲਕ ਪਰ ਆਪਣੀ ਮਾਲਕੀ ਕਰ ਲਈ ਤੇ ਓਧਰ ਮਾਝਾ ਦਵਾਬਾ, ਦੜਪ ਆਦਿਕ ਦੇਸ ਸ਼ੁਕ੍ਰਚੱਕੀਆ, ਘਨੱਯਾ, ਨਕੱਯਾਂ, ਰਾਮਗੜ੍ਹੀਆ ਭੰਗੀ ਸਰਦਾਰਾਂ ਨੇ ਰੋਕ ਲਏ। ਏਸ ਸਮੇਂ ਸੂਬੇ ਲਾਹੌਰ ਦੇ ਹਾਕਮ ਦਾ ਹੁਕਮ ਸਿਰਫ ਸ਼ਹਿਰ ਦੇ ਅੰਦਰ ਅੰਦਰ ਹੀ ਸੀ। ਬਾਹਰ ਨਹੀਂ ਜਾ ਸਕਦਾ ਸੀ। ਜਲੰਧਰ ਦੇ ਹਾਕਮ ਸ਼ਾਹਵਲੀ ਖਾਂ ਨੇ ਸਰਦਾਰ ਤਾਰਾ ਸਿੰਘ ਗੈਬੇ ਨਾਲ ਕੁਛ ਪੰਜਾ ਛਿਕਾ ਕੀਤਾ, ਪਰ ਜਦ ਜਾਣਿਆ ਕਿ ਸਿੰਘ ਮੈਨੂੰ ਨਹੀਂ ਛੱਡਣਗੇ ਤਾਂ ਦੜ ਵੱਟ ਗਿਆ ਤੇ ਏਹੋ ਸੋਚ ਕੇ ਕਾਬਲ ਮੱਲ ਨੇ ਵੀ ਸਿੰਘਾਂ ਨਾਲ ਨਾ ਵਿਗਾੜੀ।

## ੧੩੪. ਕਸਾਈਆਂ ਦੇ ਨੱਕ ਵੱਢਣੇ

ਏਸੇ ਸਮੇਂ ਬਕਰੀਦ ਪਰ ਜਦ ਮੁਸਲਮਾਨਾਂ ਨੇ ਲਾਹੌਰ ਵਿੱਚ ਤੀਹ ਗਊਆਂ ਦਾ ਖ਼ੂਨ ਕੀਤਾ, ਤਦ ਸਿੰਘਾਂ ਨੇ ਕਾਬਲੀ ਮੱਲ ਨੂੰ ਕਹਿ ਭੇਜਿਆ ਤਾਂ ਓਸ ਨੇ ਕਸਾਈਆਂ ਦੇ ਹੱਥ ਨੱਕ ਕਟਵਾ ਕੇ ਸਜ਼ਾ ਦਿੱਤੀ। ਏਸੇ ਸਮੇਂ ਸਿੰਘਾਂ ਦਾ ਜਸ ਸੁਣ ਕੇ ਜਲਾਲਾਬਾਦ ਲੁਹਾਰੀ ਦੇ ਨਵਾਬਾਂ ਤੋਂ ਦੁਖੀ ਹੋ ਕੇ ਬ੍ਰਾਹਮਣ ਆਦਿਕ ਅਨੇਕ ਲੋਗ (ਜਿਨ੍ਹਾਂ ਦੀਆਂ ਔਰਤਾਂ ਬੇਟੀਆਂ ਨਵਾਬਾਂ ਨੇ ਛੀਨ ਲਈਆਂ ਸਨ) ਸਿੰਘਾਂ ਪਾਸ ਫਰਿਆਦੀ ਆਏ ਤੇ ਕਸੂਰ ਵਾਲੇ ਬ੍ਰਾਹਮਣਾਂ ਵਾਂਗੂ ਏਨ੍ਹਾਂ ਨੇ ਵੀ ਬਹੁਤ ਸਾਰੀਆਂ ਬਾਤਾਂ ਤੇ ਖਾਲਸੇ ਦੀ ਉਸਤਤਿ ਅਤੇ ਆਪਣੇ ਦੁਖ ਸੁਣਾ ਕੇ ਖਾਲਸੇ ਨੂੰ ਆਪਣੀ ਸਹਾਇਤਾ ਪਰ ਖੜ੍ਹਾ ਕਰ ਲਿਆ। ਖਾਲਸੇ ਨੇ ਵੀ ਸ੍ਰੀ ਅੰਮ੍ਰਿਤਸਰ ਤਾਲਾਬ ਹਰਿਮੰਦਰ ਸਾਹਿਬ ਦੇ ਨਵਾਂ ਬਨਾਉਣ ਦਾ ਗੁਰਮਤਾ ਸਾਜ ਕੇ ਪੂਰਬ ਵੱਲ ਤਿਆਰੀ ਕਰ ਦਿੱਤੀ ਅਤੇ ਅਰਦਾਸ ਕੀਤੀ ਕਿ ਆਪਣੇ ਦਸਵੰਧ ਵਿੱਚੋਂ ਗੁਰਮੰਦਰ ਦੇ ਨਮਿਤ ਸਭ ਨੇ ਦੇਣਾ।

## ੧੩੫. ਅਹਿਮਦ ਸ਼ਾਹ ਦਾ ਨੌਵਾਂ ਹੱਲਾ ਸੰ. ੧੮੨੧ ਵਿੱਚ

ਓਧਰ ਸ਼ਾਹ ਵਲੀ ਖਾਂ ਹਾਕਮ ਜਾਲੰਧਰ, ਤੇ ਜੈਨ ਖਾਂ ਸਰਹੰਦ ਵਾਲੇ ਦਾ ਮਾਰੇ ਜਾਣਾ ਸੁਣ ਕੇ ਅਤੇ ਸਿੰਘਾਂ ਦੀ ਦੇਸ ਵਿੱਚ ਗਰਦੀ, ਲਾਹੌਰੀ ਮੁਸਲਮਾਨਾਂ ਦੀ ਅਰਜ਼ੀ ਤੇ ਕਸਾਈਆਂ ਦੇ ਨੱਕ ਹੱਥ ਕੱਟੇ ਜਾਣ ਦੀ ਖ਼ਬਰ ਪਾ ਕੇ ਅਹਿਮਦ ਸ਼ਾਹ ਨੌਵੀਂ ਵਾਰੀ ਪੰਜਾਹ ਹਜ਼ਾਰ ਅਸਵਾਰ ਲੈ ਕੇ ਪੰਜਾਬ ਪਰ ਸੰ. ੧੮੨੧ ਬਿ. ਨੂੰ ਚੜ੍ਹ ਆਇਆ। ਸਿੰਘ ਤਾਂ ਅੱਗੇ ਹੀ ਤਿਆਰ ਸਨ, ਬਾਦਸ਼ਾਹ ਦਾ ਆਉਣਾ ਸੁਣ ਕੇ ਪੂਰਬ ਵੰਨੀ ਵਹੀਰ ਪਾ ਦਿੱਤਾ।

ਬਾਦਸ਼ਾਹ ਨੇ ਲਾਹੌਰ ਪਹੁੰਚ ਕੇ, ਕਸਾਈਆਂ ਦੇ ਨੱਕ ਹੱਥ ਕੱਟਣ ਬਦਲੇ ਕਾਬਲੀ ਮੱਲ ਦੀ ਸੂਬੇਦਾਰੀ ਤੋੜ ਕੇ ਨਾਇਬ ਸੂਬਾ ਬਣਾਇਆ ਤੇ ਏਸ ਦੀ ਜਗ੍ਹਾ ਦਵਾਰ ਖਾਂ ਨੂੰ ਪੂਰਾ ਸੂਬਾ ਬਣਾ ਕੇ, ਜਹਾਨ ਖਾਂ ਨੂੰ ਦਸ ਹਜ਼ਾਰ ਕਜ਼ਲਿਬਾਸ ਪਠਾਣਾਂ ਦੀ ਫੌਜ ਦੇ ਕੇ ਸਿੰਘਾਂ ਦੇ ਸੋਧਣ ਵਾਸਤੇ ਪੰਜਾਬ ਵਿੱਚ ਛੱਡ ਕੇ ਆਪ ਓਥੋਂ ਹੀ ਕਾਬਲ ਨੂੰ ਮੁੜ ਗਿਆ।

## ੧੩੬. ਖਾਲਸੇ ਨੇ ਪੂਰਬ ਸੋਧਣਾ

ਓਧਰ ਸਿੰਘਾਂ ਨੇ ਕੁੰਜਪੁਰਾ*, ਤ੍ਰਿਵਾੜੀ ਨੂੰ ਸੋਧਦੇ ਹੋਏ ਜਮਨਾ ਪਾਰ ਹੋ ਕੇ ਮੀਰਪੁਰ, ਦੇਬਨ, ਮੁਜ਼ੱਫਰਨਗਰ ਆਦਿਕ ਕਸਬਿਆਂ ਦੀ ਸੋਧਨਾ ਕਰ ਕੇ ਲੰਢੌਰੇ ਦੇ ਰਾਇਮੱਲ ਗੁੱਜਰ ਰਾਜੇ ਨੂੰ ਜਾ ਘੇਰਿਆ। ਓੜਕ ਏਸ ਤੋਂ ਵੀਹ ਹਜ਼ਾਰ ਰੁਪਯਾ ਨਜ਼ਰਾਨਾ ਲੈ ਕੇ ਅੰਬਲੀ ਦੇ ਗੁਸਾਈਆਂ ਤੋਂ ਪਚਾਸ ਹਜ਼ਾਰ ਰੁਪਯਾ ਨਜ਼ਰਾਨਾ ਜਾ ਲਿਆ। ਫੇਰ ਹਰਿਦੁਆਰ ਦੇ ਮਠਧਾਰੀ ਗੁਰਸਾਈਆਂ ਨੂੰ ਸੋਧਿਆ। ਓਸੇ ਸਮੇਂ ਏਹੋ ਲੋਗ ਦੇਸ ਵਿੱਚ ਮਾਲਧਾਰੀ ਲੱਖਾਂਪਤੀ ਹੋਣ ਦੀ ਖੁਮਾਰੀ ਵਿੱਚ ਬੜੇ ਜ਼ੁਲਮ ਕਰਦੇ ਸਨ, ਕਿਉਂਕਿ ਸਭ ਰਾਜੇ ਸਰਦਾਰ ਏਨ੍ਹਾਂ ਦੇ ਕਰਜ਼ਾਈ ਰਹਿੰਦੇ ਸਨ। ਫੇਰ ਗੰਗਾ ਪਾਰ ਹੋ ਕੇ ਨਜੀਬਾਬਾਦ ਨਗੀਨਾ, ਅਨੂਪ ਸ਼ਹਿਰ, ਗੜ ਮੁਕਤੇਸ਼੍ਵਰ ਆਦਿਕ ਵੱਡੇ ਵੱਡੇ ਪਿੰਡ ਕਸਬੇ ਸੋਧੇ। ਫਿਰ ਜਲਾਲਾਬਾਦ ਲੁਹਾਰੀ ਦੇ ਨਵਾਬਾਂ ਨੂੰ ਜਾ ਘੇਰਿਆ।

## ੧੩੭. ਜਲਾਲਾਬਾਦ ਲੁਹਾਰੀ ਮਾਰਨਾ

ਨਵਾਬ ਹਸਨ ਖਾਂ, ਸੱਯਦ ਸੈਦਮੁਹੰਮਦ ਖਾਂ, ਜਲਾਲਦੀਨ ਤੇ ਸ਼ਰਫਦੀਨ ਆਦਿਕਾਂ ਨੇ ਸਿੰਘਾਂ ਦੇ ਰੋਕਣ ਵਾਸਤੇ ਹੈਦਰੀ ਝੰਡਾ ਖੜ੍ਹਾ ਕਰ ਕੇ ਬੇਸ਼ੁਮਾਰ ਮੁਸਲਮਾਨ ਇਕੱਠੇ ਕਰ ਲਏ। ਸੈਂਕੜੇ ਢੋਲ ਨਗਾਰੇ ਵਜਾਉਂਦੇ, ਹੂਲ ਹਾਲ ਮਚਾਉਂਦੇ, ਤਿੰਨ ਕੋਹ ਅੱਗੇ ਆ ਲੜੇ। ਭਲਾ ਕਿੱਥੇ ਮਾਂਗਵੀਂ ਧਾੜ, ਬਣ ਬਣ ਕੀ ਲਕੜੀ, ਬਾਂਕੇ ਟੇਢੇ ਮੁਸਲਮਾਨ, ਜਿਨ੍ਹਾਂ ਨੇ ਕਦੇ ਜੰਗ ਤੇ ਸਿੰਘ ਦੇਖੇ ਵੀ ਨਹੀਂ ਸੀ; ਕਿਥੇ ਜੰਗ ਜਦਲ ਸਮੁੰਦਰ ਦੇ ਮਛ, ਇਕੇ ਸਾਂਚੇ ਢਲੇ ਹੋਏ, ਸੂਰਬੀਰ ਜੋ ਹਮੇਸ਼ਾ ਲੜਾਈਆਂ ਹੀ ਕਰਦੇ ਸਨ। ਮੁਸਲਮਾਨ ਤਾਂ ਦੇਖਦੇ ਹੀ ਲਾਹੌਲ ਪੜ੍ਹਨ ਲੱਗ ਪਏ। ਪਹਿਲੇ ਹੱਲੇ ਹੀ 'ਅੱਲਾ' 'ਅੱਲਾ' ਪੁਕਾਰ ਉੱਠੇ। ਸਿੰਘਾਂ ਦੀ ਤੇਗ ਨੇ ਐਸਾ ਹੌਲ ਪਾਇਆ ਸਭ ਦੇ ਤੰਬਯਾ ਵਿੱਚ ਬੌਲ ਵਹਿ ਗਏ। ਸਭ ਦੌੜ ਕੇ ਕਿਲ੍ਹੇ ਵਿੱਚ ਆਕੀ ਹੋ ਬੈਠੇ। ਸਿੰਘਾਂ ਨੇ ਕਸਬੇ ਜਲਾਲਾਬਾਦ ਸਮੇਤ ਉਨ੍ਹਾਂ ਦੇ ਪਰਗਣੇ ਦੀ ਜਦ ਚੰਗੀ ਤਰਸੀਲ ਕਰ ਲਈ ਤਾਂ ਫੇਰ ਕਿਲ੍ਹੇ ਨੂੰ ਹੱਥ ਜਾ ਪਾਯਾ, ਤੇ ਚਾਰ ਘੜੀ ਵਿੱਚ ਪਾਰ ਬੁਲਾਇਆ। ਇੱਕ ਇੱਕ ਇੱਟ ਵੰਡੇ ਆਈ। ਕੰਧ ਤੋੜ ਕੇ ਅੰਦਰ ਵੜ ਗਏ। ਸੱਯਦ ਖਾਂ ਜਲਾਲਦੀਨ ਆਦਿਕ ਤੇਗ ਨੂੰ ਛਕਾ ਛੱਡੇ। ਓਨ੍ਹਾਂ ਬ੍ਰਾਹਮਣਾਂ ਦੀ ਇਛਜਾ ਅਨੁਸਾਰ ਓਨ੍ਹਾਂ ਦੀਆਂ ਔਰਤਾਂ; ਜੋ ਨਵਾਬਾਂ ਨੇ ਖੋਹ ਰੱਖੀਆਂ ਸਨ, ਓਨ੍ਹਾਂ ਦੇ ਹਵਾਲੇ ਕਰ ਦਿੱਤੀਆਂ ਤੇ ਉਨ੍ਹਾਂ ਦੇ ਹੱਥੋਂ ਰਸੋਈ ਬਣਵਾ ਕੇ ਬ੍ਰਾਹਮਣਾਂ ਨੂੰ ਛਕਾ ਕਰ ਭਾਈਚਾਰੇ ਵਿੱਚ ਰਲਾ ਦਿੱਤੀਆਂ। ਓਥੋਂ ਚੜ੍ਹ ਕੇ, ਦਾਰਾਗੰਜ, ਸੰਭਲ, ਮੁਰਾਦਾਬਾਦ, ਚੰਦੌਸੀ, ਕਾਸ਼ਗੰਜ, ਕੌਡੀਆਗੰਜ, ਬਰੇਲੀ, ਅਲੀਗੜ੍ਹ, ਖੁਰਜਾ ਆਦਿਕ ਓਸ ਦੇਸ ਦੇ ਸ਼ਹਿਰ ਕਸਬੇ ਸੋਧਦੇ ਹੋਏ, ਚੌਥੇ ਮਹੀਨੇ ਪੰਜਾਬ ਨੂੰ ਮੁੜ ਆਏ।

*ਕੰਜਪੁਰੇ ਵਿੱਚ ਨਵਾਬ ਨਜਾਬਤ ਅਲੀ ਖਾਂ ਦੀ ਔਲਾਦ ਵੀਹ ਹਜ਼ਾਰ ਦੀ ਜਾਗੀਰਦਾਰ ਹੈ।

## ੧੩੮. ਸ੍ਰੀ ਦਰਬਾਰ ਸਾਹਿਬ ਜੀ ਦੀ ਸੇਵਾ

ਦਸਵਾਂ ਹਿੱਸਾ ਸਭ ਨੇ ਦਰਬਾਰ ਸਾਹਿਬ ਦੇ ਨਮਿਤ ਅਰਦਾਸਾ ਕਰਾ ਦਿੱਤਾ ਜੋ ਤਿੰਨ ਲੱਖ ਤੋਂ ਉੱਪਰ ਹੋ ਗਿਆ। ਏਹ ਸਭ ਰੁਪਯਾ ਮੋਹਣ ਮੱਲ, ਭਾਗ ਮੱਲ, ਲੰਬ ਤੇ ਸਜਾਮ ਭਾਬੜਾ, ਕਲਜਾਣਾ ਪਾਸੀ ਏਨ੍ਹਾਂ ਸ਼ਾਹੂਕਾਰਾਂ ਪਾਸ ਜਮ੍ਹਾਂ ਕਰ ਕੇ ਭਾਈ ਦੇਸਰਾਜ ਨੂੰ (ਜੋ ਸੁਰ ਸਿੰਘ ਪਿੰਡ ਦਾ ਖਤ੍ਰੀ ਸੀ ਤੇ ਮਸ਼ਹੂਰ ਸਤਪੁਰਸ਼ ਸੀ) ਤਾਲਾਬ ਅੰਮ੍ਰਿਤਸਰ ਤੇ ਹਰਿਮੰਦਰ ਬਨਾਉਣ ਵਾਸਤੇ ਸੌਂਪ ਦਿੱਤਾ। ਏਹ ਆਵੇ ਚੜ੍ਹਾ ਕੇ ਮਸਾਲਾ ਜਮ੍ਹਾਂ ਕਰਨ ਲੱਗ ਪਿਆ।

## ੧੩੯. ਸਿੰਘਾਂ ਨੇ ਰਾਜ ਮਲਣਾ

ਏਧਰ ਦਾਵਰ ਖਾਂ ਨੂੰ ਲਾਹੌਰ ਦਾ ਸੂਬਾ ਤੇ ਜਹਾਨ ਖਾਂ ਨੂੰ ਦਸ ਹਜ਼ਾਰ ਅਸਵਾਰ ਕਜ਼ਲਬਾਸ ਦੇ ਕੇ ਸਿੰਘਾਂ ਦੇ ਮਾਰਨ ਲਈ ਅਹਿਮਦ ਸ਼ਾਹ ਛੱਡ ਗਿਆ ਸੀ। ਓਨ੍ਹਾਂ ਨੇ ਸਿੰਘਾਂ ਦੇ ਪੂਰਬ ਵੰਨੀ ਗਏ ਪਿੱਛੋਂ ਏਨ੍ਹਾਂ ਦੇ ਪਰਗਣੇ ਦਬਾ ਕੇ ਸਿੰਘਾਂ ਦੇ ਸੰਬੰਧੀਆਂ ਨੂੰ ਬਹੁਤ ਕਲੇਸ਼ ਦਿੱਤੇ। ਜਦ ਚਾਰ ਪੰਜ ਮਹੀਨੇ ਪਿੱਛੋਂ ਸਿੰਘ ਪੰਜਾਬ ਵਿੱਚ ਆਏ ਤਾਂ ਦੀਵਾਨ ਕਾਬਲੀ ਮੱਲ ਨੇ ਸਿੰਘਾਂ ਨਾਲ ਮਿਲ ਕੇ ਦਾਵਰ ਖਾਂ ਨੂੰ ਕੈਦ ਕਰ ਲਿਆ ਤੇ ਸਿੰਘਾਂ ਨੂੰ ਜਹਾਨ ਖਾਂ ਦੇ ਮਗਰ ਪਾ ਦਿੱਤਾ। ਖਾਲਸੇ ਨੇ ਸੰ. ੧੮੨੨ ਬਿ. ਨੂੰ ਸਿਆਲਕੋਟ ਵਿੱਚ ਜਹਾਨ ਖਾਂ ਨੂੰ ਜਾ ਘੇਰਿਆ। ਪੰਦਰਾਂ ਦਿਨ ਤੱਕ ਜਹਾਨ ਖਾਂ ਅੰਦਰ ਰਿਹਾ ਓੜਕ ਰੁਹਤਾਸ ਵੱਲ ਤੁਰ ਪਿਆ। ਰੁਹਤਾਸ ਦੇ ਕਿਲ੍ਹੇ ਤੱਕ ਜਾਂਦਿਆਂ ਕਈ ਵਾਰੀ ਲੜੇ। ਦੋਹਾਂ ਤਰਫਾਂ ਦੇ ਆਦਮੀ ਵੀ ਮਰੇ, ਪਰ ਜਹਾਨ ਖਾਂ ਨੂੰ ਸਿੰਘਾਂ ਨੇ ਦੇਸ ਵਿੱਚੋਂ ਕੱਢ ਛੱਡਿਆ ਤੇ ਕਾਲੇ ਦੀ ਸਰਾਇ ਤੱਕ ਸਰਦਾਰ ਗੁਜਰ ਸਿੰਘ ਭੰਗੀ ਨੇ ਦੇਸ ਪਰ ਕਬਜ਼ਾ ਕਰ ਕੇ ਗੁਜਰਾਤ ਨੂੰ ਆਪਣੀ ਰਾਜਧਾਨੀ ਬਣਾਇਆ। ਕਿਲ੍ਹੇ ਰੁਤਾਸ, ਧਨੀ, ਪੋਠੋਹਾਰ, ਦੇਸ ਉੱਪਰ ਸਰਦਾਰ ਚੜ੍ਹਤ ਸਿੰਘ ਨੇ ਮਾਲਕ ਹੋ ਕੇ ਗ਼ੁਜ਼ਰਾਂਵਾਲਾ ਆਪਣੀ ਰਾਜਧਾਨੀ ਬਣਾਈ। ਚਨੀਓਟ ਦਾ ਪਰਗਨਾ ਸਰਦਾਰ ਹਰੀ ਸਿੰਘ ਭੰਗੀ ਨੇ ਕਬਜ਼ੇ ਕੀਤਾ।

## ੧੪੦. ਅਹਿਮਦ ਸ਼ਾਹ ਦਾ ਦੱਸਵਾਂ ਹੱਲਾ ਸੰ. ੧੮੨੨ ਵਿੱਚ

ਜਦ ਜਹਾਨ ਖਾਂ ਨੇ ਕਾਬੁਲ ਜਾ ਕੇ ਬਾਦਸ਼ਾਹ ਨੂੰ ਆਪਣਾ ਭੈੜਾ ਹਾਲ ਸੁਣਾਇਆ, ਤਾਂ ਬਾਦਸ਼ਾਹ ਨੂੰ ਸਣੇ ਕੱਪੜੀਂ ਲੱਗ ਉਠੀ। ਤੜਪਦੇ ਨੇ ਰਾਤ ਕੱਟੀ। ਸਵੇਰੇ ਹੀ ੮੦ ਅੱਸੀ ਹਜ਼ਾਰ ਅਸਵਾਰ ਲੈ ਕੇ ਕੂਚ ਕੀਤਾ। ਲਾਹੌਰ ਪਹੁੰਚ ਕੇ ਕਾਬਲੀ ਮੱਲ ਨੂੰ ਕੈਦ ਕਰ, ਦਾਵਰ ਖਾਂ ਨੂੰ ਫੇਰ ਸੂਬਾ ਬਣਾਯਾ। ਜਦ ਸਾਰੇ ਸ਼ਹਿਰ ਤੇ ਦੇਸ ਦੇ ਚੌਧਰੀਆਂ ਨੇ ਕਾਬਲੀ ਮੱਲ ਦੀ ਬਹੁਤ ਸਿਫਾਰਸ਼ ਕੀਤੀ ਤਾਂ ਫੇਰ ਓਸੇ ਨੂੰ ਲਾਹੌਰ ਦਾ ਸੂਬਾ ਬਣਾ ਦਿੱਤਾ। ਸਿੰਘਾਂ ਦੇ ਫੜਨ ਵਾਸਤੇ ਪਿੰਡ ਪਿੰਡ ਕਸਬੇ ਕਸਬੇ ਆਪਣੀ ਫੌਜ ਫੇਰ ਦਿੱਤੀ, ਪਰ ਸਿੰਘਾਂ ਦਾ ਪਤਾ ਕਿਤੇ ਨਾ ਪਾਇਆ, ਕਿਉਂਕਿ ਸਿੰਘ ਤਾਂ ਓਸ ਦੀ ਅਵਾਈ ਸੁਣਦੇ ਸਾਰ ਝਾੜੀਂ, ਪਹਾੜੀਂ, ਝੀਲ ਕਾਨੂੰਆਣ, ਸਾਂਦਲ, ਨਨਕਾਣੇ, ਚੂੜਕਾਣੇ, ਸਾਹੀਵਾਲ ਆਦਿਕ ਬਾਰਾਂ ਦੇ ਜੰਗਲਾਂ ਵਿੱਚ (ਜਿੱਥੇ ਦੁਰਾਨੀਆਂ ਨੂੰ ਜਾਣਾ ਮੌਤ ਸੀ) ਮੰਗਲ ਮਨਾ ਰਹੇ ਸਨ।

ਏਸੇ ਸਮੇਂ ਸ਼ਾਹਜ਼ਾਦਾ ਤਹਿਮੂਰ ਸ਼ਾਹ ਬਾਦਸ਼ਾਹ ਤੋਂ ਬਿਗੜ ਕੇ ਇੱਕ ਦਸਤਾ ਫੌਜ ਦਾ ਆਪਣੇ ਨਾਲ ਲੈ ਕਰ ਲਾਹੌਰੋਂ ਪਿੱਛੇ ਨੂੰ ਮੁੜ ਗਿਆ। ਬਾਦਸ਼ਾਹ ਨੇ ਏਸੇ ਗ਼ੁੱਸੇ ਵਿੱਚ ਮੁਲਤਾਨ ਪਹੁੰਚ ਕਰ ਸ਼ਾਹਜ਼ਾਦੇ ਦੇ ਆਦਮੀ ਅਲੀ ਮੁਹੰਮਦ ਖਾਂ ਮੁਲਤਾਨ ਦੇ ਸੂਬੇ ਨੂੰ ਕੈਦ ਕਰ ਕੇ ਪੇਟ ਚਾਕ ਕਰਾ ਦਿੱਤਾ ਤੇ ਓਸ ਦੀ ਥਾਂ ਸੁਜਾ ਖਾਂ ਅਮੀਰ ਨੂੰ ਸੂਬਾ ਕਰ ਕੇ ਲਾਹੌਰ ਆ ਕਰ ਜੰਮੂ, ਕਸ਼ਮੀਰ ਦੇ ਰਸਤੇ ਕਾਬੁਲ ਨੂੰ ਚਲਾ ਗਿਆ।

## ੧੪੧. ਸਿੰਘਾਂ ਨੇ ਫੇਰ ਮੁਲਕ ਰੋਕਣਾ ਤੇ ਲਾਹੌਰ ਲੈਣਾ

ਕਾਬਲੀ ਮੱਲ ਲਾਹੌਰ ਦਾ ਸੂਬਾ ਵੀ ਕਸ਼ਮੀਰ ਤੱਕ ਬਾਦਸ਼ਾਹ ਦੇ ਨਾਲ ਗਿਆ ਸੀ। ਏਸ ਦੇ ਆਂਵਦੇ ਨੂੰ ਸਿੰਘਾਂ ਨੇ ਫੇਰ ਝਟਾਪਟ ਜੰਗਲਾਂ ਵਿੱਚੋਂ ਬੱਦਲਾਂ ਵਾਂਗੂ ਨਿੱਕਲ ਨਿੱਕਲ ਆਪੋ ਆਪਣੇ ਇਲਾਕੇ ਮੱਲ ਲਏ ਤੇ ਲੱਗਦੇ ਹੱਥ ਸਰਦਾਰ ਗੁੱਜਰ ਸਿੰਘ, ਲਹਿਣਾ ਸਿੰਘ ਤੇ ਸੋਭਾ ਸਿੰਘ ਏਹ ਤਿੰਨੇ

ਲਾਹੌਰ ਵਿੱਚ ਜਾ ਵੜੇ। ਸ਼ਹਿਰ ਨੂੰ ਤਿੰਨੀ ਥਾਈਂ ਵੰਡ ਕੇ ਆਪਣੇ ਆਪਣੇ ਹਿੱਸੇ ਦੇ ਮਾਲਕ ਬਣ ਬੈਠੇ ਅਤੇ ਕਾਬਲੀ ਮੱਲ ਦਾ ਵੀ ਸਭ ਸਾਮਾਨ ਕਬਜ਼ੇ ਵਿੱਚ ਕਰ ਲਿਆ ਤੇ ਓਸ ਦੇ ਕਬੀਲੇ ਨੂੰ ਕੈਦ ਕਰ ਲਿਆ। ਏਹ ਖ਼ਬਰ ਸੁਣ ਕੇ ਕਾਬਲੀ ਮੱਲ ਤਾਂ ਡਰਦਾ ਜੰਮੂ ਹੀ ਠਹਿਰ ਗਿਆ ਤੇ ਪੰਜੀ ਹਜ਼ਾਰ ਰੁਪਯਾ ਦੇ ਕੇ ਆਪਣੇ ਕਬੀਲੇ ਨੂੰ ਛੁਡਾ ਕੇ ਜੰਮੂ ਮੰਗਾ ਲਿਆ ਅਤੇ ਏਸ ਹਾਲ ਦੀ ਅਰਜ਼ੀ ਲਿਖ ਕੇ ਬਾਦਸ਼ਾਹ ਪਾਸ ਭੇਜੀ।

## ੧੪੨. ਰਾਜੇ ਭਰਤ ਪੁਰੀਏ ਨੇ ਸਿੰਘਾਂ ਨੂੰ ਬੁਲਾਇਆ

ਓਧਰ ਸੰਮਤ ੧੮੧੩ ਬਿ. ਨੂੰ ਜਦ ਰਾਜਾ ਭਰਤ ਪੁਰੀਆ ਸੂਰਜ ਮੱਲ ਆਗਰੇ ਦੇ ਕਿਲ੍ਹੇ ਨੂੰ ਜਿੱਤ ਕੇ ੧੫ ਪੰਦਰਾਂ ਕਰੋੜ ਰੁਪਯਾ ਅਕਬਰ ਦਾ ਦਬਿਆ ਹੋਇਆ ਕੱਢ ਕਰ ਲੈ ਚਲਿਆ ਸੀ ਤੇ ਨਜ਼ੀਬ ਖਾਂ ਨੇ ਰੁਹੇਲਜਾਂ ਦੀ ਫੌਜ ਬਹੁਤ ਸਾਰੀ ਲੈ ਜਾ ਕਰ ਰਾਜੇ ਸੂਰਜ ਮੱਲ ਨੂੰ ਕਤਲ ਕਰ ਘੱਤਜਾ ਸੀ। ਸੋ ਹੁਣ ਰਾਜੇ ਜ੍ਵਾਹਰ ਮੱਲ ਨੇ ਆਪਣੇ ਬਾਪ ਦਾ ਵੈਰ ਲੈਣ ਵਾਸਤੇ ਨਜੀਬ ਖਾਂ ਦਿੱਲੀ ਦੇ ਵਜ਼ੀਰ ਨੂੰ ਸੰ. ੧੮੨੨ ਬਿ. ਵਿੱਚ ਦਿੱਲੀ ਆਣ ਘੇਰਿਆ। ਮਹੀਨਾ ਦਿਨ ਜੰਗ ਲੱਗਾ। ਜਦ ਰਾਜੇ ਨੇ ਫਤੇ ਹੁੰਦੀ ਨਾ ਦੇਖੀ ਤਾਂ ਸਿੰਘਾਂ ਦੇ ਦਲ ਨੂੰ ਜਿਨ੍ਹਾਂ ਦੇ ਜ਼ੋਰ ਤੇ ਬਹਾਦਰੀ ਦੀ ਚਰਚਾ ਸਾਰੇ ਦੇਸ਼ ਵਿੱਚ ਫੈਲ ਰਹੀ ਸੀ। ਤਿੰਨ ਲੱਖ ਰੁਪਯਾ ਨਕਦ ਤੇ ਦਾਰੂ ਸਿੱਕਾ ਦੇਣ ਕਰ ਕੇ ਆਪਣੀ ਕੁੰਮਕ ਉੱਤੇ ਬੁਲਾ ਲਿਆ। ਸਿੰਘ ਤਾਂ ਏਹੋ ਜੇਹੇ ਵੇਲੇ ਨੂੰ ਉਡੀਕਦੇ ਹੀ ਸਨ। ਤੁਰੰਤ ਤਿਆਰੀ ਕਰ ਲਈ। ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਬਘੇਲ ਸਿੰਘ, ਗੁਰਬਖ਼ਸ਼ ਸਿੰਘ, ਕਰਮ ਸਿੰਘ, ਖ਼ੁਸ਼ਹਾਲ ਸਿੰਘ, ਤਾਰਾ ਸਿੰਘ, ਸੰਗਤ ਸਿੰਘ, ਸੁਧਾ ਸਿੰਘ, ਆਦਿਕ ਆਪਣੀ ਆਪਣੀ ਮਿਸਲ ਦੇ ਸਿੱਖਾਂ ਸਰਦਾਰਾਂ ਨੂੰ ਨਾਲ ਲੈ ਕੇ ਚੜ੍ਹ ਪਏ। ਸਾਰਾ ਤੀਹ ਕੁ ਹਜ਼ਾਰ ਸਿੰਘ ਜੁੜ ਗਿਆ। ਰਸਤੇ ਦੇ ਹਰਿਆਣੇ ਵਰਗੇ ਦੇਸਾਂ ਤੇ ਰੋਹਤਕ ਸ਼ਾਮਲੀ* ਫਤੇਪੁਰ ਪਾਨੀਪਤ ਆਦਿਕ ਸ਼ਹਿਰਾਂ ਨੂੰ ਲੁੱਟ ਪੁੱਟ ਕੇ ਦਿੱਲੀ ਜਾ ਵੜੇ। ਰਾਜਾ ਜ੍ਵਾਹਿਰ ਮੱਲ ਨੇ ਬੜੀ ਖ਼ੁਸ਼ੀ ਮਨਾਈ। ਦਾਰੂ ਸਿੱਕੇ ਦੇ ਗੱਡੇ ਲੱਦ ਕੇ ਘੱਲ ਦਿੱਤੇ। ਲੜਾਈ ਦੇ ਵਕਤ ਸਿੰਘਾਂ ਦੀ ਬਹਾਦਰ ਕੌਮ ਨੇ ਆਪਣਾ ਮੋਰਚਾ ਅੱਗੇ ਵਧਾ ਲਿਆ ਤੇ ਦਿੱਲੀ ਦਾ ਚੁਫੇਰਾ ਵੀਹ-ਵੀਹ ਕੋਸ ਤਾਈਂ ਤਾਂ ਅੱਗੇ ਹੀ ਸੁਕਮਾਂਜ ਕਰ ਛੱਡਿਆ ਸੀ। ਹੋਰ ਭੀ ਸਫ਼ਾਈ ਕਰ ਕੱਢੀ।

ਨਜੀਬ ਖਾਂ ਨੇ ਅਹਿਮਦ ਸ਼ਾਹ ਨੂੰ ਫੌਜ ਦਾ ਖ਼ਰਚ ਦੇਣਾ ਕਰ ਕੇ ਬੁਲਾ ਭੇਜਿਆ ਸੀ, ਪਰ ਓਹ ਵਕਤ ਪਰ ਨਾ ਆਇਆ। ਏਸ ਕਰ ਕੇ ਨਜੀਬ ਖਾਂ ਨੇ ਹਾਰ ਹੁੰਦੀ ਦੇਖ ਕਰ ਰਾਜਾ ਜਵਾਹਰ ਮਲ ਨੂੰ ਮਲ੍ਹਾਰ ਰਾਉ ਦ੍ਵਾਰਾ ਆਪਣੀ ਕਿਤਮ ਬੇਟੀ ਦਾ ਡੋਲਾ (ਜੇਹੜਾ ਓਹ ਆਪਣੇ ਬਾਪ ਦੇ ਖ਼ੂਨ ਬਦਲੇ ਚਾਹੁੰਦਾ ਸੀ) ਦੇ ਕਰ ਸੁਲ੍ਹਾ ਕਰ ਲਈ। ਏਸ ਦੇ ਦਹੇਜ ਵਿੱਚ ਦੋ ਕਰੋੜ ਰੁਪਏ ਦਾ ਮਾਲ ਰਾਜਾ ਨੂੰ ਦਿੱਤਾ।

ਰਾਜਾ ਨੇ ਆਪਣੇ ਇਕਰਾਰ ਮੁਜਬ ਸਿੰਘਾਂ ਨੂੰ ਤਿੰਨ ਲੱਖ ਰੁਪਯਾ ਦੇ ਕੇ ਵਿਦਾ ਕੀਤਾ ਪਰ ਸਿੰਘ ਆਪਣਾ ਸੁਭਾਵ ਕਰੇ ਬਿਨਾਂ ਕਦ ਮੁੜਦੇ ਸਨ? ਪੂਰਬ ਨੂੰ ਸਿੱਧੇ ਹੋ ਗਏ।

ਓਸ ਸਮੇਂ ਜਦ ਦਿੱਲੀ ਦੇ ਵਜ਼ੀਰਾਂ ਅਮੀਰਾਂ ਵਿੱਚ ਖਾਲਸੇ ਨੂੰ ਰੋਕਣ ਦੀ ਤਾਕਤ ਨਹੀਂ ਸੀ, ਤਦੋਂ ਭਲਾ ਹੋਰ ਕੌਣ ਰੋਕੇ? ਸੋ ਸਿੰਘ ਤਾਂ ਰਜਾ ਬਲਮਗੜੀਏ ਤੇ ਫਰੁਖਾਵਾਦੀਏ ਆਦਿਕ ਨਵਾਬਾਂ ਤੋਂ ਮਨ ਭਾਏ ਨਜ਼ਰਾਨੇ ਦੇ ਬਾਜ਼ ਉਡਾ ਰਹੇ ਸਨ। ਓਧਰ ਜਦ ਪਹਿਲੇ ਕਾਬਲੀ ਮੱਲ ਦੀ ਅਰਜ਼ੀ ਕਾਬਲ ਵਿੱਚ ਪਹੁੰਚੀ ਤੇ ਫੇਰ ਨਜੀਬ ਖਾਂ ਦਾ ਬੁਲਾਵਾ ਜਾ ਫਿਰਿਆ, ਤਦ ਬਾਦਸ਼ਾਹ ਨੇ ਇੱਕ ਪੰਥ ਦੋ ਕਾਜ ਸੋਚ ਕੇ ਇੱਕ ਲੱਖ ਅਸਵਾਰ ਨਾਲ ਵਾਗ ਫੜ ਲਈ।

---

*ਸ਼ਾਮਲੀ ਬਹੁਤ ਦੌਲਤ ਵਾਲਾ ਸ਼ਹਿਰ ਰਿਹਾ ਹੈ। ਏਥੇ ਹੀ ਝੱਝਰ ਵਾਲੇ ਨਵਾਬ ਦੀ ਫੌਜ ਨੇ ਸਿੰਘਾਂ ਪਾਸੋਂ ਹਾਰ ਖਾਧੀ ਸੀ।

## ੧੪੩. ਅਹਿਮਦ ਸ਼ਾਹ ਦਾ ਯਾਰਵਾਂ ਹੱਲਾ ਸੰ. ੧੮੨੩ ਬਿ. ਵਿੱਚ

ਸਿੰਘ ਤਾਂ ਦੌਰੇ ਚੜ੍ਹੇ ਹੀ ਹੋਏ ਸਨ। ਜੋ ਕੋਈ ਬਾਕੀ ਪੰਜਾਬ ਵਿੱਚ ਹੋਰ ਡਿੱਗਾ ਢੱਠਾ ਸਿੰਘ ਸੀ, ਓਹ ਵੀ ਜੰਗਲਾਂ ਵਿੱਚ ਜਾ ਰਿਹਾ। ਭਾਦਰੋਂ ਸੰ. ੧੮੨੩ ਬਿ. ਨੂੰ ਸ਼ਾਹ ਨੇ ਲਾਹੌਰ ਪਹੁੰਚ ਕੇ ਬਥੇਰੇ ਹੋਠ ਚੱਬੇ, ਜਤਨ ਕੀਤੇ, ਪਰ ਕੋਈ ਸਿੰਘ ਹੱਥ ਨਾ ਆਇਆ। ਓੜਕ ਲਾਹੌਰ ਦੇ ਰਹਿਣ ਵਾਲੇ ਅਬਦੁਲੇ ਖਾਂ ਨੂੰ ਲਾਹੌਰ ਦਾ ਹਾਕਮ ਕਾਇਮ ਕਰ ਕੇ ਦਿੱਲੀ ਨੂੰ ਤੁਰ ਗਿਆ। ਸ਼ਾਹ ਦੀ ਫੌਜ ਨੂੰ ਹੈਜ਼ੇ ਦੀ ਬੀਮਾਰੀ ਨੇ ਆ ਘੇਰਿਆ। ਸੈਂਕੜੇ ਆਦਮੀ ਰੋਜ਼ ਮਰਨ ਲੱਗੇ। ਸ਼ਾਹ ਨੇ ਅੰਬਾਲੇ ਤੋਂ ਚਾਰ ਕੋਹ ਉਬਲਾ ਨਦੀ ਦੇ ਕਿਨਾਰੇ ਸਤਾਰਾਂ ਦਿਨ ਡੇਰਾ ਰੱਖਿਆ। ਨਜੀਬ ਖਾਂ ਨੇ ਜਿਸ ਕੰਮ ਵਾਸਤੇ ਸ਼ਾਹ ਨੂੰ ਬੁਲਾਯਾ ਸੀ, ਓਹ ਹੋ ਹੀ ਚੁੱਕਾ ਸੀ। ਸ਼ਾਹ ਨੂੰ ਦਿੱਲੀ ਲੈ ਜਾਣਾ ਚੰਗਾ ਨਾ ਸਮਝ ਕੇ ਨਜੀਬ ਖਾਂ ਨੇ ਖੁਦ ਹੀ ਸ਼ਾਹ ਪਾਸ ਹਾਜ਼ਰ ਹੋ ਕਰ ਇੱਕ ਕਰੋੜ ਰੁਪਯਾ ਦੇ ਕੇ ਪੰਜਾਬ ਦੀ ਤਰਫ ਮੋੜ ਦਿੱਤਾ। ਜਦ ਮੁੜ ਕੇ ਸਰਹੰਦ ਉੱਤਰਿਆ ਤੇ ਸ਼ਹਿਰ ਦਾ ਬੁਰਾ ਹਾਲ ਦੇਖਿਆ ਤਾਂ ਸਿੰਘਾਂ ਉੱਤੇ ਬਥੇਰਾ ਦੰਦ ਪੀਹੇ। ਮਨ ਮਾਰ ਕੇ ਕ੍ਰੋਧ ਕੀਤਾ, ਪਰ ਵੱਸ ਕੀ ਚੱਲਦਾ ਸੀ? ਆਪੇ ਚੁੱਪ ਕਰ ਰਿਹਾ।

## ੧੪੪. ਪਟਿਆਲੇ ਦੇ ਰਾਜਾ ਨੂੰ ਮਹਾਰਾਜਾ ਦਾ ਖ਼ਿਤਾਬ ਮਿਲਣਾ

ਬਾਦਸ਼ਾਹ ਨੇ ਮਲੇਰਕੋਟ ਦੇ ਪਠਾਣਾਂ ਨੂੰ ਤੇ ਰਾਇ ਕੋਟ ਵਾਲੇ ਰਾਇ ਅੱਲਯਾਸ ਨੂੰ ਨਜ਼ਰਾਨੇ ਪਰ ਸਰਹੰਦ ਦਾ ਇਲਾਕਾ ਲਿਖ ਦੇਣਾ ਚਾਹਿਆ, ਪਰ ਓਨ੍ਹਾਂ ਨੇ ਸਿੰਘਾਂ ਤੋਂ ਡਰਦੇ ਨਾ ਲਿਆ। ਰਾਜਾ ਆਲਾ ਸਿੰਘ ਦੇ ਪੋਤ੍ਰੇ ਰਾਜਾ ਅਮਰ ਸਿੰਘ ਨੇ ਤਿੰਨ ਲੱਖ ਰੁਪਜਾ ਸਾਲਾਨਾ ਪਿਛਲੀ ਲਿਖਤ ਅਨੁਸਾਰ ਤੇ ਦੋ ਲੱਖ ਨਜ਼ਰਾਨਾ ਹੋਰ ਦੇ ਕੇ ਬਾਦਸ਼ਾਹ ਪਾਸੋਂ ਇਲਾਕੇ ਸਰਹੰਦ ਦੀ ਸੰਨਦ ਅਤੇ ਮਹਾਰਾਜਗੀ ਦਾ ਖਿਲਤ ਖ਼ਿਤਾਬ ਸਿੱਕਾ ਚਲਾਉਣ ਦੀ ਆਗਿਆ ਲੈ ਲਈ, ਤੇ ਪੰਦਰਾਂ ਵੀਹ ਹਜ਼ਾਰ ਹਿੰਦੂ ਮਰਦ ਔਰਤਾਂ ਨੂੰ ਜੋ ਦੁਰਾਨੀ ਆਪਣੀ ਟਹਿਲ ਵਾਸਤੇ ਫੜ ਕੇ ਲੈ ਚੱਲੇ ਸਨ, ਓਹ ਵੀ ਰਾਜਾ ਸਾਹਿਬ ਨੇ ਸਫਾਰਸ਼ ਕਰ ਕੇ ਛੁਡਾ ਦਿੱਤੇ ਅਤੇ ਆਪਣੇ ਪਲਿਓਂ ਖ਼ਰਚ ਦੇ ਕੇ ਓਨ੍ਹਾਂ ਨੂੰ ਘਰੋਂ ਘਰੀਂ ਤੋਰਿਆ।

ਏਸ ਗੱਲੋਂ ਰਾਜਾ ਦਾ ਬਹੁਤ ਜਸ ਹੋਇਆ। ਬਾਦਸ਼ਾਹ ਨੇ ਰਾਜੇ ਨੂੰ ਆਖਿਆ, "ਤੁਸੀਂ ਸਿੰਘਾਂ ਨੂੰ ਸਮਝਾ ਕਰ ਜਾਗੀਰਾਂ ਦਿਵਾ ਦਿਓ। ਮੁਲਕ ਵਿੱਚ ਗਰਦੀ ਨਾ ਪਾਉਣ।" ਰਾਜਾ ਸਾਹਿਬ ਨੇ ਆਪਣੇ ਮਾਤਬਰ ਚੈਨ ਸਿੰਘ ਨੂੰ ਏਸ ਕੰਮ ਵਾਸਤੇ ਪੰਥ ਖਾਲਸੇ ਪਾਸ (ਜੋ ਪੂਰਬ ਵੰਨੀਓਂ ਮੁੜ ਸ਼ਾਹਾਬਾਦ, ਲਾਡੂਏ ਦੇ ਨੇੜੇ ਆ ਗਿਆ ਸੀ) ਭੇਜਿਆ। ਸਿੰਘਾਂ ਨੇ ਜਵਾਬ ਦਿੱਤਾ, ਅਸੀਂ ਤੁਰਕ ਦੀ ਦਿੱਤੀ ਹੋਈ ਜਾਗੀਰ ਤਾਂ ਕੀ ਲੈਣੀ ਹੈ, ਬਾਦਸ਼ਾਹੀ ਵੀ ਨਹੀਂ ਲੈਣੀ। ਅਸੀਂ ਗੁਰਾਂ ਦੇ ਹੁਕਮ ਨਾਲ ਤੇਗ ਦੇ ਜ਼ੋਰ ਬਾਦਸ਼ਾਹੀ ਲੈਣੀ ਹੈ। ਰਾਜਾ ਪਟਿਆਲਾ ਖੁਦ ਤਨਖਾਹੀਆ ਹੋ ਚੁੱਕਾ ਹੈ। ਜਿਸ ਨੇ ਤੁਰਕ ਅੱਗੇ ਸਿਰ ਝੁਕਾਇਆ ਹੈ।

## ੧੪੫. ਦੁਰਾਨੀ ਤੇ ਸਿੰਘਾਂ ਦੀ ਮਾਝੇ ਵਿੱਚ ਲੜਾਈ

ਜਦ ਬਾਦਸ਼ਾਹ ਨੇ ਸਰਹੰਦੋਂ ਕੂਚ ਕੀਤਾ ਖਾਲਸੇ ਨੇ ਆਖਿਆ, "ਧੌਲੇ ਕੇਹੜੀ ਰੁਤੀ ਬੀਜੀਦੇ ਹਨ" ਅਰਦਾਸੇ ਸੋਧ ਕੇ ਗਿਰਦੇ ਜਾਂ ਹੋਏ। ਦੁਰਾਨੀਆਂ ਨੂੰ ਲੈਣੇ ਦੇ ਦੇਣੇ ਆ ਗਏ। ਅੱਗੇ ਹੀ ਓਹ ਬੀਮਾਰ ਤੇ ਥੱਕੇ ਮਾਂਦੇ ਸਨ। ਸਿੰਘਾਂ ਨੇ ਮਾਰ ਕੇ ਹੈਰਾਨ ਕਰ ਸਿੱਟੇ। ਚਾਰੋਂ ਤਰਫਾਂ ਤੋਂ ਹਾਲ ਹੂਲ ਮਚੀ ਰਹੀ। ਗਿਰਦ ਨਿਵਾਹੀ ਹੋਰ ਲੁਟੇਰੇ ਬੇਸ਼ੁਮਾਰ ਉੱਠ ਪਏ। ਅਹਿਮਦ ਸ਼ਾਹ ਦੀਆਂ ਸੱਭੇ ਚੌਕੜੀਆਂ ਭੁਲਾ ਦਿੱਤੀਆਂ। ਨੂਰ ਮਹਿਲ, ਸੁਲਤਾਨਪੁਰ ਪਾਸ ਵੀ ਲੜਾਈ ਹੋਈ, ਗੋਇੰਦਵਾਲ ਦੇ ਪੱਤਣ ਉੱਤੇ ਅੱਠ ਦਿਨ ਦੁਰਦਸ਼ਾ ਹੋਈ। ਓੜਕ ਲਾਹੌਰੋਂ ਫੌਜ ਆ ਗਈ ਤੇ ਕੁਛ ਮਹੰਤ ਸਰਣਦਾਸ ਜੰਡਜਾਲੇ ਵਾਲੇ ਨੇ ਲਿਆਂਦੀ। ਬਾਦਸ਼ਾਹ ਨੇ ਜੰਡਿਆਲੇ ਪਾਸ ਲੜਾਈ ਤਾਂ ਬਹੁਤ ਕੀਤੀ, ਪਰ ਅੰਬਰ ਪਾਟੇ ਨੂੰ ਥਿਗਲੀ ਕੌਣ ਲਾਵੇ? ਸਾਰਾ ਮਾਝਾ ਦੇਸ ਦੁਰਾਨੀਆਂ ਨੂੰ ਉੱਠ ਪਿਆ। ਪੰਜਾਬੀ ਮੁਸਲਮਾਨ ਕਸੂਰੀ, ਸਠਜਾਲੀਏ, ਮੰਜਜਾਲੀਏ ਆਦਿਕ ਏਸ ਗੱਲੋਂ

ਡਰਦੇ ਸਹਾਇਕ ਨਾ ਹੋਏ ਕਿ ਬਾਦਸ਼ਾਹ ਦੇ ਗਏ ਪਿੱਛੋਂ ਸਿੰਘ ਸਾਡਾ ਦਲੀਆ ਕਰ ਕੱਢਣਗੇ। ਰਹੀਮ ਖਾਂ ਬਖ਼ਸ਼ੀ ਜਦ ਦੋ ਹਜ਼ਾਰ ਦੁਰਾਨੀ ਸਮੇਤ ਖੇਤ ਵਿੱਚੋਂ ਸੌਂ ਗਿਆ ਤਾਂ ਬਾਦਸ਼ਾਹ ਨੇ ਵਟਾਲੇ ਪਾਸ ਜਾ ਡੇਰਾ ਲਾਇਆ। ਏਥੇ ਭੀ ਇੱਕ ਲੜਾਈ ਹੋਈ, ਪਰ ਤਦੋਂ ਨੂੰ ਸ਼ਾਹ ਦਾ ਚਾਚਾ ਸਰ ਬੁਲੰਦ ਖਾਂ ਅਠਾਰਾਂ ਹਜ਼ਾਰ ਅਸਵਾਰ ਲੈ ਕੇ ਆ ਪਹੁੰਚਜਾ।

ਬਾਦਸ਼ਾਹ ਨੇ ਸਿੰਘਾਂ ਉੱਤੇ ਫਤੇ ਪਾਉਣੀ ਤੇ ਮੁਲਕ ਦਾ ਬੰਦੋਬਸਤ ਕਰਨਾ ਔਖਾ ਸਮਝ ਕੇ ਇੱਕ ਪ੍ਰਕਾਰ ਨਾਲ ਕੂਚ ਤਾਂ ਕੀਤਾ, ਪਰ ਸਿੰਘਾਂ ਨੂੰ ਤਾਂ ਘੱਲੂਘਾਰੇ ਦਾ ਬੜਾ ਗੱਚ ਸੀ। ਸੁੱਕਾ ਕਦ ਜਾਣ ਦਿੰਦੇ ਸਨ? ਸਾਰਾ ਮਾਝਾ ਦੇਸ ਹੱਥ ਧੋ ਕੇ ਦੁਰਾਨੀਆਂ ਦੇ ਪਿੱਛੇ ਲੱਗ ਗਿਆ। ਡੱਲੇ ਪਿੰਡ ਪਾਸੋਂ ਰਾਵੀ ਦਰਿਆ ਲੰਘਦੇ ਦੁਰਾਨੀ ਜਾ ਘੇਰੇ। ਬਡਾ ਘੋਰ ਜੁੱਧ ਹੋਇਆ। ਫੌਜ ਦੇ ਬਚਾਓ ਵਾਸਤੇ ਬਾਦਸ਼ਾਹ ਤਿੰਨ ਵਾਰੀ ਪਾਰ ਉਰਾਰ ਹੋਇਆ, ਪਰ ਕੋਈ ਪੇਸ਼ ਨਾ ਗਈ। ਸਿੰਘਾਂ ਨੇ ਜਹਾਨ ਖਾਂ, ਨੂਰਦੀਨ, ਇਸਮਾਈਲ ਖਾਂ ਆਦਿਕ ਵੱਡੇ ਵੱਡੇ ਸਰਦਾਰਾਂ ਸਮੇਤ ਅੱਠ ਹਜ਼ਾਰ ਦੁਰਾਨੀ ਨੂੰ ਦਰਿਆ ਦੀ ਭੇਟਾ ਕੀਤਾ ਤੇ ਸ਼ਾਹ ਦੇ ਚਾਚੇ ਸਰ ਬੁਲੰਦ ਖਾਂ ਜੇਹੇ ਅਨੇਕਾਂ ਨੂੰ ਜ਼ਖ਼ਮੀ ਕਰ ਕੇ ਘੱਲੂਘਾਰੇ ਦਾ ਗ਼ੁੱਸਾ ਕੱਢਿਆ। ਭਰੋਸਾ ਸੀ ਕਿ ਬਾਦਸ਼ਾਹ ਨੂੰ ਵੀ ਫੜ ਕੇ ਇਸ ਦੀ ਚਟਨੀ ਕਰਨਗੇ, ਪਰ ਸ਼ਾਹਜ਼ਾਦਾ ਤਹਿਮੂਰ ਸ਼ਾਹ ਤੇ ਅਬਦੁੱਲਾ ਖਾਂ ਕਸ਼ਮੀਰ ਵੱਲੋਂ ਬਾਰਾਂ ਹਜ਼ਾਰ ਪਠਾਣ ਈਸਵਜ਼ਈ ਕੌਮ ਦਾ ਲੈ ਕੇ ਆ ਫਿਰੇ।

ਏਸ ਕੁੰਮਕ ਨੇ ਦੁਰਾਨੀਆਂ ਦੇ ਦਿਲ ਦੂਣੇ ਕਰ ਦਿੱਤੇ, ਬਾਦਸ਼ਾਹ ਨੇ ਦੂਜੇ ਦਿਨ ਐਸੇ ਢੰਗ ਨਾਲ ਸਿੰਘਾਂ ਉੱਤੇ ਹੱਲਾ ਕੀਤਾ ਕਿ ਸੈਂਕੜੇ ਸ਼ਹੀਦ ਕਰ ਕੱਢੇ। ਹੁਣ ਇੱਥੋਂ ਸਿੰਘਾਂ ਨੇ ਰਾਜਨੀਤਿਕ ਚਾਲ ਕੀਤੀ ਤੇ ਦੀਨਾ ਨਗਰ, ਪਠਾਨਕੋਟ ਦੇ ਗਿਰਦੇ ਡੇਰੇ ਜਾ ਲਾਏ। ਦੁਰਾਨੀ ਸ਼ਾਹ ਨੇ ਪੰਜ ਦਿਨ ਵਿੱਚ ਚਰਖੀ ਤੇ ਦੜਪ ਦੇਸ, ਸਿਆਲਕੋਟ ਦੇ ਗਿਰਦੇ ਤੋਂ ਬੀਸ ਕੁ ਹਜ਼ਾਰ ਹਿੰਦੂ ਫੜ ਲੀਤਾ ਤੇ ਆਪਣੀ ਫੌਜ ਨੂੰ ਲੁੱਟ ਦਾ ਹੁਕਮ ਦੇ ਕੇ ਧਨੀ ਬਣਾਇਆ। ਸਿੰਘਾਂ ਨੇ ਐਸਾ ਦੜ ਵਟਿਆ ਕਿ ਦੁਰਾਨੀਆਂ ਨੂੰ ਸਿੰਘ ਨਾ ਲੱਭੇ ਤਾਂ ਬਾਦਸ਼ਾਹ ਨੇ ਕਾਬਲ ਵੰਨੀ ਰੁਖ ਕਰ ਲੀਤਾ। ਏਹ ਖ਼ਬਰ ਸੁਣ ਕੇ ਸਿੰਘ ਫੇਰ ਝਾੜਾਂ ਵਿੱਚੋਂ ਖੁੰਬਾਂ ਵਾਂਗੂ ਨਿੱਕਲ ਪਏ। ਅਨੇਕ ਜੱਥੇ ਆ 'ਕੱਠੇ ਹੋਏ ਅਤੇ ਅਚਾਨਕ ਹੀ ਫਤੇ ਜਾ ਬੁਲਾਈ।

ਜਦ ਬਾਦਸ਼ਾਹੀ ਫੌਜ ਦਰੀਯਾ ਜੇਹਲਮ ਤੋਂ ਪਾਰ ਹੋ ਰਹੀ ਸੀ ਤਾਂ ਬਿਨਾਂ ਖ਼ਬਰ ਬਿਜਲੀ ਵਾਂਗੂ ਇਕਦਮ ਦੁਰਾਨੀਆਂ ਉੱਪਰ ਜਾ ਪਏ। ਸੂਰਮਯਾਂ ਨੇ ਸੱਧਰ ਲਾਹ ਲਈ, ਐਸੀ ਕਟਾ ਵੱਢ ਹੋਈ ਕਿ ਬਾਦਸ਼ਾਹ ਨੇ ਪਾਰ ਦਾ ਲਸ਼ਕਰ ਫੇਰ ਉਰਾਰ ਲਿਆ ਕੇ ਜਾਨ ਮਾਲ ਬਚਾਯਾ। ਤਾਂ ਵੀ ਤੋਪਖਾਨਾ ਤੇ ਹੋਰ ਬਹੁਤ ਸਾਮਾਨ ਛੇਤੀ ਕਰਨੇ ਕਰ ਦਰਯਾ ਵਿੱਚ ਗਰਕ ਹੋ ਗਿਆ। ਸਿੰਘਾਂ ਨੇ ਜ਼ੋਰ ਦੇ ਕੇ ਆਪਣੇ ਦੇਸੀ ਭਾਈ ਛੁੱਡਾ ਕੇ ਘਰਾਂ ਨੂੰ ਭੇਜ ਦਿੱਤੇ। ਦੁਰਾਨੀ ਤਾਂ ਬੇੜਿਆਂ ਉੱਤੇ ਲੰਘਦੇ ਹੀ ਰਹੇ ਤੇ ਸਿੰਘ ਲਾਮ ਛਾਮ ਗਾਹਣ ਲੰਘ ਕੇ ਪਹਿਲੇ ਹੀ ਪਾਰ ਹੋ ਕੇ ਕਟਾ ਵੱਢ ਕਰਨ ਲੱਗ ਪਏ।

ਬਾਦਸ਼ਾਹ ਨੇ ਅਨੇਕ ਉਪਾਇ ਛਲ ਵਲ ਕੀਤੇ, ਪਰ ਖਾਲਸੇ ਅੱਗੇ ਕੋਈ ਪੇਸ਼ ਨਾ ਗਈ। ਹਾਰ ਕੇ ਆਪਣੇ ਚਾਚੇ ਸਰਬੁਲੰਦ ਖਾਂ ਨੂੰ ਦਸ ਹਜ਼ਾਰ ਫੌਜ ਸਮੇਤ ਕਿਲ੍ਹੇ ਰੁਹਤਾਸ ਵਿੱਚ ਹਿਰਾ ਕੇ ਆਪ ਕਾਬੁਲ ਨੂੰ ਚਲਾ ਗਿਆ। ਏਸ ਵਾਰੀ ਸ਼ਾਹ ਐਸਾ ਦੁਖੀ ਹੋ ਕੇ ਗਿਆ ਕਿ ਫਿਰ ਕਦੀ ਪੰਜਾਬ ਵੱਲ ਮੂੰਹ ਨਾ ਕੀਤਾ।

## ੧੪੬. ਸਿੰਘਾਂ ਨੇ ਲਾਹੌਰ ਮੱਲਣਾ

ਸਰਦਾਰ ਗੁੱਜਰ ਸਿੰਘ, ਲਹਿਣਾ ਸਿੰਘ, ਸੋਭਾ ਸਿੰਘ ਨੇ ੧੭ ਮਾਘ ਸੰ. ੧੮੨੩ ਬਿ. ਨੂੰ ਫੇਰ ਲਾਹੌਰ ਉੱਤੇ ਕਬਜ਼ਾ ਕਰ ਲਿਆ, ਕਿਉਂਕਿ ਏਹ ਤਿੰਨੇ ਸਰਦਾਰ ਭੰਗੀ ਮਿਸਲ ਵਿੱਚੋਂ ਸਨ। ਓਦੋਂ ਇਹ ਮਿਸਲ ਸਭ ਤੋਂ ਜ਼ੋਰਾਵਰ ਸੀ। ਏਨ੍ਹਾਂ ਸਰਦਾਰਾਂ ਨੇ ਅਬਦੁਲਾ ਖਾਂ ਨੂੰ ਤਾਂ ਆਪਣਾ ਦੇਸੀ ਸਮਝ ਕੇ ਕੁਛ ਨਾ ਆਖਿਆ, ਪਰ ਦਾਵਰ ਖਾਂ ਨੂੰ ਕਿਲ੍ਹੇ ਅੰਦਰ ਕੈਦ ਕਰ ਰੱਖਿਆ। ਓਸ ਦਿਨ ਤੋਂ ਆਪਣੇ ਆਪਣੇ ਇਲਾਕੇ ਵਿੱਚ ਸਭ ਸਿੱਖ ਸਰਦਾਰ ਖੁਦਮੁਖਤਾਰ ਹਾਕਮ ਬਣ ਬੈਠੇ ਸਨ।

## ੧੪੭. ਸਰਬੁਲੰਦ ਖਾਂ ਨੂੰ ਕੈਦ ਕਰ ਕੇ ਛੱਡਣਾ

ਚੜ੍ਹਤ ਸਿੰਘ ਤੇ ਗੁੱਜਰ ਸਿੰਘ ਜੋ ਦੋਵੇਂ ਵੱਡੇ ਸਰਦਾਰ ਰੁਹਤਾਸ ਦੇ ਗਿਰਦੇ ਬਹੁਤ ਦੇਸ ਦਬਾ ਬੈਠੇ ਸਨ, ਓਨ੍ਹਾਂ ਨੇ ਹੋਰ ਆਪਣੇ ਮੇਲੀ ਸਰਦਾਰ ਨੂੰ 'ਕੱਠੇ ਕਰ ਕੇ ਸਰਬੁਲੰਦ ਖਾਂ ਨੂੰ ਰੁਹਤਾਸ ਵਿੱਚੋਂ ਕੱਢਣ ਵਾਸਤੇ ਏਹ ਉੱਦਮ ਕੀਤਾ ਕਿ ਪਹਿਲੇ ਬਾਵੇ ਖਯੌਣ ਸਿੰਘ ਸੋਢੀ ਨੂੰ ਜੋ ਏਸ ਦੇ ਸੱਦੇ ਹਿੰਦੂ ਮੁਸਲਮਾਨਾਂ ਦਾ ਗੁਰੂ ਪੀਰ ਮੰਨਿਆ ਪਰਮੰਨਿਆ ਹੋਇਆ ਬਡਾ ਪ੍ਰਤਾਪੀ ਸੀ, ਆਪਣੇ ਨਾਲ ਮਿਲਾ ਕੇ ਓਸ ਦਵਾਰਾ ਚੌਧਰੀ ਅਲੀ ਮੁਹੰਮਦ ਖਾਂ ਗੁਜਰ ਚੌਧਰੀ ਫਤੇ ਚੰਦ ਚੱਢਾ ਖੱਤ੍ਰੀ, ਸੁਲਤਾਨ ਖਾਂ ਗੱਖੜ ਆਦਿਕ ਵੱਡੇ ਪ੍ਰਗਨੇ ਵਾਲੇ ਲੋਗਾਂ ਨੂੰ ਇੱਜ਼ਤ ਇਨਾਮ ਦੇਣਾ ਕਰ ਕੇ ਆਪਣੇ ਬਣਾ ਲਿਆ। ਓਨ੍ਹਾਂ ਸਿੰਘਾਂ ਦੀ ਫੌਜ ਅਨੇਕ ਤਰੀਕਿਆਂ ਨਾਲ ਚੋਰੀ ਚੋਰੀ ਰੁਹਤਾਸ ਦੇ ਨੇੜੇ ਜਾ ਖੜ੍ਹੀ ਕੀਤੀ ਤੇ ਆਖਿਆ, "ਜਦ ਕਿਲ੍ਹੇ ਵਿੱਚ ਬੰਦੂਕ ਚੱਲੇ, ਤਦ ਤੁਸਾਂ ਹੱਲਾ ਕਰ ਦੇਣਾ।"

ਥੋੜ੍ਹੀ ਜਿਹੀ ਫੌਜ ਲੈ ਜਾ ਕੇ ਕਾਲ੍ਹੇ ਪਿੰਡ ਵੰਨੀਉਂ ਦੁਰਾਨੀਆਂ ਨੂੰ ਝਾਕੀ ਦਿਵਾਈ ਤਾਂ ਓਸ ਪਿੱਛੇ ਪੰਜ ਛੀ ਹਜ਼ਾਰ ਦੁਰਾਨੀ ਪੈਦਲ ਲੱਗ ਪਿਆ, ਕਿਉਂਕਿ ਟਿੱਬੀਆਂ ਦੇ ਰਸਤੇ ਘੋੜੇ ਨਹੀਂ ਜਾ ਸਕਦੇ ਸਨ। ਜਦ ਓਹ ਛੀ ਸੱਤ ਕੋਹ ਲੰਘੇ ਤਾਂ ਟਿਲੇ ਬਾਲ ਗੁਦਾਈ ਦੀ ਤਰਫੋਂ ਦੂਸਰੇ ਜੱਥੇ ਦੀ ਝਾਕੀ ਦਿਵਾ ਕੇ ਦੋ ਹਜ਼ਾਰ ਦੁਰਾਨੀ ਉਨ੍ਹਾਂ ਪਿੱਛੇ ਲਗਵਾ ਦਿੱਤਾ। ਪਿੱਛੋਂ ਸੁਲਤਾਨ ਖਾਂ ਤੇ ਫਤੇ ਚੰਦ ਨੇ ਚੋਏ ਵੰਨੀ ਦਾ ਦਰਵਾਜ਼ਾ ਖੋਲ੍ਹ ਦੇ ਦੋਹਾਂ ਸਰਦਾਰਾਂ ਨੇ ਪੰਜ ਕੁ ਹਜ਼ਾਰ ਸਿੰਘ ਨਾਲ ਕਿਲ੍ਹੇ ਵਿੱਚ ਵਾੜ ਕੇ ਬੰਦੂਕ ਚਲਾ ਦਿੱਤੀ। ਸਭ ਸਿੰਘ ਹੱਲਾ ਕਰ ਕੇ ਆ ਵੜੇ। ਕਤਲਾਮ ਹੋਣ ਲੱਗੀ। ਸਭ ਮੁਸਲੀ ਫੌਜ ਨੱਠ ਗਈ। ਸਰਬੁਲੰਦ ਖਾਂ ਨੂੰ ਸਰਦਾਰ ਚੜ੍ਹਤ ਸਿੰਘ ਨੇ ਫੜ ਕੇ ਕਿਲ੍ਹੇ ਉੱਤੇ ਆਪਣਾ ਕਬਜ਼ਾ ਕਰ ਲਿਆ। ਦੁਰਾਨੀਆਂ ਦੇ ਘੋੜੇ ਸਰਾਇ ਵਿੱਚੋਂ ਬੰਨ੍ਹੇ ਬਨ੍ਹਾਏ ਸਿੰਘਾਂ ਲੈ ਲਏ। ਓਨ੍ਹਾਂ ਘੋੜਿਆਂ ਦੇ ਮਾਲਕ ਏਹ ਖ਼ਬਰ ਸੁਣਦੇ ਹੀ ਪਹਾੜਾਂ ਵਿੱਚ ਦੀ ਕਾਬਲ ਨੂੰ ਚਲੇ ਗਏ। ਫੇਰ ਸਰਦਾਰ ਬਹਾਦਰਾਂ ਨੇ ਸਰਬੁਲੰਦ ਖਾਂ ਨੂੰ ਵੀ ਖਿਲਤ ਖ਼ਰਚ ਦੇ ਕੇ ਕਾਬੁਲ ਪਹੁੰਚਾ ਦਿੱਤਾ। ਸਰਦਾਰ ਚੜ੍ਹਤ ਸਿੰਘ ਤੇ ਸਰਦਾਰ ਗੁਜਰ ਸਿੰਘ ਨੇ ਅਟਕ ਦੇ ਕਿਨਾਰੇ ਤੱਕ ਸਾਰੇ ਦੇਸ ਉੱਤੇ ਕਬਜ਼ਾ ਕਰ ਕੇ ਅੱਧੋ ਅੱਧੀ ਵੰਡ ਪਾ ਲਈ। ਗੁਜਰ ਸਿੰਘ ਨੇ ਤਾਂ ਕੰਢੀ ਤੇ ਪੋਠੋਹਾਰ ਦੇ ਸਬਦਾ ਕੇ ਕਾਲ੍ਹੇ ਦੀ ਸਰਾਇ ਵਿੱਚ ਆਪਣੀ ਫੌਜ ਤੇ ਸਰਦਾਰ ਮਿਲਖਾ ਸਿੰਘ ਨੂੰ ਠਾਣੇਦਾਰ ਮੁਕੱਰਰ ਕਰ ਕੇ ਗੁਜਰਾਤ ਨੂੰ ਆਪਣੀ ਰਾਜਧਾਨੀ ਬਣਾ ਲਿਆ ਤੇ ਸਰਦਾਰ ਚੜ੍ਹਤ ਸਿੰਘ ਨੇ ਧੰਨੀ, ਘੇਬ, ਜੰਡਾਲੀ, ਖਾਟੜ ਅਮਾਣਕ ਆਦਿਕ ਪਰਗਣੇ ਦਬਾ ਕੇ ਆਪਣੇ ਸਾਲੇ ਖ਼ੁਸ਼ਾਲ ਸਿੰਘ ਨੂੰ; ਜਿਸਦਾ ਬਣਵਾਯਾ ਹੋਇਆ ਕਿਲ੍ਹਾ ਖ਼ੁਸ਼ਾਲ ਗੜ੍ਹ ਰੇਲ ਦੇ ਅਸਟੇਸ਼ਨ ਪਾਸ ਹੁਣ ਤੱਕ ਹੈ, ਫੌਜ ਸਮੇਤ ਗੁਜਰਾਂ ਵਾਲੇ ਦੀ ਰਜਾਸਤ ਥਾਪੀ।

ਓਧਰ ਸਰਦਾਰ ਝੰਡਾ ਸਿੰਘ ਭੰਗੀ ਨੇ ਪਰਗਣੇ ਚਨੀਓਟ ਆਦਿਕ ਤਾਂ ਪਹਿਲੇ ਹੀ ਦਬਾ ਰੱਖੇ ਸਨ, ਫੇਰ ਮੁਲਤਾਨ ਵੀ ਜਾ ਘੇਰਿਆ। ਨਵਾਬ ਸਜਾਵਲ ਖਾਂ ਓਥੋਂ ਦਾ ਸੂਬਾ ਦੌੜ ਗਿਆ। ਸਰਦਾਰ ਨੇ ਮੁਲਤਾਨ ਉੱਤੇ ਕਬਜਾ ਕਰ ਕੇ ਡੇਰਾ ਗਾਜ਼ੀ ਖਾਂ ਦੀ ਤਰਫ ਨੂੰ ਵਾਗ ਉਠਾਈ। ਏਸੇ ਤਰ੍ਹਾਂ ਹੋਰ ਸਭ ਸਿੱਖ ਸਰਦਾਰ ਆਪਣੇ ਆਪਣੇ ਬਾਂਛਤ ਪਰਗਣੇ ਦਬਾ ਕੇ ਹਾਕਮ ਬਣ ਬੈਠੇ।

## ੧੪੮. ਤਹਿਮੂਰ ਸ਼ਾਹ ਦਾ ਪਹਿਲਾ ਹੱਲਾ

ਜਦ ਸਿੰਘਾਂ ਨੇ ਕਾਬਲ ਵਾਲੇ ਬਾਦਸ਼ਾਹ ਦੇ ਹਾਕਮਾਂ ਨੂੰ ਦੇਸ ਤੋਂ ਕੱਢ ਕੇ ਤਲਵਾਰ ਜ਼ੋਰ ਨਾਲ ਅਟਕ ਦਰਿਆ ਤੇ ਜਮਨਾ ਦੇ ਅੰਦਰ ਸਾਰੇ ਮੁਲਕ ਉੱਪਰ ਆਪਣਾ ਕਬਜ਼ਾ ਕਰ ਲੀਤਾ ਤਾਂ ਅਹਿਮਦ ਸ਼ਾਹ ਦੁਰਾਨੀ ਨੇ; ਜੋ ਯਾਰਾਂ ਵਾਰੀ ਪੰਜਾਬ ਉੱਤੇ ਚੜ੍ਹ ਕੇ ਆਇਆ ਸੀ ਤੇ ਹੁਣ ਹਾਰ ਚੁੱਕਾ ਸੀ, ਅਮੀਰਾਂ ਤੇ ਫੌਜਦਾਰਾਂ ਦੀ ਕਚਿਹਰੀ ਵਿੱਚ ਤੇਗ ਰੱਖ ਕਰ ਹੁਕਮ ਦਿੱਤਾ ਕਿ ਕੋਈ ਬਹਾਦਰ ਹੈ ਜੋ ਸਿੰਘਾਂ ਪਰ ਬੀੜਾ ਉਠਾਵੇ? ਅਮੀਰ ਵਜ਼ੀਰ ਤਾਂ ਸਿੰਘਾਂ ਦੇ ਹੱਥ ਦੇਖ ਚੁੱਕੇ ਸਨ, ਏਸ ਵਾਸਤੇ ਜਦ ਕਿਸੇ ਨੇ ਬੀੜਾ ਨਾ ਉਠਾਯਾ, ਤਾਂ ਬਾਦਸ਼ਾਹ ਦਾ ਬੜਾ ਬੇਟਾ ਸ਼ਾਹਜ਼ਾਦਾ ਤਹਿਮੂਰ ਸ਼ਾਹ ਬੀੜਾ ਚੁੱਕ ਕੇ ਇੱਕ ਲੱਖ ਅਸਵਾਰਾਂ ਨਾਲ ਸੰ. ੧੮੨੬ ਬਿ. ਨੂੰ ਪੰਜਾਬ ਉੱਤੇ ਚੜ੍ਹ ਆਇਆ। ਪਿਸ਼ਾਵਰ ਪਹੁੰਚ ਕੇ ਹਾਜ਼ੀ ਅਲੀ ਮੁਹੰਮਦ ਖਾਂ ਵਕੀਲ ਨੂੰ ਸਿੰਘਾਂ ਪਾਸ ਭੇਜਿਆ। ਓਸ ਨੇ ਗੁੱਜਰ ਸਿੰਘ ਆਦਿਕ ਸਰਦਾਰ ਪਾਸ ਲਾਹੌਰ ਪਹੁੰਚ ਕੇ ਬਾਦਸ਼ਾਹ ਦੀ ਤਰਫੋਂ ਸੁਣਾਯਾ ਕਿ ਜੇਕਰ ਤੁਸੀਂ ਪੰਜਾਬ ਦੇ ਮੁਲਕ ਉੱਪਰ ਕਾਇਮ ਰਹਿਣਾ ਚਾਹੁੰਦੇ ਹੋ ਤਾਂ ਅਸਾਡੇ ਤਾਬੇਦਾਰ ਹੋ ਕੇ ਰਹੋ। ਸਿੱਖ ਨੇ ਜਵਾਬ ਦਿੱਤਾ, “ਸਾਨੂੰ ਵਾਹਿਗੁਰੂ ਨੇ ਮੁਲਕ ਬਖਸ਼ਿਆ। ਤੁਰਕ ਦੀ ਤਾਬੇਦਾਰੀ ਨਹੀਂ ਕਰਾਂਗੇ।” ਵਕੀਲ ਬੋਲਿਆ, “ਜੇ ਬਾਦਸ਼ਾਹ ਦੀ ਤਾਬੇਦਾਰੀ ਨਾ ਮੰਨੋਗੇ ਤਾਂ ਤੁਹਾਡਾ ਮਜ਼੍ਹਬ ਤੇ ਜੀਊਣਾ ਵੀ ਨਾ ਹੋਵੇਗਾ।” ਇਹ ਸੁਣਦੇ ਹੀ ਇੱਕ ਸਿੰਘ ਨੇ ਵਕੀਲ ਦਾ ਸਿਰ ਉਡਾ ਦਿੱਤਾ। ਓਸ ਨੂੰ ਸਰਦਾਰਾਂ ਨੇ ਝਿੜਕਿਆ ਕਿ ਤੈਂ ਅਨੀਤੀ ਕੀਤੀ। ਵਕੀਲ ਨਹੀਂ ਮਾਰਨਾ ਸੀ, ਉਧਰ ਜਦ ਵਕੀਲ ਦਾ ਮਾਰੇ ਜਾਣਾ ਤਹਿਮੂਰ ਸ਼ਾਹ ਨੇ ਸੁਣਿਆ ਤਾਂ ਅੱਗ ਦਾ ਭਾਂਬੜ ਹੋ ਕੇ ਚੜ੍ਹ ਬੈਠਾ ਤੇ ਜੰਗੀ ਖਾਂ ਤੂਰਾਨੀ ਨੂੰ ਪੰਜਾਹ ਹਜ਼ਾਰ ਅਸਵਾਰ ਨਾਲ ਹਰਾਵਲ ਕਰ ਕੇ ਅੱਗੇ ਭੇਜ ਦਿੱਤਾ। ਫੇਰ ਤਾਂ ਸਭ ਸਿੰਘ ਅੰਮ੍ਰਿਤਸਰ ਦੀ ਤਰਫ ਨੂੰ ਚਲੇ ਆਏ। ਜੱਦਪਿ ਸਰਦਾਰ ਗੁਜਰ ਸਿੰਘ, ਚੜ੍ਹਤ ਸਿੰਘ ਨੇ ਤੀਸ ਕੁ ਹਜ਼ਾਰ ਸਿੰਘ ਕੱਠਾ ਕਰ ਕੇ ਰੁਹਤਾਸ ਦੇ ਪਾਸ ਮੁੱਠਭੇੜ ਕੀਤੀ, ਪਰ ਕੁਛ ਨਾ ਬਣਿਆ। ਹੁਣ ਫੇਰ ਸਮਾਂ ਵਿਚਾਰ ਕੇ ਸਿੰਘ ਜੰਗਲਾਂ ਵਿੱਚ ਚਲੇ ਗਏ। ਬਾਰਿਸ਼ ਅਧਿਕ ਹੋਣ ਕਰ ਜੰਗੀ ਖਾਨ ਤਾਂ ਲਾਹੌਰ ਵਿੱਚ ਠਹਿਰ ਗਿਆ ਤੇ ਤਹਿਮੂਰ ਸ਼ਾਹ ਆਪਣੇ ਮਾਮੇ ਬੁਲੰਦ ਖਾਂ ਨੂੰ ਛੀ ਹਜ਼ਾਰ ਅਸਵਾਰ ਨਾਲ ਰੁਹਤਾਸ ਛੱਡ ਕੇ ਆਪ ਮੁਲਤਾਨ ਨੂੰ ਚਲਾ ਗਿਆ। ਮੁਲਤਾਨ ਦਾ ਹਾਕਮ ਸਰਦਾਰ ਸਾਊਣ ਸਿੰਘ ਤੇ ਗੁਰਬਖ਼ਸ਼ ਸਿੰਘ ਆਪਣੀ ਰਾਜਧਾਨੀ ਦੀ ਕੁਛ ਪ੍ਰਵਾਹ ਨਾ ਕਰਦੇ ਹੋਏ ਸਿੰਘਾਂ ਦੇ ਜੱਥਿਆਂ ਵਿੱਚ ਚਲੇ ਗਏ। ਤਹਿਮੂਰ ਸ਼ਾਹ ਨੇ ਮੁਜ਼ਫਰ ਖਾਂ ਨੂੰ ਮੁਲਤਾਨ ਦਾ ਸੂਬਾ ਕਾਇਮ ਕਰ ਕੇ ਲਾਹੌਰ ਦੀ ਤਰਫ ਵਾਗ ਉਠਾ ਲੀਤੀ, ਰਾਹ ਵਿੱਚ ਸੁਣਿਆ ਤੇ ਸ਼ੇਖੂਪੁਰ ਦੇ ਪਰਗਣੇ ਵਿੱਚ ਸਿੰਘ ਲੜਾਈ ਵਾਸਤੇ ਬਹੁਤ ’ਕੱਠੇ ਹੋ ਰਹੇ ਹਨ। ਸੋ ਏਹ ਹੱਲਾ ਕਰ ਕੇ ਜਾ ਪਿਆ। ਥੋੜ੍ਹੀ ਜੇਹੀ ਲੜਾਈ ਹੋਈ। ਓਥੇ ਵੀ ਫੇਰ ਸਿੰਘਾਂ ਨੇ ਚਾਲ ਚਲੀ, ਸਰਦਾਰ ਚੜ੍ਹਤ ਸਿੰਘ ਗੁਜਰ ਸਿੰਘ ਆਦਿਕ ਦਾਤਾਰਪੁਰ ਦੇ ਗਿਰਦੇ ਜਾ ਰਹੇ। ਤਹਿਮੂਰ ਸ਼ਾਹ ਨੇ ਫਤੇ ਖਾਂ ਜਾਫਰ ਜੰਗ ਨੂੰ ਪੰਦਰਾਂ ਹਜ਼ਾਰ ਅਸਵਾਰ ਦੇ ਕੇ ਸਿੱਖਾਂ ਨੂੰ ਸਤਲੁਜੋਂ ਪਾਰ ਕਰਨ ਵਾਸਤੇ ਭੇਜ ਦਿੱਤਾ। ਅਨੇਕ ਜੰਗਾਂ ਸਿੰਘ ਲੜੇ। ਜਿੱਤ ਕਿਸੇ ਦੀ ਨਾ ਹੋਈ। ਅੱਠ ਮਹੀਨੇ ਏਹੋ ਹਾਲ ਰਿਹਾ। ਦੋਨੋਂ ਪਾਸਿਆਂ ਦੇ ਬਹੁਤ ਨੁਕਸਾਨ ਹੁੰਦੇ ਰਹੇ, ਕਿਉਂਕਿ ਉਸ ਸਮੇਂ ਬਹੁਤ ਸਿੰਘ ਆਪਣੇ ਆਪਣੇ ਇਲਾਕੇ ਦੀ ਰਖਵਾਲੀ ਵਿੱਚ ਫਸੇ ਹੋਏ ਸਨ। ਕੇਵਲ ਸ਼ੁਕਰਚੱਕੀਏ, ਭੰਗੀ ਘਨੱਯੇ, ਰਾਮਗੜ੍ਹੀਏ ਏਹੇ ਸਰਦਾਰ ਲੜਦੇ ਭਿੜਦੇ ਰਹੇ। ਜਦ ਸੰ. ੧੩੨੬ ਬਿ. ਨੂੰ ਅਨੰਦਪੁਰ ਹੋਲੇ ਪਰ ਬਹੁਤ ਪੰਥ ਕੱਠਾ ਹੋਇਆ, ਤਾਂ ਗੁਰਮਤਾ ਕਰ ਕੇ ਸਭ ਸਿੰਘ ਦੁਰਾਨੀਆਂ ਉੱਪਰ ਕਸਬੇ ਨਕੋਦਰ ਪਾਸ ਤਲਵਾਰਾਂ ਖਿੱਚ ਕੇ ਜਾ ਪਏ। ਫੇਰ ਤਾਂ ਖੂਬ ਕਟਾ ਵੱਢ ਹੋਏ ਅਤੇ ਲਾਹੌਰ ਤੱਕ ਪਿੱਛਾ ਦਬਾਈ ਚਲੇ ਗਏ।

ਤਹਿਮੂਰ ਸ਼ਾਹ ਨੇ ਅੱਠਾਂ ਮਹੀਨਿਆਂ ਵਿੱਚ ੨੦ ਕਿਲ੍ਹੇ ਕਾਇਮ ਕੀਤੇ ਸਨ, ਜਿਨ੍ਹਾਂ ਦਾ ਵੇਰਵਾ ਇਉਂ ਹੈ: ਸੁਲਤਾਨਪੁਰ ਗੱਖੜਾਂ ਦਾ ੧, ਦੇਸ ਦੇ ਜ਼ਿਮੀਂਦਾਰ ਮਾਲਕ ਸਨ ਏਥੋਂ ਹੀ ਮੰਗਲਾ ਦੇਵੀ ਦੇ

ਭੌਣ ਪਾਸੋਂ ਪਹਾੜਾਂ ਵਿੱਚੋਂ ਜਿਹਲਮ ਦਰਿਯਾ ਨਿੱਕਲਦਾ ਹੈ। ਦੂਸਰਾ ਰੁਹਤਾਸਕ, ਪੱਧਰੀ ਜਞੂਸੇ ਰਾਜਪੂਤਾਂ ਦੀ ੩, ਠਿਲ ਗਹੌੜੇ ਦੀ ਗੜੀ ਜੋ ਦੋ ਕਿਲ੍ਹਿਆਂ ਦੇ ਵਿਚਕਾਰ ਹੈ ੪, ਬਾਗ਼ ਪਿੰਡ ੫, ਗੜ ਮਖਸਾਲਾ ਯਾ ਤਖ਼ਤ ਸਲੋਈ ਜੋ ਬਣਾ ਕੇ ਐਬਲ ਰਾਜਾ ਦੇ ਸਪੁਰਦ ਕੀਤਾ ਸੀ ਤੇ ਹੁਣ ਜਞੂਏ ਰਾਜਪੂਤਾਂ ਦੇ ਟਿਕੇ ਦੀ ਰਜਾਸਤ ਹੈ ੬, ਕਸ਼ਕ* ੭, ਖੜੱਪੇ ਦੇ ਦਰੇ ਉੱਤੇ ਗੜੀ ਵਟੱਲੀ ਤੇ ਡੁੰਮਣ ਕਿਲ੍ਹੇ ਸੈਦਪੁਰ ਦੇ ਪਾਸ ੮, ਕਹਣ ਸੈਦਨ ਸ਼ਾਹ ਦੇ ਚੋਏ ਉੱਤੇ ੯, ਏਹ ਕਿਲ੍ਹਾ ਵੀ ਸੁਲਤਾਨ ਕਹੂੰਣ ਵਾਲੇ ਦੇ ਹਵਾਲੇ ਹੋਇਆ। ਪਲਖੀ ਦੀ ਘਾਟੀ ਉੱਤੇ ਕਹੂੰਣ** ਦੇ ਪਰਗਣੇ ਵਿੱਚ ੧੦, ਮਕੜਾਛ ਨਰ ਸਿੰਘ ਫੁਹਾਰ ਦੇ ਸਿਰੇ ਉੱਤੇ, ਜਿੱਥੇ ਨਰ ਸਿੰਘ ਜੀ ਨੇ ਹੱਥ ਪੈਰ ਧੋਤੇ ਸਨ ੧੧, ਜਬੀ ਦੇ ਪਹਾੜ ਉੱਤੇ ਮੁਲਕ ਅਵਾਣਕਾਰ ਵਿੱਚ ੧੨, ਲਾਵੇਦਾ ੧੩, ਲੰਮਣ ਦਾ ਵਰੇ ਦੇ ਦੋਹੀਂ ਪਾਸੀਂ ੧੪, ਮਸਾਣ ਦੇ ਮੈਦਾਨ ਵਿੱਚ ਜੋ ਕਾਲੇ ਬਾਗ਼ਾਂ ਨੂੰ ਰਸਤਾ ਜਾਂਦਾ ਹੈ ੧੫, ਭਾਨੇ ਮਾੜੀ ਦੇ ਦਰੇ ਪਰ ਜਿੱਥੇ ਅਰਜਨ ਨਾਂਗੇ ਦੇ ਝੂਠੇ ਹੀਰਯਾਂ ਦਾ ਪਹਾੜ ਹੈ, ਰਾਤ ਨੂੰ ਚਮਕਦੇ ਹਨ ਤੇ ਦਿਨੇ ਸੂਰਜ ਦੀ ਕਿਰਣ ਨਾਲ ਕਿਰਣ ਮਿਲ ਜਾਂਦੀ ਹੈ। ਆਖਦੇ ਹਨ ਏਥੇ ਅਰਜਨ ਨਾਗਾ ਤੇ ਗੋਰਖ ਜ਼ਿਦੇ ਸਨ, ਨਾਗੇ ਨੇ ਹੀਰਿਆਂ ਦਾ ਪਹਾੜ ਤੇ ਗੋਰਖ ਨੇ ਸਿਸਰੀ ਦਾ ਪਰਬਤ, ਦੁੱਧ ਦਾ ਅਟਕ ਦਰਜਾ ਕਰ ਦਿਖਾਯਾ ਸੀ ੧੬, ਕੱਛੀ ੧੭, ਦਾਊਦਖੇਲ ੧੮, ਰੋਖੜੀ ੧੯, ਮੁਲਤਾਨ ੨੦, ਤਹਿਮੂਰ ਸ਼ਾਹ ਨੇ ਏਹ ਬੀਸ ਕਿਲ੍ਹੇ ਤੇ ਹੋਰ ਕਈ ਘਾਟੀਆਂ ਮੰਗਲਾ ਦੇਵੀ ਦੇ ਪਹਾੜ ਤੋਂ ਲੈ ਕੇ ਮੁਲਤਾਨ ਤੱਕ ਪੰਜ ਪੰਜ, ਦਸ ਦਸ ਕੋਹ ਉੱਤੇ ਏਸ ਤਰੀਕੇ ਨਾਲ ਕਾਇਮ ਕਰ ਕੇ ਆਪਣੇ ਮੁਲਕ ਦੀ ਤੇ ਪੰਜਾਬ ਦੀ ਹੱਦ ਬੰਨ੍ਹ ਲਈ। ਓਹ ਵਕਤ ਤਾਂ ਸਿੰਘਾਂ ਨੇ ਭੀ ਏਸੇ ਹੱਦ ਬੰਦੀ ਉੱਤੇ ਰਾਜ਼ੀਨਾਮਾ ਲਿਖ ਦਿੱਤਾ, ਪਰ ਸਿੰਘ ਕਲਮ ਹੇਠ ਕਦੋਂ ਆਉਂਦੇ ਸਨ? ਜਦ ਤਹਿਮੂਰ ਸ਼ਾਹ ਲਾਹੌਰੋਂ ਕਾਬਲ ਵੰਨੀ ਕੂਚ ਕੀਤਾ, ਤਦ ਜੇਹੜਾ ਪੰਥ ਅੰਮ੍ਰਿਤਸਰ ਸੀ, ਓਨ੍ਹਾਂ ਵਿੱਚੋਂ ਕੁਛ ਸਿੰਘ ਰੋਜ਼ ਦਿੱਲੀ, ਆਗਰਾ, ਕਾਂਸ਼ੀ, ਕਲਕੱਤਾ, ਕਾਬੁਲ, ਕੰਧਾਰ, ਗਜ਼ਨੀ, ਬਲਖਬੁਖਾਰਾ, ਰੂਮ ਸ਼ਾਮ ਮਾਰਣ ਦੀਆਂ ਸਲਾਹਾਂ ਕਰਦੇ ਰਹਿੰਦੇ ਸਨ, ਓਹ ਬਿਨਾਂ ਸਰਦਾਰਾਂ ਦੇ ਪੁੱਛੇ ਦੁਰਾਨੀਆਂ ਦੇ ਪਿਛੇ ਲੱਗ ਤੁਰੇ। ਓਨ੍ਹਾਂ ਨੂੰ ਦੇਖ ਕੇ ਹੋਰ ਖਾਲਸੇ ਨੇ ਵੀ ਵਾਗ ਉਠਾ ਲੀਤੀ। ਜਦ ਏਹ ਵਹੀਰ ਪੈ ਗਿਆ ਤਾਂ ਫੇਰ ਕੌਣ ਅਟਕੇ? ਛੇਕੜ ਸਰਦਾਰਾਂ ਨੂੰ ਵੀ ਬਹੁਤਿਆਂ ਦੇ ਸਾਥੀ ਹੋਣਾ ਪਿਆ। ਝਨਾਉ ਟੱਪ ਕੇ ਤਹਿਮੂਰ ਨੂੰ ਜਾ ਘੇਰਿਆ। ਨਾ ਤਾਂ ਓਸ ਨੂੰ ਤੁਰਨ ਹੀ ਦੇਣ ਤੇ ਨਾ ਹੀ ਖੜ੍ਹੇ ਹੋ ਕੇ ਲੜਨ। ਚੁਫੇਰਿਓਂ ਹੱਲੇ ਉੱਤੇ ਹੱਲਾ ਕਰ ਕਰ ਦੁਰਾਨੀਆਂ ਨੂੰ ਭੌਂਦਲਾ ਦਿੱਤਾ। ਜਦ ਅਨੇਕ ਮਾਰੇ ਤੇ ਜ਼ਖ਼ਮੀ ਕੀਤੇ ਤਾਂ ਦਹਲ ਕਰ ਬਹੁਤੇ ਰਾਤ ਬਿਰਾਤੇ ਕਾਬਲ ਵੰਨੀ ਨੱਸ ਗਏ, ਜਿਸ ਕਰ ਕੇ ਸੈਂਕੜੇ ਤੰਬੂ, ਘੋੜੇ ਦੇ ਤੋਪਾਂ ਸਮੇਤ ਭਾਰੀ-ਭਾਰੀ ਅਸਬਾਬ ਖਾਲਸੇ ਨੂੰ ਦੇ ਕੇ ਤਹਿਮੂਰ ਸ਼ਾਹ ਮਸਾਂ ਮਸਾਂ ਜੇਲ੍ਹਮ ਤੋਂ ਪਾਰ ਹੋਇਆ। ਇੱਥੇ ਉਸ ਦੀ ਕੁੰਮਕ ਪਰ ਦਸ ਹਜ਼ਾਰ ਅਸਵਾਰ ਨਾਲ ਜੰਗੀ ਖਾਂ ਜੋ ਜੰਮੂ ਆਦਿਕ ਪਹਾੜੀ ਰਾਜਿਆਂ ਤੋਂ ਨਜ਼ਰਾਨੇ ਉਗਰਾਹੁਣ ਗਿਆ ਸੀ, ਤੇ ਅੱਠ ਕੁ ਹਜ਼ਾਰ ਨਾਲ ਰੁਹਤਾਸ ਵਾਲਾ ਬੁਲੰਦ ਖਾਂ ਤੇ ਤਹਿਮੂਰ ਸ਼ਾਹ ਦਾ ਮਾਮਾ ਆ ਪਹੁੰਚਿਆ। ਏਸ ਕਰ ਕੇ ਤਹਿਮੂਰ ਦਾ

---

*ਕਸ਼ਕ ਉੱਪਰ ਕਸ਼ਤਜਾਨੀ ਦੇਵੀ ਦੀ ਮੂਰਤਿ ਤੇ ਮੰਦਰ ਟਕਰੀ ਉੱਤੇ ਹੁਣ ਭੀ ਹੈ ਏਹੁ ਬਿਸ੍ਵ ਮਿੱਤ੍ਰ ਦੀ ਪਰਗਟ ਕੀਤੀ ਹੋਈ ਹੈ ਅਤੇ ਪੁਸਤਕਾਂ ਵਿੱਚ ਲਿਖਿਆ ਹੈ ਕਿ ਪਾਂਡਵ ਭੀ ਏਸੇ ਦੇਵੀ ਤੋਂ ਵਰ ਲੈ ਕੇ ਦਸੂਹੇ ਵਿੱਚ ਜਾ ਕੇ ਬੈਰਾਟ ਰਾਜਾ ਦੇ ਘਰ ਇੱਕ ਬਰਸ ਗੁਪਤ ਰਹੇ ਸਨ। ਏਹ ਕਿਲ੍ਹਾ ਰਚ ਕੇ ਪਾਂਡਵਾਂ ਨੇ ਜੱਗਜ ਕੀਤਾ ਸੀ। ਤਹਿਮੂਰ ਸ਼ਾਹ ਨੇ ਵਟਲੀ ਵਾਲੇ ਸੁਲਤਾਨ ਰਾਜ ਨੂੰ ਸਪੁਰਦ ਕੀਤਾ।

**ਕਹੂੰਣ ਵਿੱਚ ਸੰਮਤ ੧੮੭੯ ਬਿਕ੍ਰਮੀ ਨੂੰ ਤਿੰਨ ਹਜ਼ਾਰ ਸਿੰਘਾਂ ਨੂੰ ਸੁਲਤਾਨ ਕਹੂੰਣੀਏ ਆਦਿਕ ਤੁਰਕਾਂ ਨੇ ਪਾਰਦੇ ਮੁਲਕ ਵੱਲ ਲੰਘਾਉਣ ਲਗਜਾਂ ਇੱਕ ਐਸੀ ਖੱਡ ਵਿੱਚ ਵਾੜਜਾ, ਜਿੱਥੇ ਇੱਕ ਭੀ ਸਿੰਘ ਨਾ ਬੱਚ ਸਕਦਾ ਤੇ ਓਨ੍ਹਾਂ ਪਹਾੜਾਂ ਉੱਪਰ ਜੋ ਪੰਜ ਪੰਜ ਕੋਹ ਊਚੇ ਸਨ, ਬੇਸ਼ੁਮਾਰ ਤੁਰਕ। ਸਿੰਘਾਂ ਨੂੰ ਇੱਕ ਕੰਦਰਾ ਮਿਲ ਗਈ, ਜਿਸ ਵਿੱਚ ਲੁੱਕ ਕੇ ਬੈਠੇ ਰਹੇ। ਪੰਜਵੇਂ ਦਿਨ ਮਹਾਰਾਜਾ ਰਣਜੀਤ ਸਿੰਘ ਨੂੰ ਸੁਪਨ ਹੋਇਆ ਤਾਂ ਓਸੇ ਸਮੇਂ ਫੌਜ ਲੈ ਕੇ ਖੁਦ ਹੀ ਚੜ੍ਹ ਪਏ ਤੇ ਪਲਖੀ ਦੀ ਘਾਟੀ ਪਰ ਜਿੱਥੇ ਆਦਮੀ ਮੁਸ਼ਕਲ ਨਾਲ ਚੜ੍ਹਦਾ ਸੀ, ਮਹਾਰਾਜੇ ਨੇ ਓਥੋਂ ਦੀ ੨੨ ਤੋਪਾਂ ਤੇ ਗੱਡੀਆਂ ਲੰਘਾਈਆਂ। ਏਸ ਸ਼ਕਤੀ ਨੂੰ ਦੇਖ ਕੇ ਕਹੂੰਣੀਏ ਆਦਿਕ ਪਰਲੇ ਦੇਸ ਦੇ ਸਭ ਰਾਜੇ ਤੇ ਖਾਨ, ਮਹਾਰਾਜਾ ਸਾਹਿਬ ਦੇ ਪੈਰੀਂ ਆ ਡਿੱਗੇ। ਮਹਾਰਾਜ ਨੇ ਓਨ੍ਹਾਂ ਸਿੰਘਾਂ ਨੂੰ ਅਮਨ ਅਮਾਨ ਨਾਲ ਲੈ ਆਂਦਾ ਤੇ ਨਾਲੇ ਹੋਰ ਬਹੁਤ ਕੁਛ ਰੁਪਯਾ ਭੀ ਨਵਾਬਾਂ ਤੋਂ ਲੀਤਾ।

ਬਚਾਉ ਹੋ ਗਿਆ। ਓੜਕ ਤਹਿਮੂਰ ਸ਼ਾਹ ਤਾਂ ਪੇਸ਼ਾਵਰ ਜਾ ਠਹਿਰਿਆ ਤੇ ਸਿੰਘ ਪਿਛਲੀ ਰੀਤੀ ਅਨੁਸਾਰ ਮੁੜ ਆਪਣੇ ਪਰਗਣੇ ਉੱਤੇ ਕਾਇਮ ਆ ਹੋਏ।

## ੧੪੯. ਸਿੰਘਾਂ ਨੇ ਫਿਰ ਸਾਰੇ ਰਾਜ ਕਾਇਮ ਕਰਨੇ

ਤਹਿਮੂਰ ਦੇ ਗਏ ਪਿੱਛੋਂ ਸਰਦਾਰ ਝੰਡਾ ਸਿੰਘ ਭੰਗੀ ਨੇ ਫਿਰ ਮੁਲਤਾਨ ਜਾ ਮਾਰੀ। ਮੁਜ਼ੱਫਰ ਖਾਂ ਸੂਬੇ ਨੂੰ ਉੱਥੋਂ ਕੱਢ ਕੇ ਦੌਰਾ ਕੀਤਾ।

ਕੋਟਕਮਾਲੀਆ, ਅਹਿਮਦਾਬਾਦ, ਝੰਗ* ਆਦਿਕ ਮਕਾਨਾਂ ਦੇ ਰਈਸਾਂ ਤੋਂ ਨਜ਼ਰਾਨੇ ਲਏ, ਤਾਬੇਦਾਰੀ ਮਨਾਈ। ਓਦੋਂ ਹੀ ਸਰਦਾਰ ਚੜ੍ਹਤ ਸਿੰਘ ਤੇ ਗੁਜਰ ਸਿੰਘ ਨੇ ਧਨੀ ਦੇਸ ਦੇ ਚੌਧਰੀ ਜਵਾਹਰ ਖਾਂ ਗਰਗ ਵਾਲੇ ਤੁਰਟ ਰਾਜਪੂਤ ਚੌਧਰੀ ਰਾਮੇ ਚੱਢੇ ਖੱਤ੍ਰੀ, ਕਾਲ੍ਹੇ ਗੁਜਰਾਂ ਦੇ, ਚੌਧਰੀ ਅਲੀ ਮੁਹੰਮਦ ਖਾਂ ਗੁਜਰ, ਸੁਲਤਾਨ ਅਮਰੇ, ਗੱਖੜ ਆਦਿਕਾਂ ਨੂੰ ਨਾਲ ਮਿਲਾ ਕੇ ਤਹਿਮੂਰ ਸ਼ਾਹ ਦੇ ਮਾਮੇ ਸਰਬੁਲੰਦ ਖਾਂ ਨਾਲ ਅਹਿਮਦ ਪੈਮਾਨ ਬੰਨ੍ਹਣ ਲਈ ਏਧਰ ਮੁਲਾਕਾਤ ਦਾ ਦਿਨ ਠਹਿਰਾਇਆ ਤੇ ਓਧਰ ਚੌਧਰੀਆਂ ਨੇ ਫੌਜ ਲੈ ਕੇ ਟਿੱਬੀਆਂ ਵਿੱਚ ਛਪਾਇ ਛੱਡੀ। ਪੰਜ ਸੌ ਸਿੰਘ ਨਾਲ ਸਰਦਾਰ ਕਿਲ੍ਹੇ ਰੁਹਤਾਸ ਵਿੱਚ ਗਏ। ਬਾਕੀ ਦੇ ਸਿੰਘ ਖੱਡੋ ਖੱਡ, ਚੋਰੀ ਚੋਰੀ ਚੋਏ ਵਾਲੇ ਦਰਵਾਜ਼ੇ ਨੂੰ ਆਏ। ਅੰਦਰ ਦੇ ਸਿੰਘਾਂ ਨੇ ਚੋਏ ਦੇ ਦਰਸ਼ਨ ਦਾ ਬਹਾਨਾ ਧਰ ਕੇ ਓਧਰ ਆਵਾਜਾਈ ਰੱਖੀ ਤਾਂ ਦਰਵਾਜ਼ਾ ਖੁਲ੍ਹਾ ਰਿਹਾ। ਕਚਹਿਰੀ ਵਿੱਚ ਬੈਠੇ ਮੁਲਾਕਾਤ ਹੋਈ, ਗੱਲਾਂ ਹੋਣ ਲੱਗੀਆਂ। ਜਦ ਦੋ ਚਾਰ ਵਾਰੀ ਹੁਕੇ ਦੇ ਧੂੰਏਂ ਦਾ ਬੰਥਾ ਬੁਲੰਦ ਖਾਂ ਨੇ ਛੱਡਿਆ ਤਾਂ ਸੁਜਾਨ ਸਿੰਘ ਸ਼ੁੱਕ੍ਰਚੱਕੀ ਨੇ ਓਸ ਉੱਤੇ ਬੰਦੂਕ ਸਰ ਕਰ ਦਿੱਤੀ। ਏਹੋ ਲੜਾਈ ਦਾ ਨਿਸ਼ਾਨ ਸਮਝ ਕੇ ਬਾਹਰਲੇ ਸਿੰਘ ਅੰਦਰ ਆ ਵੜੇ। ਕਟਾਵੱਢ ਹੋ ਪਈ। ਦੋ ਇੱਕ ਸੌ ਦੁਰਾਨੀ ਪਚਾਸ ਕੁ ਸਿੰਘ ਮਾਰੇ ਗਏ। ਬਾਕੀ ਦੁਰਾਨੀ ਭੱਜ ਨਿੱਕਲੇ। ਅਟਕ ਤੱਕ ਉਨ੍ਹਾਂ ਦੀ ਪਿੱਠ ਦਬਾਈ। ਸੰ. ੧੮੨੮ ਬਿ. ਨੂੰ ਫੇਰ ਸਭ ਦੇਸ ਸਿੰਘਾਂ ਨੇ ਸੰਭਾਲ ਕੇ ਜਗ੍ਹਾ ਜਗ੍ਹਾ ਆਪਣੇ ਠਾਣੇ ਬੈਠਾ ਦਿੱਤੇ।

ਸੁਲਤਾਨ ਮਕਰਬ ਖਾਂ ਗੱਖੜ, ਦਾਨਗਲੀ ਰਜਾਸਤ ਦੇ ਟਿੱਕਾ ਤੇ ਸੁਲਤਾਨ ਸ਼ੀਹੇਖ (ਜਿਸ ਦਾ ਪੋਤ੍ਰਾ ਸੁਲਤਾਨ ਮਹਿਦੀ ਸੰ. ੧੮੭੧ ਬਿ. ਵਿੱਚ ਬਾਬੇ ਸਾਹਿਬ ਸਿੰਘ ਬੇਦੀ ਨਾਲ ਲੜਿਆ ਸੀ) ਗੜ ਮਖਿਯਾਲੇ ਵਾਲਾ ਨਾਲ ਆਪਣੇ ਭਾਈਚਾਰੇ ਨੂੰ ਲੈ ਕੇ ਕੁਛ ਦਿਨ ਤਾਂ ਸਿੰਘਾਂ ਨਾਲ ਅੜੇ ਰਹੇ। ਓੜਕ ਸਿੰਘਾਂ ਨੇ ਸਭ ਦੀ ਆਕੜ ਭੰਨ ਛੱਡੀ। ਖਊਣ ਸਿੰਘ ਸੋਢੀ ਮਸ਼ਹੂਰ ਚਿੱਟਾ ਪੀਰ ਜਿਸ ਨੂੰ ਅਹਿਮਦ ਸ਼ਾਹ ਦੁਰਾਨੀ ਨੇ ਸੰਨ ੧੮੧੫ ਬਿ. ਵਿੱਚ ਨਾੜੇ ਦਾ ਪਰਗਣਾ ਬਾਈ ਸੌ ਦੀ ਜਾਗੀਰ ਅਟਕ ਦੇ ਕੰਢੇ ਤੇ ਦੇ ਰੱਖੀ ਸੀ, ਓਸੇ ਦੀ ਮਦਦ ਨਾਲ ਦੋ ਵਾਰੀ ਰੁਹਤਾਸ ਫਤੇ ਹੋਈ। ਏਸ ਕਰ ਕੇ ਓਸ ਨੂੰ ਸਾਂਗਰੀ, ਢਕਾਲਾ, ਜੁਝਯਾਲਾ ਆਦਿਕ ਪਿੰਡ ਦਸ ਹਜ਼ਾਰ ਦੀ ਜਾਗੀਰ ਦੋਹਾਂ ਸਰਦਾਰਾਂ ਨੇ ਦਿੱਤੀ।

---

*ਝੰਗ ਪਿੰਡ ਰਾਏ ਸਰਜੇ ਸਜਾਲ ਨੇ ਸੰਮਤ ੯੮੩ ਬਿਕ੍ਰਮੀ ਨੂੰ ਵਸਾਯਾ ਸੀ। ਏਥੇ ਝੰਗ ਅਰਥਾਤ ਸੰਘਣੇ ਬ੍ਰਿਛ ਸਨ। ਏਸ ਕਰ ਕੇ ਝੰਗ ਸਜਾਲ ਨਾਮ ਪੈ ਗਿਆ, ਏਹ ਚਨਾਬ ਦਰਜਾ ਦੇ ਕਿਨਾਰੇ ਪਰ ਹੈ। ਏਥੇ ਸਯਾਲ, ਚੱਢਰ, ਟਵਾਨੇ, ਘੇਬ, ਖੈਰੇ, ਪਚਾਧੇ, ਭੱਟੀ ਏਨ੍ਹਾਂ ਗੋਤਾਂ ਦੇ ਜੱਟ ਬਹੁਤ ਵਸਦੇ ਹਨ। ਏਹ ਸਭ ਲੋਗ ਪਹਿਲੇ ਹਿੰਦੂ ਸਨ, ਔਰੰਗਜ਼ੇਬ ਨੇ ਸਭ ਮੁਸਲਮਾਨ ਕਰ ਦਿੱਤੇ। ਹੀਰ ਤੇ ਰਾਂਝਾ ਏਥੇ ਹੀ ਹੋਏ ਹਨ। ਹੀਰ ਦਾ ਮਕਬਰਾ ਝੰਗ ਤੋਂ ਬੁਘਜਾਣੇ ਦੇ ਵਿਚਕਾਰ ਹੈ। ਮਕਬਰੇ ਪਰ ਦੁੱਧ, ਚੂਰਮੇ ਬਹੁਤ ਚੜ੍ਹਦੇ ਹਨ। ਮਜਾਵਰ ਘੁਲਦੇ ਰਹਿੰਦੇ ਹਨ।

## ੧੫੦. ਤਹਿਮੂਰ ਸ਼ਾਹ ਦਾ ਦੂਜਾ ਹੱਲਾ

ਜਦ ਸਿੰਘਾਂ ਨੇ ਪੰਜਾਬ ਤੇ ਮੁਲਤਾਨ ਉੱਤੇ ਕਬਜ਼ਾ ਕਰ ਕੇ ਦੁਰਾਨੀ ਸ਼ਾਹ ਦੇ ਹਾਕਮ ਕੱਢ ਦਿੱਤੇ ਤੇ ਨਵਾਬ ਬਹਾਵਲਪੁਰੀਆ ਵੀ ਸ਼ਾਹ ਕਾਬਲ ਨੂੰ ਟਕੇ ਦੇਣੋਂ ਜਵਾਬ ਦੇ ਬੈਠਾ ਤਾਂ ਚੇਤ ਸੰ. ੧੮੨੭ ਬਿ. ਨੂੰ ਤਹਿਮੂਰ ਸ਼ਾਹ ਨੇ ਦਰੇ ਬੁਲਾਨ ਦੇ ਰਸਤੇ, ਸਿੰਧ ਦੇ ਅਮੀਰਾਂ ਨੂੰ ਜਿੱਤ ਕੇ ਬਹਾਵਲਪੁਰੀਏ ਨਵਾਬ ਨੂੰ ਤਾਬੇਦਾਰੀ ਆ ਮਨਾਈ। ਸਿੰਘਾਂ ਤੋਂ ਮੁਲਤਾਨ ਛੁਡਾ ਕੇ ਮੁਜ਼ੱਫਰ ਖਾਂ ਨੂੰ ਫੇਰ ਓਥੋਂ ਦਾ ਸੂਬਾ ਕਰ ਦਿੱਤਾ। ਮਰਜ਼ੀ ਤਾਂ ਲਾਹੌਰ ਪਹੁੰਚਣ ਦੀ ਸੀ, ਪਰ ਬੀਮਾਰੀ ਨੇ ਅੱਗੇ ਨਾ ਵਧਣ ਦਿੱਤਾ ਤੇ ਸੰ. ੧੮੨੮ ਬਿ. ਨੂੰ ਕਾਬਲ ਜਾ ਕੇ ਗ਼ੁਜ਼ਰ ਗਿਆ।

## ੧੫੧. ਜ਼ਮਾਨ ਸ਼ਾਹ ਦੀ ਚੜ੍ਹਾਈ

ਤਖ਼ਤ ਬੈਠਣ ਬਦਲੇ ਓਸ ਦੇ ਗਜਾਰਾਂ ਸ਼ਾਹਜ਼ਾਦਜਾਂ ਵਿੱਚ ਐਸਾ ਝਗੜਾ ਹੋਇਆ ਜੋ ਓਸ ਦੀ ਲੋਥ ਅੱਠ ਦਿਨ ਰੁਲਦੀ ਰਹੀ, ਦੱਬੀ ਨਾ ਗਈ। ਓੜਕ ਜ਼ਮਾਨ ਸ਼ਾਹ ਨੇ ਆਪਣੇ ਸਭਨਾਂ ਭਾਈਆਂ ਨੂੰ ਧੋਖੇ ਨਾਲ ਸੁਲਾਹ ਕਰਨ ਵਾਸਤੇ ਇੱਕ ਮੰਦਰ ਅੰਦਰ ਬੁਲਾ ਕੇ ਚਾਹ ਦੀ ਚਾਟੇ ਲਾਇਆ। ਆਪ ਪੇਸ਼ਾਬ ਦੇ ਬਹਾਨੇ ਬਾਹਰ ਹੋਇਆ ਤਾਂ ਓਸ ਦੇ ਆਦਮੀਆਂ ਨੇ ਝੱਟ ਬੂਹਾ ਬੰਦ ਕਰ ਕੇ ਸਭ ਨੂੰ ਕੈਦ ਕਰ ਲੀਤਾ। ਜ਼ਮਾਨ ਸ਼ਾਹ ਤਖ਼ਤ ਉੱਤੇ ਹੋ ਬੈਠਾ। ਫੇਰ ਕਾਬਲ ਵਿੱਚ ਪੈਰ ਜਮਾ ਕੇ ਕੰਧਾਰ ਦੇ ਮਾਲਕ ਸ਼ਾਹਜ਼ਾਦੇ ਹਿੰਮਾਊ ਨੂੰ ਫਤੇ ਜਾ ਕੀਤਾ। ਹਿੰਮਾਊ ਦੇ ਨੇਤ੍ਰਾਂ ਵਿੱਚ ਤਪੀ ਹੋਈ ਸੁਲਾਈ ਫਿਰਾ ਕੇ ਬੰਦੀਖਾਨੇ ਭੇਜ ਦਿੱਤਾ। ਦੋ ਬਰਸ ਵਿੱਚ ਏਸ ਦੇਸ ਦਾ ਬੰਦੋਬਸਤ ਕਰ ਕੇ ਚੇਤ ਸੰ. ੧੮੩੧ ਬਿ. ਨੂੰ ਪੰਜਾਬ ਉੱਤੇ ਚੜ੍ਹ ਆਇਆ, ਪਰ ਆਪ ਤਾਂ ਪਸ਼ਾਵਰ ਹੀ ਰਿਹਾ ਤੇ ਅੱਸੀ ਹਜ਼ਾਰ ਅਸਵਾਰ ਮੀਰ ਅਹਿਮਦ (ਸ਼ਾਹਰੀ) ਤੋਪਖਾਨੇ ਦੇ ਦਰੋਗੇ ਨੂੰ ਦੇ ਕੇ ਭੇਜਿਆ। ਓਸ ਨੇ ਅਟਕੋਂ ਉੱਤਰਦੇ ਹੀ ਕਤਲਾਮ ਤੇ ਪਿੰਡਾਂ ਨੂੰ ਫੂਕਣਾ ਸ਼ੁਰੂ ਕਰ ਦਿੱਤਾ, ਜਿਸ ਤੋਂ ਡਰ ਕੇ ਖਲਕਤ ਨੂੰ ਦੂਰ ਦੂਰ ਤੱਕ ਭਾਜੜਾਂ ਪੈ ਗਈਆਂ। ਸਿੰਘ ਸਰਦਾਰ ਤਾਂ ਓਦੋਂ ਸਾਰੇ ਹੀ ਮਾਝੇ ਵੰਨੀ ਆ ਗਏ ਹੋਏ ਸਨ। ਹਿੰਦੂਆਂ ਦੇ ਕੁੜੀਆਂ ਮੁੰਡੇ ਬਹੁਤ ਫੜੇ। ਇੱਕ ਹਰਨਪੁਰ ਦੀ ਬ੍ਰਾਹਮਣੀ (ਜਿਸ ਦੀ ਸਮਾਧ ਹਰਨਪੁਰ ਵਿੱਚ ਹੁਣ ਤਾਂਈ ਪੂਜੀਦੀ ਹੈ) ਸ਼ਾਹਰੀ ਨੇ ਆਪ ਸਾਂਭੀ। ਹੋਰ ਐਸੀ ਹਾਲਚਾਲ ਪਾਈ, ਸਾਰੇ ਦੇਸ ਵਿੱਚ ਗਦਰ ਮਚ ਗਿਆ, ਬੇਸ਼ੁਮਾਰ ਬ੍ਰਾਹਮਣ ਖੱਤ੍ਰੀ, ਅੰਮ੍ਰਿਤਸਰ ਸਿੰਘਾਂ ਪਾਸ ਜਾ ਪੁਕਾਰੇ। ਹਰਨਪੁਰੀਏ ਬ੍ਰਾਹਮਣਾਂ ਦਾ ਬਿਰਲਾਪ ਤੇ ਸ਼ਾਹਰੀ ਦੇ ਜ਼ੁਲਮ ਸੁਣ ਕੇ ਸਿੰਘ ਰਹਿ ਨਾ ਸਕੇ। ਗੁਜਰਾਤ ਪਾਸ ਜਾ ਟੱਕਰੇ। ਪੰਜਾਹ ਕੁ ਹਜ਼ਾਰ ਸਿੰਘ ਸੀ ਤੇ ਲੱਖ ਦੇ ਲਗਭਗ ਮੁਸਲਮਾਨ ਸਨ। ਭਾਰੀ ਕਟਭੇੜ ਹੋਇਆ। ਭਾਵੇਂ ਸਭ ਸਿੰਘ ਜਾਨਾ ਤੋੜਦੇ ਸਨ, ਪਰੰਤੂ ਬੇਦੀ ਰਾਮ ਸਿੰਘ ਸਾਹਿਬ ਕੋਟਲੀ ਵਾਲਾ ਤੇ ਨੱਥਾ ਸਿੰਘ, ਦਜਾਲ ਸਿੰਘ ਸ਼ਹੀਦ, ਸਯਾਮ ਸਿੰਘ ਨਿਹੰਗ ਸੁਲਤਾਨ ਪਿੰਡੀਆ (ਜਿਸ ਦਾ ਮੁਲਕ ਪਰਗਨਾ ਚਪਰਾੜ ਆਦਿਕ ਲੱਖ ਰੁਪਏ ਦਾ ਸੀ) ਏਹ ਸਭ ਤੋਂ ਵੱਧ ਕੇ ਲੜੇ।

ਏਹ ਜੰਗ ਭੀ ਦੂਜਾ ਭਾਰਤ ਹੋਇਆ ਆਖਦੇ ਹਨ। ਰਾਮ ਸਿੰਘ ਬੇਦੀ ਜਹੇ ਬਹਾਦਰਾਂ ਦੇ ਕਬੰਧ ਲੜੇ ਸਨ। ਏਸ ਜੰਗ ਵਿੱਚ ੩੦ ਹਜ਼ਾਰ ਆਦਮੀ ਸ਼ਹੀਦ ਹੋਇਆ। ਗੁਜਰਾਤੋਂ ਜਿਹਲਮ ਦੇ ਕੰਢੇ ਤੱਕ ਖੇਤ ਪਿਆ। ਲੋਥਾਂ ਪਰ ਲੋਥ ਚੜ੍ਹ ਗਈ। ਛੇਕੜ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੇ ਹੱਲਾ ਕਰ ਕੇ ਐਸਾ ਤੱਕ ਕੇ ਤੀਰ ਮਾਰਿਆ ਸ਼ਾਹਰੀ ਦੇ ਸਰੀਰ ਨੂੰ ਚੀਰ ਘੋੜੇ ਉੱਤੋਂ ਦੜ ਜ਼ਮੀਨ ਉੱਤੇ ਸਿੱਟ ਘੱਤਯਾ। ਸਿਰ ਕੱਟ ਕੇ ਨੇਜ਼ੇ ਉੱਤੇ ਉੜੰਗ ਲੀਤਾ। ਸ਼ਾਹਰੀ ਦੇ ਡਿੱਗਣ ਸਾਰ ਗਿਲਜੇ ਭੱਜ ਤੁਰੇ। ਸੰ. ੧੮੩੨ ਬਿ. ਨੂੰ ਹਾੜ ਮਹੀਨੇ ਸਿੰਘਾਂ ਨੇ ਫਤੇ ਪਾਈ। ਫੇਰ ਤਾਂ ਖਾਲਸਾ ਤਲਵਾਰਾਂ ਸੂਤ ਕੇ ਵੈਰੀਆਂ ਦੇ ਮੋਢੀ ਚੜ੍ਹ ਗਿਆ। ਗਿਲਜਯਾਂ ਦੇ ਫੜੇ ਹੋਏ ਸਭ ਹਿੰਦੂ ਛੁੜਾ ਲਏ ਗਿਲਜਿਆਂ ਨੂੰ ਅਟਕੋਂ ਪਾਰ ਕਰ ਕੇ ਸਿੰਘ ਫੇਰ ਆਪਣੇ ਆਪਣੇ ਇਲਾਕੇ ਮੱਲ ਬੈਠੇ।

ਜਦ ਜਮਾਨ ਸ਼ਾਹ ਨੇ ਹਿਰਾਤ ਵੱਲੋਂ ਵੇਹਲ ਪਾਈ ਤਾਂ ਸੰ. ੧੮੩੩ ਬਿ. ਵਿੱਚ ਫੇਰ ਪੰਜਾਬ ਵੱਲ ਮੂੰਹ ਚੁੱਕਿਆ। ਏਸ ਵਾਰੀ ਜੱਦਪਿ ਲਾਹੌਰ ਤਾਂਈ ਪਹੁੰਚ ਕੇ ਸ਼ੇਖਪੁਰ ਦੇ ਪਾਸ ਮੱਘਰ ਦੇ ਮਹੀਨੇ

ਸਿੰਘਾਂ ਨੇ ਇੱਕ ਸ਼ਕਿਸਤ ਦਿੱਤੀ ਤੇ ਚਾਰ ਮਹੀਨੇ ਤੱਕ ਪੰਜਾਬ ਵਿੱਚ ਰਿਹਾ, ਪਰੰਤੂ ਜਦ ਖਾਲਸੇ ਨੇ ਵੇਲੇ-ਕੁਵੇਲੇ ਛਾਪੇ ਮਾਰ ਮਾਰ ਨੱਕ ਚਣੇ ਚਬਾਏ, ਤਾਂ ਲਾਹੌਰੋਂ ਨਿੱਕਲ ਤੁਰਿਆ। ਫੇਰ ਤਾਂ ਮੈਦਾਨ ਵਿੱਚ ਨਿੱਕਲੇ ਸ਼ਿਕਾਰ ਨੂੰ ਖਾਲਸਾ ਕਦ ਛੱਡਦਾ ਸੀ? ਸੈਂਕੜੇ ਘੋੜੇ ਤੇ ਆਦਮੀ ਢਾਹ ਲਏ। ਤੋਬਾ ਤੋਬਾ ਕਰ ਕੇ ਜ਼ਮਾਨ ਸ਼ਾਹ ਅਟਕੋਂ ਪਾਰ ਹੋਇਆ।

ਏਸੇ ਤਰ੍ਹਾਂ ਸੰ. ੧੮੪੫ ਬਿ. ਤੱਕ ਕਈ ਵਾਰੀ ਹਲੇ ਕਰ ਕਰ ਪੰਜਾਬ ਉੱਤੇ ਆਇਆ, ਪਰ ਖਾਲਸੇ ਨੇ ਓਸ ਦੇ ਪੈਰ ਨਾ ਲੱਗਣ ਦਿੱਤੇ। ਛੇਕੜ ਜਦ ਸੰ. ੧੮੫੪ ਬਿ. ਨੂੰ ਮਹਾਰਾਜੇ ਰਣਜੀਤ ਸਿੰਘ ਦੇ ਸਮੇਂ ਸਰਾਧਾਂ ਵਿੱਚ ਲਾਹੌਰ ਆ ਕੇ ਰੋਜ਼ੇ ਰਖੇ ਤਾਂ ਇੱਕ ਦਿਨ ਏਸ ਸੁਪਨੇ* ਦਾ ਰੰਗ ਦੇਖ ਕੇ ਤੁਰ ਗਿਆ, ਮੁੜ ਨਾ ਆਇਆ। ਓਸੇ ਸਾਲ ਜਾਂਦਾ ਹੋਇਆ ਜ਼ਮਾਨ ਸ਼ਾਹ ਗੁਜਰਾਂਵਾਲੇ ਉੱਤਰ ਕੇ ਮਹਾਰਾਜਾ ਰਣਜੀਤ ਸਿੰਘ ਨੂੰ ਲਾਹੌਰ ਉੱਪਰ ਕਬਜ਼ਾ ਕਰ ਲੈਣ ਲਈ ਲਿਖ ਕੇ ਦੇ ਗਿਆ।

ਦੂਸਰਾ ਹਿੱਸਾ ਸਮਾਪਤੰ॥

ਦੂਸਰੇ ਹਿੱਸੇ ਅਰਥਾਤ ਸ਼ਮਸ਼ੇਰ ਖਾਲਸਾ ਦੀ ਸਮਾਪਤੀ ਲਿਖਯਤੇ ॥

ਹੁਣ ਬਾਰਾਂ ਮਿਸਲਾਂ ਦੇ ਸਰਦਾਰ ਜਮਨਾ ਤੇ ਅਟਕ ਵਿਚਕਾਰ ਭਲੀ ਪ੍ਰਕਾਰ ਆਪਣੀ ਆਪਣੀ ਰਜਾਸਤ ਵਿੱਚ ਖੁਦਮੁਖਤਾਰ ਬਣ ਕੇ ਰਾਜ ਕਰਨ ਲੱਗ ਪਏ।

ਓਦੋਂ ਜੇਹੜਾ ਕੋਈ ਸਿੰਘ ਇੱਕ ਪਿੰਡ ਦਾ ਵੀ ਮਾਲਕ ਹੋ ਗਿਆ, ਓਸ ਨੇ ਵੀ ਪੰਜਾਹ ਬਰਸ ਸੁਤੰਤਰ ਬਾਦਸ਼ਾਹੀ ਕੀਤੀ। ਏਸ ਸੂਰਬੀਰ ਬਹਾਦਰ ਪੰਥ ਵਿੱਚ ਬੜੇ ਬੜੇ ਵਾਧੇ ਹਨ, ਪਰ ਆਪਣੇ ਧਰਮ ਪਿੱਛੇ ਲੜ ਮਰਨਾ ਯਾ ਅਨਾਥਾਂ ਦੀ ਰਖਯਾ ਕਰਨੀ ਤੇ ਸ਼ਰਨ ਆਇਆਂ ਨੂੰ ਕੰਠ ਲਾਵਣਾ, ਇਹ ਇੱਕ ਬੜਾ ਵਾਧਾ ਹੈ, ਜੋ ਸਦਾ ਲਈ ਕਾਇਮ ਰਿਹਾ ਹੈ। ਇਹੋ ਕਾਰਨ ਹੈ ਕਿ ਥੋੜ੍ਹੀ ਜਿਹੀ ਗਿਣਤੀ ਹੋਣ ਤੇ ਵੀ ਸਾਰੀ ਦੁਨੀਆਂ ਵਿੱਚ ਪ੍ਰਸਿੱਧ ਹੈ।

ਹੁਣ ਮੈਂ ਏਸ ਤੋਂ ਅੱਗੇ ਤੀਜੇ ਹਿੱਸੇ ਰਾਜ ਖਾਲਸਾ ਨਾਮੀ ਵਿੱਚ ਮਿਸਲਾਂ ਤੇ ਫੂਲਬੰਸੀ ਰਾਜਿਆਂ ਦੇ ਰਾਜ ਭਾਗ ਦੀ ਉੱਨਤੀ ਦਾ ਵਿਰਤਾਂਤ ਕਥਨ ਲਈ ਏਸ ਹਿੱਸੇ ਨੂੰ ਸਮਾਪਤ ਕਰਦਾ ਹੋਇਆ ਆਪਣੇ ਕ੍ਰਿਪਾਲੂ ਸਾਰਗ੍ਰਾਹੀ ਭਾਈਆਂ ਅੱਗੇ ਬੇਨਤੀ ਕਰਦਾ ਹਾਂ ਕਿ ਇੱਕ ਏਸ ਸਾਰੀ ਪੋਥੀ ਨੂੰ ਪੜ੍ਹ ਸੁਣ ਕੇ, ਮੇਰੇ ਪਰੀਸ਼੍ਰਮ ਨੂੰ ਸਫ਼ਲਾ ਕਰਨ ਅਤੇ ਜੋ ਕੋਈ ਭੁੱਲ ਹੋਵੇ ਤਾਂ ਚਿੱਠੀ ਦ੍ਵਾਰਾ ਭੇਜ ਕੇ ਕ੍ਰਿਤਾਰਥ ਕਰਨ ਤਾਂ ਕਿ ਉਹ ਭੁੱਲ ਵਿੱਚ ਛਾਪਣ ਵੇਲੇ ਦਰੁਸਤ ਕੀਤੀ ਜਾਵੇ।

ਇਤਿ ਸ੍ਰੀ ਗੁਰੂ ਤਵਾਰੀਖ ਖਾਲਸੇ ਦਾ ਦੂਸਰਾ ਭਾਗ ਸ਼ਮਸ਼ੇਰ ਖਾਲਸਾ ਗਯਾਨ ਸਿੰਘ ਗਯਾਨੀ ਵਿਰਚਿਤੇ ਸਮਾਪਤ। ਸੰਮਤ ੧੯੪੯ ਬਿਕ੍ਰਮੀ ਮਹੀਨਾ ਜੁਲਾਈ ਸੰ. ੧੮੯੨ ਈਸਵੀ ਬ੍ਰਹਸਪਤ ਵਾਰਾ।

ਦੋਹਿਰਾ: ਸ੍ਰੀ ਗੁਰੂ ਖਾਲਸੇ ਦੇਵ ਕਾ ਧਰ ਉਰ ਮੈਂ ਦ੍ਰਿੜ ਧਯਾਨ।
ਕਰਯ ਸਮਾਪਤਿ ਦੂਸਰਾ ਹਿੱਸਾ ਇਹੁ ਹਹਿਗਯਾਨ ॥੧॥

ਹਸਬ ਜ਼ਾਬਤਾ ਰਜਿਸਟ੍ਰੀ ਕਰਾਈ ਗਈ ਹੈ,
ਬਗ਼ੈਰ ਇਜਾਜ਼ਤ ਕੋਈ ਸਾਹਿਬ ਛਾਪਣ ਦਾ ਇਰਾਦਾ ਨਾ ਕਰੇ।

॥ ਇਤਿ ॥

*ਸੁਪਨੇ ਵਿੱਚ ਪੈਗੰਬਰ ਦਾ ਰੋਬਰੂ ਗਿਆ। ਓਥੇ ਗੁਰੂ ਨਾਨਕ ਜੀ ਨੇ ਏਸ ਦਾ ਤਾਜ ਉਤਾਰ ਕੇ ਇੱਕ ਅੱਖੋਂ ਕਾਣੇ ਛੋਕਰੇ ਨੂੰ ਦੇ ਦਿੱਤਾ। ਏਸ ਨੇ ਪੈਗੰਬਰ ਅੱਗੇ ਫਰਿਆਦ ਕੀਤੀ। ਪੈਗੰਬਰ ਨੇ ਜਵਾਬ ਦਿੱਤਾ, ਗੁਰੂ ਨਾਨਕ ਅੱਗੇ ਮੇਰਾ ਜ਼ੋਰ ਨਹੀਂ ਚੱਲਦਾ। ਸ਼ਾਹਜਹਾਨ ਰੋ ਪਿਆ। ਵਜ਼ੀਰ ਨੇ ਸਾਵਧਾਨ ਕਰ ਕੇ ਪੁੱਛਿਆ ਤਾਂ ਏਹ ਸੁਪਨਾ ਸੁਣਾ ਕੇ ਕੂਚ ਕਰ ਦਿੱਤਾ। ਏਹੋ ਸੁਪਨੇ ਦੀ ਬਾਤ ਸੰਮਤ ੧੮੯੬ ਬਿਕ੍ਰਮੀ ਨੂੰ ਜ਼ਮਾਨ ਸ਼ਾਹ ਨੇ ਬਾਬੇ ਫਰੀਦ ਚੰਦ ਬੇਦੀ ਨੂੰ ਸੁਣਾਈ ਸੀ, ਜਦ ਉਹ ਲੁਧਿਆਣੇ ਅੰਗਰੇਜ਼ਾਂ ਪਾਸ ਸੀ।